# ਬੰਦੀ ਬੋਲ

## ਸੁਤੰਤਰਤਾ ਅੰਦੋਲਨ ਦੌਰਾਨ
## ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ

ਸੰਪਾਦਕ
ਡਾ. ਗੁਰਦੇਵ ਸਿੰਘ ਸਿੱਧੂ



ਸ੍ਰੀ ਰਾਜੀਵ ਗਾਂਧੀ - ਸੰਤ ਹਰਚੰਦ ਸਿੰਘ ਲੌਂਗੋਵਾਲ ਸਮਝੌਤੇ ਦੇ ਅੰਤਰਗਤ
ਸਥਾਪਿਤ ਵਿਸ਼ੇਸ਼ ਪੰਜਾਬੀ ਸੈੱਲ ਦੀ ਮੂਲ ਪੰਜਾਬੀ ਪੁਸਤਕ ਨੰਬਰ '21'

ਫੁਟਕਲ ਪ੍ਰਕਾਸ਼ਨ




# ਬੰਦੀ ਬੋਲ

(ਸੁਤੰਤਰਤਾ ਅੰਦੋਲਨ ਦੌਰਾਨ
ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ)


ਸੰਪਾਦਕ
ਡਾ. ਗੁਰਦੇਵ ਸਿੰਘ ਸਿੱਧੂ





ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ



## ਅਧਿਆਇ ਇੱਕ

## ਅਧਿਆਇ ਦੋ



## ਅਧਿਆਇ ਤਿੰਨ

## ਅਧਿਆਇ ਚਾਰ

## ਅਧਿਆਇ ਪੰਜ

## ਅਧਿਆਇ ਛੇ

## ਅਧਿਆਇ ਸੱਤ

## ਅਧਿਆਇ ਅੱਠ

## ਅਧਿਆਇ ਨੌਂ

# ਦੋ ਸ਼ਬਦ

ਦੇਸ਼ ਦੀ ਆਜ਼ਾਦੀ ਲਈ ਲੜੇ ਗਏ ਸੁਤੰਤਰਤਾ ਅੰਦੋਲਨ ਦੌਰਾਨ ਅੰਗਰੇਜ਼ ਸਰਕਾਰ ਵਿਰੁੱਧ ਲਿਖੀ ਗਈ ਅਤੇ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ ਆਪਣੇ ਸਮੇਂ ਦੇ ਇਤਿਹਾਸਿਕ ਜੀਵਨ ਦਾ ਚਿੱਤਰਣ ਕਰਨ ਸਦਕਾ ਤਤਕਾਲੀਨ ਰਾਜਨੀਤਿਕ ਅਤੇ ਸਮਾਜਿਕ ਸਥਿਤੀਆਂ ਦੀ ਜਾਣਕਾਰੀ ਪ੍ਰਦਾਨ ਕਰਨ ਲਈ ਮਹੱਤਵਪੂਰਨ ਸ੍ਰੋਤ ਤਾਂ ਹੈ ਹੀ, ਨਾਲ ਦੀ ਨਾਲ ਇਹ ਆਪਣੇ ਸਾਹਿਤਕ ਗੁਣਾਂ ਕਾਰਨ ਪੰਜਾਬੀ ਸਾਹਿਤ ਦਾ ਮਾਣ ਕਰਨ ਯੋਗ ਭਾਗ ਵੀ ਹੈ। ਪਰ ਦੁੱਖ ਦੀ ਗੱਲ ਹੈ ਕਿ ਇਸ ਸਾਹਿਤ ਨਿਧੀ ਨੂੰ ਸਾਂਭਣ-ਸੰਭਾਲਣ ਦਾ ਯੋਗ ਉਪਰਾਲਾ ਨਹੀਂ ਕੀਤਾ ਗਿਆ। ਸੁਤੰਤਰਤਾ ਪ੍ਰਾਪਤੀ ਦੇ ਪੂਰੇ ਛੇ ਦਹਾਕੇ ਬੀਤਣ ਬਾਅਦ ਵੀ ਨਿਰੋਲ ਜ਼ਬਤ-ਸ਼ੁਦਾ ਪੰਜਾਬੀ ਕਵਿਤਾ ਦਾ ਕੋਈ ਸੰਗ੍ਰਹਿ ਉਪਲਬਧ ਨਹੀਂ। ਇਸ ਵਿਸ਼ੇ ਬਾਰੇ ਲਿਖਣ ਵਾਲੇ ਵਿਦਵਾਨ ਵੀ ਵਾਰ ਵਾਰ ਕੁਝ ਗਿਣਵੀਆਂ ਚੋਣਵੀਆਂ ਰਚਨਾਵਾਂ ਦੀ ਚਰਚਾ ਹੀ ਕਰਦੇ ਰਹੇ ਹਨ। ਇਸ ਦਾ ਹੀ ਨਤੀਜਾ ਹੈ ਕਿ ਪੰਜਾਬੀ ਪਾਠਕ ਵਰਗ ਅੱਜ ਤੱਕ ਇਸ ਵਿਸ਼ਾਲ ਕਾਵਿ-ਭੰਡਾਰ ਤੋਂ ਅਪ੍ਰੀਚਿਤ ਹੈ। ਹੱਥਲਾ ਸੰਗ੍ਰਹਿ ਇਸੇ ਘਾਟ ਨੂੰ ਦੂਰ ਕਰਨ ਦਾ ਇੱਕ ਉਪਰਾਲਾ ਹੈ। ਸੰਕਲਨ ਕਰਤਾ-ਸੰਪਾਦਕ ਇਹ ਸੰਗ੍ਰਹਿ ਤਿਆਰ ਕਰਨ ਲਈ ਪ੍ਰੋਫ਼ੈਸਰ ਬਿਪਨ ਚੰਦਰ, ਚੇਅਰਮੈਨ, ਨੈਸ਼ਨਲ ਬੁਕ ਟਰਸਟ, ਇੰਡੀਆ, ਅਤੇ ਡਾ. ਬਲਦੇਵ ਸਿੰਘ 'ਬਦਨ', ਮੁੱਖ ਸੰਪਾਦਕ/ਸੰਯੁਕਤ ਨਿਰਦੇਸ਼ਕ ਵੱਲੋਂ ਮਿਲੇ ਉਤਸ਼ਾਹ ਅਤੇ ਪ੍ਰੇਰਨਾ ਲਈ ਉਹਨਾਂ ਦਾ ਹਾਰਦਿਕ ਧੰਨਵਾਦੀ ਹੈ।

ਇਸ ਸੰਕਲਨ ਵਿੱਚ ਸ਼ਾਮਲ ਕਵਿਤਾ ਦਾ ਵਡੇਰਾ ਭਾਗ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ, ਪੰਜਾਬ ਸਟੇਟ ਆਰਕਾਈਵਜ਼, ਚੰਡੀਗੜ੍ਹ ਅਤੇ ਪੰਜਾਬੀ ਯੂਨੀਵਰਸਿਟੀ, ਪਟਿਆਲਾ ਦੀਆਂ ਲਾਇਬ੍ਰੇਰੀਆਂ ਵਿੱਚੋਂ ਪ੍ਰਾਪਤ ਹੋਇਆ ਹੈ। ਸੰਪਾਦਕ ਲੋੜੀਂਦੀ ਸਮਗਰੀ ਦੀ ਪ੍ਰਾਪਤੀ ਵਿੱਚ ਸਹਿਯੋਗ ਦੇਣ ਲਈ ਇਹਨਾਂ ਸੰਸਥਾਵਾਂ ਦਾ ਵੀ ਆਭਾਰੀ ਹੈ।

– ਗੁਰਦੇਵ ਸਿੰਘ ਸਿੱਧੂ (ਡਾ.)

# ਸੁਤੰਤਰਤਾ ਅੰਦੋਲਨ ਦੌਰਾਨ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ

## ਪਿੱਠ ਭੂਮੀ

ਬਰਤਾਨਵੀ ਅੰਗਰੇਜ਼ ਵਪਾਰੀਆਂ ਦੁਆਰਾ ਹਿੰਦੁਸਤਾਨ ਨਾਲ ਵਪਾਰ ਕਰਨ ਦੀ ਮਨਸ਼ਾ ਨਾਲ ਸਥਾਪਤ ਕੀਤੀ 'ਈਸਟ ਇੰਡੀਆ ਕੰਪਨੀ' ਨੇ ਪਹਿਲਾਂ ਪਹਿਲਾਂ ਆਪਣਾ ਕਾਰੋਬਾਰ ਇਸ ਮੁਲਕ ਦੇ ਦੱਖਣੀ ਅਤੇ ਪੱਛਮੀ ਇਲਾਕਿਆਂ ਵਿੱਚ ਸ਼ੁਰੂ ਕੀਤਾ। ਆਪਣੇ ਕਾਰੋਬਾਰ ਨੂੰ ਹੋਰ ਵਧਾਉਣ ਲਈ ਕੰਪਨੀ ਨੇ ਅਗਲਾ ਟਿਕਾਣਾ ਉੱਤਰ-ਪੂਰਬੀ ਖੇਤਰ ਦੇ ਸ਼ਹਿਰ ਕਲਕੱਤੇ ਨੂੰ ਬਣਾਇਆ। ਸਥਾਨਕ ਹਾਕਮਾਂ ਦੇ ਆਪਸੀ ਵੈਰ-ਵਿਰੋਧ ਅਤੇ ਲੜਾਈ ਝਗੜੇ ਕਾਰਨ ਕਮਜ਼ੋਰ ਰਾਜਨੀਤਿਕ ਸੰਗਠਨ ਦਾ ਲਾਹਾ ਉਠਾਉਂਦਿਆਂ ਕੰਪਨੀ ਦੇ ਅਫ਼ਸਰ ਹੌਲੀ ਹੌਲੀ "ਅੱਗ ਲੈਣ ਆਈ ਘਰ ਵਾਲੀ ਬਣ ਬੈਠੀ" ਅਖਾਣ ਅਨੁਸਾਰ ਵਪਾਰੀਆਂ ਦੀ ਥਾਂ ਹੁਕਮਰਾਨ ਬਣਨ ਲੱਗ ਪਏ। ਪਲਾਸੀ ਦੀਆਂ ਲੜਾਈਆਂ ਨੇ ਅੰਗਰੇਜ਼ਾਂ ਨੂੰ ਇਸ ਇਲਾਕੇ ਵਿੱਚ ਆਪਣੇ ਪੈਰ ਪੱਕੇ ਕਰਨ ਦਾ ਅਵਸਰ ਪ੍ਰਦਾਨ ਕੀਤਾ। ਇਸ ਉਪਰੰਤ ਅੰਗਰੇਜ਼ ਅਧਿਕਾਰੀ ਹੌਲੀ ਹੌਲੀ ਨੇੜ ਲੱਗਦੇ ਇਲਾਕਿਆਂ ਨੂੰ ਆਪਣੇ ਕਬਜ਼ੇ ਵਿੱਚ ਲੈਂਦੇ ਹੋਏ ਹਿੰਦੁਸਤਾਨ ਦੇ ਵਿਚਕਾਰਲੇ ਖੇਤਰ ਵੱਲ ਆਪਣਾ ਪ੍ਰਭਾਵ ਵਧਾਉਂਦੇ ਗਏ। 'ਈਸਟ ਇੰਡੀਆ ਕੰਪਨੀ' ਨੇ ਕਲਕੱਤੇ ਤੋਂ ਪਿੱਛੋਂ ਬਨਾਰਸ, ਅਲਾਹਾਬਾਦ, ਕਾਨਪੁਰ, ਫ਼ੁਰੱਖਾਬਾਦ ਆਦਿ ਵਾਰੀ ਵਾਰੀ ਆਪਣੇ ਅਧਿਕਾਰ ਖੇਤਰ ਵਿੱਚ ਸ਼ਾਮਲ ਕਰ ਲਏ। ਇਉਂ ਭਾਰਤ ਦੇ ਨਕਸ਼ੇ ਉੱਤੇ ਬਰਤਾਨਵੀ ਅਧਿਕਾਰ ਹੇਠਲੇ ਇਲਾਕੇ ਦੀ ਨਿਸ਼ਾਨਦੇਹੀ ਕਰਦੀ ਲਾਲ ਲਕੀਰ ਉੱਤਰ ਵੱਲ ਨਿਰੰਤਰ ਅੱਗੇ ਸਰਕਦੀ ਗਈ।

ਇਸ ਸਮੇਂ ਮੁਗਲ ਸਲਤਨਤ ਐਵੇਂ ਨਾਂ-ਮਾਤਰ ਹੀ ਰਹਿ ਗਈ ਸੀ। ਦੇਸ਼ ਦੇ ਪੱਛਮੀ ਭਾਗ ਵੱਲੋਂ ਮਰਾਠਿਆਂ ਅਤੇ ਉੱਤਰੀ ਭਾਗ ਵੱਲੋਂ ਸਿੱਖਾਂ ਦੇ ਰੂਪ ਵਿੱਚ ਉੱਠ ਰਹੀਆਂ ਨਵੀਆਂ ਰਾਜਸੀ ਸ਼ਕਤੀਆਂ ਦਿੱਲੀ ਦਾ ਰਾਜ ਭਾਗ ਸੰਭਾਲਣ ਲਈ ਪਰ ਤੋਲ ਰਹੀਆਂ ਸਨ। ਅਠਾਰ੍ਹਵੀਂ ਸਦੀ ਦੇ ਲਗਭਗ ਅੱਧ ਵਿਚਕਾਰ ਸਿੱਖਾਂ ਨੇ ਦਿੱਲੀ ਦੇ ਆਸੇ ਪਾਸੇ ਬਹੁਤ ਸਾਰੇ ਇਲਾਕਿਆਂ ਨੂੰ ਆਪਣੀ ਈਨ ਮਨਾਈ। ਸ਼ਹੀਦ ਮਿਸਲ ਦੇ ਸਰਦਾਰ ਬਘੇਲ ਸਿੰਘ ਨੇ 1763 ਈਸਵੀ ਦੌਰਾਨ ਦਿੱਲੀ ਵਿੱਚ ਰਹਿ ਕੇ ਸਿੱਖ ਗੁਰੂ ਸਾਹਿਬਾਨ ਨਾਲ ਸੰਬੰਧਿਤ ਸਥਾਨਾਂ ਉੱਤੇ ਯਾਦਗਾਰਾਂ ਦੀ ਉਸਾਰੀ ਕਰਵਾਈ ਅਤੇ ਇਹ ਕਾਰਜ ਨਿਪਟਾਉਣ ਉਪਰੰਤ ਪੰਜਾਬ ਵੱਲ ਚਾਲੇ ਪਾ ਦਿੱਤੇ। ਇਸ ਸਦੀ ਦੇ ਅੰਤ ਤੱਕ ਮਰਾਠੇ ਦਿੱਲੀ ਉੱਤੇ ਕਬਜ਼ਾ ਜਮਾਉਣ ਲਈ ਯਤਨ ਕਰ ਰਹੇ ਸਨ ਪਰ ਨਵੀਂ ਸ਼ਕਤੀ 'ਈਸਟ ਇੰਡੀਆ ਕੰਪਨੀ' ਦੀ ਹੋਂਦ ਨੇ ਉਹਨਾਂ ਦੇ

ਤੌਰ ਉੱਤੇ ਪੀੜਿਤ ਜ਼ਰੂਰ ਹੋਏ ਪਰ ਕਿਸੇ ਸੁਯੋਗ ਨੇਤਾ ਦੀ ਅਣਹੋਂਦ ਕਾਰਨ ਬੇਵੱਸ ਹੋਏ ਇਸ ਦੁੱਖ ਨੂੰ ਅੰਦਰੋ ਅੰਦਰ ਪੀਣ ਲਈ ਮਜਬੂਰ ਹੋ ਗਏ।

## ਪੰਜਾਬ ਵਿੱਚ ਅੰਗਰੇਜ਼ੀ ਹਕੂਮਤ

ਪੰਜਾਬ, ਭਾਰਤੀ ਉਪ ਮਹਾਂਦੀਪ ਵਿੱਚੋਂ ਸਭ ਤੋਂ ਪਿੱਛੋਂ ਅੰਗਰੇਜ਼ੀ ਰਾਜ ਵਿੱਚ ਸ਼ਾਮਲ ਕੀਤੇ ਜਾਣ ਵਾਲਾ ਪ੍ਰਦੇਸ਼ ਸੀ। ਇਤਿਹਾਸਿਕ ਕਾਰਨਾਂ ਸਦਕਾ ਅੰਗਰੇਜ਼ੀ ਹਕੂਮਤ ਵਿੱਚ ਸ਼ਾਮਲ ਹਿੰਦੁਸਤਾਨ ਦੇ ਹੋਰ ਇਲਾਕਿਆਂ ਨਾਲੋਂ ਇੱਥੇ ਵਿਦੇਸ਼ੀ ਸਰਕਾਰ ਵਿਰੋਧੀ ਭਾਵਨਾ ਵਧੇਰੇ ਪ੍ਰਬਲ ਸੀ ਜਿਸ ਨੂੰ ਪ੍ਰਭਾਵਹੀਣ ਕਰਨ ਲਈ ਅੰਗਰੇਜ਼ ਹਾਕਮਾਂ ਨੇ ਗੰਭੀਰ ਯਤਨ ਕੀਤੇ। ਚਤੁਰ ਅੰਗਰੇਜ਼ ਹਾਕਮ ਨੇ ਰਾਜ ਭਾਗ ਤੋਂ ਵਿਹੂਣੇ ਕੀਤੇ ਸਿੱਖ-ਸਮਾਜ ਵਿੱਚ ਆਪਣੇ ਪੱਖ ਦੀ ਧਿਰ ਪੈਦਾ ਕਰਨ ਲਈ ਲਾਹੌਰ ਦਰਬਾਰ ਦੇ ਗਦਾਰਾਂ ਅਤੇ ਨਵੇਂ ਬਣੇ ਜੀ-ਹਜ਼ੂਰੀਆਂ ਦੇ ਨਾਲ ਨਾਲ ਹੋਰ ਸੰਸਥਾਵਾਂ ਅਤੇ ਧਾਰਮਿਕ ਵਿਅਕਤੀਆਂ ਨੂੰ ਜਾਗੀਰਾਂ, ਪੈਨਸ਼ਨਾਂ ਅਤੇ 'ਹੁੱਦੇਦਾਰੀਆਂ ਦੀ ਖੁੱਲ੍ਹੇ ਦਿਲ ਨਾਲ ਬਖਸ਼ਿਸ਼ ਕੀਤੀ। ਇਉਂ ਹੁਕਮਰਾਨਾਂ ਦੀ ਸਿੱਧੀ ਸਰਪ੍ਰਸਤੀ ਪ੍ਰਾਪਤ ਇੱਕ ਅਜਿਹੀ ਨਵੀਂ ਸ਼੍ਰੇਣੀ ਹੋਂਦ ਵਿੱਚ ਆ ਗਈ ਜੋ ਆਪਣੇ ਹਿਤਾਂ ਦੀ ਸੁਰੱਖਿਆ ਅੰਗਰੇਜ਼ੀ ਰਾਜ ਵਿੱਚ ਸਮਝਦਿਆਂ ਇਸ ਦੀ ਸਲਾਮਤੀ ਲਈ ਤਾਂਘਣ ਲੱਗੀ। ਪਰ ਦੇਸ਼ ਭਗਤ ਪੰਜਾਬੀ ਆਗੂਆਂ ਵੱਲੋਂ ਸੁਤੰਤਰਤਾ ਦੀ ਬਹਾਲੀ ਲਈ ਬਾਲੀ ਜੋਤ ਬੁਝੀ ਨਹੀਂ ਸੀ ਅਤੇ ਇਸ ਨੂੰ ਮੁੜ ਲਟ ਲਟ ਬਲਦੇ ਭਾਂਬੜ ਦਾ ਰੂਪ ਦੇਣ ਲਈ ਨਿਰਮਾਣ, ਨਿਸ਼ਕਾਮ ਅਤੇ ਗੁੰਮਨਾਮ ਸੂਰਮੇ ਕਰਮਸ਼ੀਲ ਰਹੇ। ਇਸ ਗੱਲ ਦੀ ਗਵਾਹੀ ਪ੍ਰਬੰਧਕੀ-ਬੋਰਡ ਪੰਜਾਬ ਦੇ ਕਾਰਜਕਾਰੀ ਸਕੱਤਰ ਮੇਜਰ ਐੱਚ. ਪੀ. ਬਰਨਜ਼ ਵੱਲੋਂ ਬਰਤਾਨਵੀ ਹਿੰਦੁਸਤਾਨ ਸਰਕਾਰ ਦੇ ਸਕੱਤਰ ਸਰ ਐੱਚ. ਐੱਮ. ਇਲੀਅਟ ਨੂੰ 12 ਫਰਵਰੀ 1850 ਨੂੰ ਲਿਖੇ ਪੱਤਰ ਵਿੱਚ ਮਿਲਦੀ ਹੈ। ਇਸ ਪੱਤਰ ਵਿੱਚ ਹਿੰਦੁਸਤਾਨੀ ਸਰਕਾਰ ਨੂੰ ਸੂਚਿਤ ਕੀਤਾ ਗਿਆ ਸੀ ਕਿ ਲਾਹੌਰ ਦੇ ਹਜ਼ੂਰੀ ਬਾਗ਼ ਦਰਵਾਜ਼ੇ ਦੀ ਇੱਕ ਧਰਮਸਾਲਾ ਵਿੱਚੋਂ ਸਾਧੂਆਂ ਦੇ ਭੇਸ ਵਿੱਚ ਭਾਈ ਮਹਾਰਾਜ ਸਿੰਘ ਦੇ ਸ਼ਰਧਾਲੂ ਅੰਗਰੇਜ਼ ਵਿਰੋਧੀ ਪਰਚਾਰ ਕਰਦੇ ਫੜੇ ਗਏ ਜਿਨ੍ਹਾਂ ਵਿੱਚੋਂ ਪੰਜ ਪੁਰਾਣੇ ਸਿੱਖ ਫੌਜੀਆਂ ਨੂੰ ਸੱਤ ਸੱਤ ਸਾਲ ਸਖ਼ਤ ਕੈਦ, ਇੱਕ ਨੂੰ ਸੱਤ ਸਾਲ ਦੀ ਕੈਦ ਅਤੇ ਇੱਕ ਹੋਰ ਨੂੰ ਤਿੰਨ ਸਾਲ ਦੀ ਕੈਦ ਕੀਤੀ ਗਈ।

## ਅੰਗਰੇਜ਼ੀ ਹਕੂਮਤ ਪ੍ਰਤੀ ਪਹਿਲਾ ਜਨਤਕ ਵਿਰੋਧ

ਅਜੇ ਇਹ ਦਹਾਕਾ ਪੂਰਾ ਵੀ ਨਹੀਂ ਸੀ ਹੋਇਆ ਕਿ ਪੰਜਾਬ ਵਿੱਚ ਨਾਮਧਾਰੀ ਲਹਿਰ ਦੇ ਰੂਪ ਵਿੱਚ ਅੰਗਰੇਜ਼ ਵਿਰੋਧੀ ਜਨ-ਅੰਦੋਲਨ ਪੈਦਾ ਹੋ ਗਿਆ। ਜਿੱਥੇ ਅੰਗਰੇਜ਼ ਵਿਰੋਧੀ ਪੂਰਬਲੀ ਜੱਦੋ-ਜਹਿਦ ਦਾ ਕੇਂਦਰ ਲਾਹੌਰ ਅਤੇ ਇਸ ਦਾ ਆਲਾ ਦੁਆਲਾ ਸੀ ਉੱਥੇ ਨਵਾਂ ਅੰਦੋਲਨ ਦੇਰ ਤੋਂ ਅੰਗਰੇਜ਼ ਦੀ ਅਧੀਨਗੀ ਹੇਠਲੇ ਇਲਾਕੇ ਲੁਧਿਆਣਾ ਦੇ ਨੇੜਿਉਂ ਭੈਣੀ ਨਾਂ ਦੇ ਪਿੰਡ ਤੋਂ ਸ਼ੁਰੂ ਹੋਇਆ। ਪਹਿਲੇ ਅੰਦੋਲਨ ਨਾਲ ਇਸ ਦੀ ਇਹ ਸਾਂਝ ਜ਼ਰੂਰ ਸੀ ਕਿ ਇਸ ਦੇ ਸੰਸਥਾਪਕ (ਬਾਬਾ) ਰਾਮ ਸਿੰਘ ਵੀ ਪਹਿਲਾਂ

ਮਨਸੂਬਿਆਂ ਨੂੰ ਪੂਰਾ ਨਾ ਹੋਣ ਦਿੱਤਾ। 'ਈਸਟ ਇੰਡੀਆ ਕੰਪਨੀ' ਦੀ ਫੌਜ ਦੇ ਕਮਾਂਡਰ ਜਨਰਲ ਲੇਕ ਨੇ 11 ਸਤੰਬਰ, 1803 ਈਸਵੀ ਦੇ ਦਿਨ ਦਿੱਲੀ ਦੇ ਪੈਰਾਂ ਵਿੱਚ ਮਰਾਠਾ ਫੌਜ ਨੂੰ ਹਾਰ ਦਿੱਤੀ ਅਤੇ ਇਸ ਦੇ ਚਾਰ ਦਿਨ ਪਿੱਛੋਂ ਉਹ ਇੱਕ ਜੇਤੂ ਦੇ ਰੂਪ ਵਿੱਚ ਹਿੰਦੁਸਤਾਨ ਦੀ ਰਾਜਧਾਨੀ ਵਿੱਚ ਦਾਖਲ ਹੋ ਗਿਆ। ਲਗਭਗ ਡੇਢ ਸਾਲ ਤੱਕ ਦਰਿਆ ਜਮਨਾ ਦੇ ਉੱਤਰ ਵੱਲ ਪੈਰ ਜਮਾ ਰਹੇ ਸਿੱਖ-ਸਰਦਾਰ ਜਮਨਾ ਦਰਿਆ ਤੋਂ ਪੂਰਬ ਵੱਲ ਆ ਕੇ ਅੰਗਰੇਜ਼ੀ ਸੈਨਾ ਨਾਲ ਝੜਪਾਂ ਲੈਂਦੇ ਰਹੇ। ਅਜਿਹਾ ਕਰਨ ਪਿੱਛੇ ਉਹਨਾਂ ਦੇ ਮਨ ਵਿੱਚ ਦਿੱਲੀ ਉੱਤੇ ਅਧਿਕਾਰ ਕਰਨ ਦੀ ਇੱਛਾ ਨਾਲੋਂ ਇਹ ਡਰ-ਭਾਵਨਾ ਵਧੇਰੇ ਸੀ ਕਿ ਕਿਧਰੇ ਅੰਗਰੇਜ਼ ਦਿੱਲੀ ਉੱਤੇ ਕਬਜ਼ਾ ਕਰਨ ਉਪਰੰਤ ਉਹਨਾਂ ਦੇ ਜਮਨਾ ਪਾਰ ਇਲਾਕੇ ਖੋਹਣ ਲਈ ਹੋਰ ਉੱਤਰ ਵੱਲ ਨਾ ਵੱਧ ਆਉਣ। ਪਰ ਚਾਲਬਾਜ਼ ਅਤੇ ਕੂਟਨੀਤੀ ਦੇ ਮਾਹਰ ਅੰਗਰੇਜ਼ ਪਹਿਲੇ ਜਿੱਤੇ ਇਲਾਕਿਆਂ ਨੂੰ ਪੱਕੀ ਤਰ੍ਹਾਂ ਆਪਣੇ ਅਧਿਕਾਰ ਹੇਠ ਕਰਨ ਅਤੇ ਜਿੱਤ ਦੇ ਪੂਰਨ ਭਰੋਸੇ ਤੋ ਬਿਨਾਂ ਅਜਿਹਾ ਕਰਕੇ ਆਪਣੇ ਰਾਜ ਨੂੰ ਖ਼ਤਰੇ ਵਿੱਚ ਨਹੀਂ ਸੀ ਪਾਉਣਾ ਚਾਹੁੰਦੇ। ਇਸ ਲਈ ਅਜਿਹੀ ਝੱੜਪਬਾਜ਼ੀ ਤੋਂ ਛੁਟਕਾਰਾ ਪਾਉਣ ਲਈ ਅੰਗਰੇਜ਼ੀ ਸੈਨਾ ਦੇ ਕਮਾਂਡਰ-ਇਨ-ਚੀਫ਼ ਨੇ ਮਾਰਚ, 1805 ਈਸਵੀ ਵਿੱਚ ਅੰਗਰੇਜ਼ਾਂ ਪ੍ਰਤੀ ਹਮਲਾਵਰ ਰੁਖ ਤਿਆਗ ਕੇ ਅਮਨ-ਭਾਵਨਾ ਦੀ ਇੱਛਾ ਰੱਖਣ ਵਾਲੇ ਸਿੱਖ ਸਰਦਾਰਾਂ ਪ੍ਰਤੀ ਸ਼ਾਹੀ ਮੁਆਫ਼ੀ ਦਾ ਐਲਾਨ ਕੀਤਾ ਜਿਸ ਦਾ ਸਿੱਖ ਸਰਦਾਰਾਂ ਨੇ ਸਾਕਾਰਾਤਮਿਕ ਹੁੰਗਾਰਾ ਭਰਿਆ। ਇਸ ਤੋਂ ਅਗਲੇ ਅਤੇ ਅਗਲੇਰੇ ਸਾਲ ਜਦੋਂ ਮਹਾਰਾਜਾ ਰਣਜੀਤ ਸਿੰਘ ਨੇ ਸਤਲੁਜ ਤੋਂ ਪੂਰਬ ਵੱਲ ਆ ਕੇ ਕਿਸੇ ਨਾ ਕਿਸੇ ਬਹਾਨੇ ਛੋਟੇ ਵੱਡੇ ਸਿੱਖ ਸਰਦਾਰਾਂ ਦੀਆਂ ਜਗੀਰਾਂ ਹਥਿਆਉਣੀਆਂ ਜਾਰੀ ਰੱਖੀਆਂ ਤਾਂ ਇਹਨਾਂ ਸਰਦਾਰਾਂ ਨੂੰ ਅੰਗਰੇਜ਼ ਦੀ ਥਾਂ ਰਣਜੀਤ ਸਿੰਘ ਦਾ ਹਊਆ ਵਧੇਰੇ ਡਰਾਉਣ ਲੱਗਾ ਜਿਸ ਤੋਂ ਬੇਫ਼ਿਕਰ ਹੋਣ ਲਈ ਰਾਜਾ ਭਾਗ ਸਿੰਘ ਜੀਂਦ, ਭਾਈ ਲਾਲ ਸਿੰਘ ਕੈਥਲ ਅਤੇ ਰਾਜਾ ਸਾਹਿਬ ਸਿੰਘ ਪਟਿਆਲਾ ਨੇ ਦਿੱਲੀ ਵਿਖੇ ਅੰਗਰੇਜ਼ੀ ਰਾਜ ਦੇ ਪ੍ਰਤੀਨਿਧ (ਰੈਜੀਡੈਂਟ) ਮਿਸਟਰ ਸੇਟਨ ਨੂੰ ਸੁਰੱਖਿਆ ਪ੍ਰਦਾਨ ਕਰਨ ਦੀ ਬੇਨਤੀ ਕੀਤੀ ਜੋ ਬਰਤਾਨਵੀ ਹਿੰਦੁਸਤਾਨ ਦੇ ਗਵਰਨਰ ਜਨਰਲ ਵੱਲੋਂ ਅਕਤੂਬਰ, 1808 ਵਿੱਚ ਪ੍ਰਵਾਨ ਕਰ ਲਈ ਗਈ। ਅਜਿਹਾ ਹੋਣ ਨਾਲ ਦਰਿਆ ਜਮਨਾ ਦੇ ਪੱਛਮ ਵੱਲ ਦਰਿਆ ਸਤਲੁਜ ਤੱਕ ਸਿੱਖ ਸਰਦਾਰਾਂ ਦੇ ਕਬਜ਼ੇ ਹੇਠਲਾ ਇਲਾਕਾ ਅਸਿੱਧੇ ਤੌਰ ਉੱਤੇ ਅੰਗਰੇਜ਼ਾਂ ਦੀ ਈਨ ਅਧੀਨ ਆ ਗਿਆ। ਇਸ ਦਾ ਸਿੱਧਾ ਅਰਥ ਅੰਗਰੇਜ਼ੀ ਰਾਜ ਹੇਠਲੇ ਇਲਾਕੇ ਵਿੱਚ ਹੋਇਆ ਵਿਸਥਾਰ ਸੀ ਜਿਸ ਨਾਲ ਅੰਗਰੇਜ਼ ਰਾਜ ਦੀ ਉੱਤਰੀ ਸਰਹੱਦ, ਜੋ ਪਹਿਲਾਂ ਦਰਿਆ ਜਮਨਾ ਤੱਕ ਸੀ, ਹੁਣ ਦਰਿਆ ਸਤਲੁਜ ਤੱਕ ਪਹੁੰਚ ਗਈ।

ਇਹਨੀਂ ਹੀ ਦਿਨੀਂ ਬਰਤਾਨਵੀ ਹਿੰਦੁਸਤਾਨ ਦੀ ਅੰਗਰੇਜ਼ ਸਰਕਾਰ ਨੂੰ ਇਹ ਸੂਹ ਮਿਲੀ ਕਿ ਫਰਾਂਸ ਅਫ਼ਗਾਨਿਸਤਾਨ ਰਾਹੀਂ ਹਿੰਦੁਸਤਾਨ ਉੱਤੇ ਧਾਵਾ ਕਰਨ ਦੀ ਤਿਆਰੀ ਕਰ ਰਿਹਾ ਹੈ। ਇਸ ਸੰਭਾਵੀ ਖ਼ਤਰੇ ਤੋਂ ਬਚਣ ਲਈ ਅੰਗਰੇਜ਼ ਸਰਕਾਰ ਨੇ ਸਤਲੁਜ ਪਾਰ ਪੰਜਾਬ ਦੇ ਇਲਾਕੇ ਉੱਤੇ ਕਾਬਜ਼ ਸਿੱਖ ਮਹਾਰਾਜੇ

ਲਾਹੌਰ ਦਰਬਾਰ ਦੀ ਸੈਨਾ ਵਿੱਚ ਨੌਕਰੀ ਕਰ ਚੁੱਕੇ ਸਨ। ਜਦੋਂ ਬਾਬਾ ਰਾਮ ਸਿੰਘ (ਜਨਮ 1816 ਈਸਵੀ) ਨੇ ਸੁਰਤ ਸੰਭਾਲੀ, ਤਾਂ ਯਕੀਨਨ ਨਿਕਟ ਭੂਤ ਵਿੱਚ ਸਿੱਖ ਚਰਿੱਤਰ ਦੇ ਮਿਸਾਲੀ ਗੁਣਾਂ ਦੀ ਜਾਣਕਾਰੀ ਉਹਨਾਂ ਨੇ ਗ੍ਰਹਿਣ ਕੀਤੀ ਅਤੇ ਇਹਨਾਂ ਗੁਣਾਂ ਦੇ ਸਿਰ ਸਦਕਾ ਸਿੱਖ ਰਾਜ ਦੀ ਉਸਾਰੀ ਵਿੱਚ ਭਾਈਵਾਲ ਸਿੱਖ ਸੈਨਿਕਾਂ ਅਤੇ ਹੋਰਨਾਂ ਵੱਲੋਂ ਘਾਲੀਆਂ ਘਾਲਣਾਵਾਂ ਦੀਆਂ ਵਾਰਤਾਵਾਂ ਉਹਨਾਂ ਨੇ ਆਪਣੇ ਕੰਨੀਂ ਸੁਣੀਆਂ। ਜਾਪਦਾ ਹੈ ਕਿ ਅਜਿਹੀਆਂ ਰੋਮਾਂਚਪੂਰਨ ਘਟਨਾਵਾਂ ਦਾ ਖੁਦ ਪਾਤਰ ਬਣਨ ਦੀ ਇੱਛਾ ਕਾਰਨ ਉਹ 1837 ਈਸਵੀ ਵਿੱਚ, ਜਦੋਂ ਉਮਰ 21 ਕੁ ਸਾਲ ਦੀ ਸੀ, ਲਾਹੌਰ ਦਰਬਾਰ ਦੇ ਤੋਪਖ਼ਾਨੇ ਵਿੱਚ ਨੌਕਰ ਆਪਣੇ ਜੀਜੇ ਸਰਦਾਰ ਕਾਬਲ ਸਿੰਘ ਪਿੰਡ ਰਾਇ ਪੁਰ (ਜ਼ਿਲ੍ਹਾ ਲੁਧਿਆਣਾ) ਦੇ ਮਾਧਿਅਮ ਦੁਆਰਾ ਕੰਵਰ ਨੌ ਨਿਹਾਲ ਸਿੰਘ ਦੇ ਰਸਾਲੇ ਵਿੱਚ ਭਰਤੀ ਹੋ ਗਏ। ਸੈਨਿਕ ਜੀਵਨ ਦੌਰਾਨ ਉਹਨਾਂ ਨੇ ਸਿੱਖ ਚਰਿੱਤਰ ਵਿੱਚ ਰਾਜਨੀਤਿਕ ਪ੍ਰਾਪਤੀ ਉਪਰੰਤ ਆਏ ਆਮ ਨਿਘਾਰ ਨੂੰ ਆਪਣੀ ਅੱਖੀਂ ਵੇਖਿਆ। ਨਿਰਸੰਦੇਹ, ਲਾਹੌਰ ਦਰਬਾਰ ਨਾਲ ਵਾਪਰਨ ਵਾਲੀ ਭਾਵੀ ਉਹਨਾਂ ਸਾਹਮਣੇ ਪ੍ਰਤੱਖ ਹੋ ਉੱਠੀ। ਫਲਸਰੂਪ ਲਗਭਗ ਅੱਠ ਨੌਂ ਸਾਲ ਦੀ ਸੈਨਿਕ ਸੇਵਾ ਉਪਰੰਤ, ਅੰਗਰੇਜ਼ਾਂ ਅਤੇ ਸਿੱਖਾਂ ਦਰਮਿਆਨ ਦਸੰਬਰ, 1845 ਈਸਵੀ ਵਿੱਚ ਹੋਣ ਵਾਲੀ ਪਹਿਲੀ ਲੜਾਈ ਤੋਂ ਤੁਰੰਤ ਪਹਿਲਾਂ ਉਹ ਸੈਨਿਕ ਜੀਵਨ ਦਾ ਭੋਗ ਪਾ ਕੇ ਆਪਣੇ ਪਿੰਡ ਆ ਗਏ। ਏਨੇ ਕੁ ਸੈਨਿਕ ਅਨੁਭਵ ਸਦਕਾ ਨਿਰਭੈਤਾ, ਸਮੇਂ ਦੀ ਪਾਬੰਦੀ, ਨਿਰਧਾਰਿਤ ਮਿਸ਼ਨ ਦੀ ਪ੍ਰਾਪਤੀ ਲਈ ਸਾਥੀਆਂ ਦਾ ਸਹਿਯੋਗ ਲੈਣ ਆਦਿ ਦੇ ਗੁਣ ਉਹਨਾਂ ਦੇ ਵਿਅਕਤੀਗਤ ਚਰਿੱਤਰ ਦਾ ਭਾਗ ਬਣ ਚੁੱਕੇ ਸਨ।

ਅੰਗਰੇਜ਼ਾਂ ਦੁਆਰਾ ਕੁਝ ਹੀ ਸਾਲਾਂ ਵਿੱਚ ਆਪਣੇ ਸਾਜ਼ਿਸ਼ੀ ਅਤੇ ਸ਼ੈਤਾਨੀ ਸੁਭਾਅ ਦੇ ਬਲਬੂਤੇ ਪੰਜਾਬ ਨੂੰ ਅੰਗਰੇਜ਼ੀ ਸਲਤਨਤ ਦਾ ਇੱਕ ਹਿੱਸਾ ਬਣਾ ਲੈਣ ਦੀ ਪੜਾਅ-ਦਰ-ਪੜਾਅ ਘਟਨਾਵਲੀ ਬਾਬਾ ਰਾਮ ਸਿੰਘ ਨੇ ਆਪਣੀ ਅੱਖੀਂ ਦੇਖੀ ਅਤੇ ਕੰਨੀਂ ਸੁਣੀ। ਉਸ ਸਮੇਂ ਦੇ ਹੋਰ ਬਹੁਤ ਸਾਰੇ ਸੁਹਿਰਦ ਸਿੱਖ ਆਗੂਆਂ ਵਾਂਗ ਬਾਬਾ ਰਾਮ ਸਿੰਘ ਵੀ ਅੰਗਰੇਜ਼ੀ ਰਾਜ ਦੀ ਸਥਾਪਨਾ ਨੂੰ ਭਵਿੱਖ ਵਿੱਚ ਪੰਜਾਬ, ਇਥੋਂ ਦੇ ਵਸਨੀਕਾਂ ਅਤੇ ਸਿੱਖ ਧਰਮ ਲਈ ਸ਼ੁਭ ਸ਼ਗਨ ਨਹੀਂ ਸਨ ਸਮਝਦੇ। ਫਲਸਰੂਪ ਉਹਨਾਂ ਇਸ ਮਲੇਛੀ ਰਾਜ ਤੋਂ ਪੰਜਾਬ ਦੀ ਮੁਕਤੀ ਨੂੰ ਆਪਣੇ ਜੀਵਨ ਦਾ ਨਿਸ਼ਾਨਾ ਮਿਥ ਲਿਆ ਪਰ ਨਿਰਸੰਦੇਹ ਉਹਨਾਂ ਲਈ ਇਸ ਨਿਸ਼ਾਨੇ ਦੀ ਪ੍ਰਾਪਤੀ ਮੋਟੀਆਂ ਤਨਖ਼ਾਹਾਂ ਅਤੇ ਲੁੱਟੀਆਂ ਵਸਤਾਂ ਦੀ ਵੰਡ ਵੰਡਾਈ ਦੇ ਆਧਾਰ ਉੱਤੇ ਇਕੱਠੇ ਕੀਤੇ ਸੈਨਿਕਾਂ ਦੁਆਰਾ ਨਹੀਂ, ਸਗੋਂ ਉੱਚੀਆਂ ਸੁੱਚੀਆਂ ਆਚਰਣਕ ਕਦਰਾਂ ਕੀਮਤਾਂ ਵਾਲੀ ਸ਼ੁੱਧ ਭਾਵਨਾ ਹਿਤ ਧਰਮ-ਕਰਮ ਨਾਲ ਜੁੜੇ ਸੰਤ ਸਿਪਾਹੀਆਂ ਰਾਹੀਂ ਹੀ ਸੰਭਵ ਸੀ। ਇਸ ਚਿੰਤਨ ਦੇ ਫਲਸਰੂਪ ਹੀ ਉਹਨਾਂ ਨਾਮਧਾਰੀ ਸੰਪਰਦਾ ਦੀ ਸਥਾਪਨਾ ਕੀਤੀ ਜਿਸ ਨੇ ਆਜ਼ਾਦੀ ਦੀ ਪ੍ਰਾਪਤੀ ਲਈ ਵਿਦੇਸ਼ੀ ਹਕੂਮਤ ਨਾਲ ਮੁਕੰਮਲ ਨਾ-ਮਿਲਵਰਤਨ, ਜਿਸ ਵਿੱਚ ਅੰਗਰੇਜ਼ੀ ਸਕੂਲਾਂ, ਅੰਗਰੇਜ਼ੀ ਡਾਕ ਪ੍ਰਬੰਧ, ਹਰ ਵਿਦੇਸ਼ੀ ਵਸਤ ਦਾ ਬਾਈਕਾਟ ਆਦਿ ਸ਼ਾਮਲ ਸੀ, ਦਾ ਰਾਹ ਚੁਣਿਆ। ਇਸ

ਰਣਜੀਤ ਸਿੰਘ ਨਾਲ ਨੇੜਤਾ ਪੈਦਾ ਕਰਨ ਦੀ ਲੋੜ ਮਹਿਸੂਸ ਕੀਤੀ। ਫਲਸਰੂਪ ਅੰਗਰੇਜ਼ ਸਰਕਾਰ ਨੇ ਆਪਣਾ ਇੱਕ ਦੂਤ ਭੇਜ ਕੇ ਮਹਾਰਾਜਾ ਰਣਜੀਤ ਸਿੰਘ ਨਾਲ ਮਿੱਤਰਤਾ ਦੀ ਸੰਧੀ ਉੱਤੇ ਦਸਤਖ਼ਤ ਕੀਤੇ ਅਤੇ ਨਾਲ ਹੀ 1809 ਈਸਵੀ ਵਿੱਚ ਸਤਲੁਜ ਦੇ ਕੰਢੇ ਵਸੇ ਸ਼ਹਿਰ ਲੁਧਿਆਣਾ ਵਿੱਚ ਫੌਜੀ ਛਾਉਣੀ ਸਥਾਪਤ ਕੀਤੀ। ਇਸ ਦਿਨ ਤੋਂ ਹੀ ਪੰਜਾਬ ਦੀ ਜ਼ਰਖੇਜ਼ ਪਰ ਬੇਆਬਾਦ ਭੂਮੀ ਵਣਜਕਾਰ ਤੋਂ ਹੁਕਮਰਾਨ ਬਣੀ 'ਈਸਟ ਇੰਡੀਆ ਕੰਪਨੀ' ਦੀਆਂ ਲਾਲਾਂ ਡੇਗਣ ਦਾ ਕਾਰਨ ਬਣ ਗਈ। ਮਹਾਰਾਜਾ ਰਣਜੀਤ ਸਿੰਘ ਦੇ ਤਪ ਤੇਜ ਦੇ ਸਾਹਮਣੇ ਅੰਗਰੇਜ਼ ਆਪਣੀ ਲਾਲਸਾ ਨੂੰ ਅੰਦਰੋ ਅੰਦਰ ਸਮੋਈ ਰੱਖਣ ਲਈ ਮਜਬੂਰ ਰਹੇ ਪਰ 27 ਜੂਨ 1839 ਈਸਵੀ ਦੇ ਦਿਨ ਮਹਾਰਾਜਾ ਰਣਜੀਤ ਸਿੰਘ ਦੇ ਅਕਾਲ ਚਲਾਣਾ ਕਰ ਜਾਣ ਪਿੱਛੋਂ ਉਹਨਾਂ ਪੰਜਾਬ ਨੂੰ ਜਲਦੀ ਤੋਂ ਜਲਦੀ ਆਪਣੇ ਕਬਜ਼ੇ ਅਧੀਨ ਲਿਆਉਣ ਲਈ ਪੇਸ਼ਬੰਦੀਆਂ ਕਰਨੀਆਂ ਅਤੇ ਕੂਟਨੀਤਿਕ ਚਾਲਾਂ ਚੱਲਣੀਆਂ ਸ਼ੁਰੂ ਕਰ ਦਿੱਤੀਆਂ। ਇਹਨਾਂ ਚਾਲਾਂ ਦਾ ਪਹਿਲਾ ਦਾਅ ਲਾਹੌਰ ਦਰਬਾਰ ਨੂੰ ਜੰਗ ਵਿੱਚ ਉਲਝਾਉਣਾ ਸੀ ਜਿਸ ਦਾ ਨਤੀਜਾ ਦਸੰਬਰ 1845 ਈਸਵੀ ਅਤੇ ਅਗਲੇ ਸਾਲ ਦੇ ਸ਼ੁਰੂ ਦੇ ਦੋ ਮਹੀਨਿਆਂ ਦੌਰਾਨ ਹੋਏ ਪਹਿਲੇ ਅੰਗਰੇਜ਼-ਸਿੱਖ ਯੁੱਧ ਦੇ ਰੂਪ ਵਿੱਚ ਨਿਕਲਿਆ। ਚਾਲਬਾਜ਼ ਅੰਗਰੇਜ਼ ਹਾਕਮ ਨੇ 'ਸਾਮ,ਦਾਮ ਅਤੇ ਭੇਦ' ਦੇ ਹਥਿਆਰ ਵਰਤਦਿਆਂ ਮੁਖੀ ਸਿੱਖ ਸਰਦਾਰਾਂ ਨੂੰ ਆਪਣੇ ਨਾਲ ਗੰਢ ਲਿਆ ਸੀ ਇਸ ਲਈ ਲੜਾਈ ਸਮੇਂ ਸਿੱਖ ਸੈਨਾ ਨੂੰ ਨਾ ਹੀ ਕਿਸੇ ਕਾਬਲ ਆਗੂ ਦੀ ਅਗਵਾਈ ਮਿਲੀ ਅਤੇ ਨਾ ਹੀ ਅੰਗਰੇਜ਼ ਸਲਤਨਤ ਜੇਹੀ ਸ਼ਕਤੀਸ਼ਾਲੀ ਧਿਰ ਨਾਲ ਲੋਹਾ ਲੈਣ ਲਈ ਲੋੜੀਂਦੇ ਹਥਿਆਰ ਅਤੇ ਗੋਲੀ ਸਿੱਕਾ। ਅਜਿਹੇ ਮਾਹੌਲ ਵਿੱਚ ਜੰਗ ਦਾ ਨਤੀਜਾ ਓਹੀ ਨਿਕਲਿਆ ਜੋ ਕੁਦਰਤੀ ਹੀ, ਨਿਕਲਣਾ ਸੀ। ਅੰਗਰੇਜ਼ ਜੇਤੂ ਰਿਹਾ ਪਰ ਹਿੰਦੁਸਤਾਨ ਵਿੱਚ ਹੁਣ ਤੱਕ ਲੜੀਆਂ ਗਈਆਂ ਸਭਨਾਂ ਲੜਾਈਆਂ ਨਾਲੋਂ ਭਿਆਨਕ ਲੜਾਈ ਲੜ ਕੇ। ਜਿੱਤ ਦੇ ਫਲਸਰੂਪ ਈਸਟ ਇੰਡੀਆ ਕੰਪਨੀ ਨੇ ਆਪਣਾ ਇੱਕ ਪ੍ਰਤੀਨਿਧ ਲਾਹੌਰ ਦਰਬਾਰ ਵਿੱਚ ਬੈਠਾ ਦਿੱਤਾ। ਸਿੱਖ ਜਨ-ਸਮੂਹ ਦੀਆਂ ਅੱਖਾਂ ਪੂੰਝਣ ਲਈ ਬੇਸ਼ੱਕ ਮਹਾਰਾਜਾ ਰਣਜੀਤ ਸਿੰਘ ਦੇ ਨਾਬਾਲਗ ਪੁੱਤਰ ਦਲੀਪ ਸਿੰਘ ਨੂੰ ਗੱਦੀ ਦਾ ਮਾਲਕ ਰਹਿਣ ਦਿੱਤਾ ਗਿਆ ਪਰ ਅਸਲ ਵਿੱਚ ਰਾਜ ਭਾਗ ਦੀ ਵਾਗਡੋਰ ਅੰਗਰੇਜ਼ ਰੈਜ਼ੀਡੈਂਟ ਨੇ ਆਪਣੇ ਹੱਥ ਵਿੱਚ ਲੈ ਲਈ। ਇਹ ਸਥਿਤੀ ਮਹਾਰਾਜਾ ਰਣਜੀਤ ਸਿੰਘ ਦੀ ਵਿਧਵਾ ਅਤੇ ਨਾਬਾਲਗ ਮਹਾਰਾਜੇ ਦੀ ਮਾਤਾ ਮਹਾਰਾਣੀ ਜਿੰਦਾਂ ਨੂੰ ਪਸੰਦ ਨਹੀਂ ਸੀ ਅਤੇ ਉਹ ਇਸ ਸੰਬੰਧੀ ਆਪਣੇ ਤੌਖਲੇ ਅਕਸਰ ਹੀ ਸਿੱਖ ਸਰਦਾਰਾਂ ਨਾਲ ਸਾਂਝੇ ਕਰਦੀ ਰਹਿੰਦੀ ਸੀ। ਹੌਲੀ ਹੌਲੀ ਅੰਗਰੇਜ਼ ਵਿਰੋਧੀ ਭਾਵਨਾਵਾਂ ਰੱਖਣ ਵਾਲੇ ਸਿੱਖ ਸਰਦਾਰ ਮਹਾਰਾਣੀ ਦੀ ਅਗਵਾਈ ਵਿੱਚ ਇੱਕਮੁੱਠ ਹੋ ਕੇ ਅੰਗਰੇਜ਼ੀ ਸ਼ਿਕੰਜੇ ਤੋਂ ਮੁਕਤ ਹੋਣ ਦੀਆਂ ਸਬੀਲਾਂ ਸੋਚਣ ਲੱਗੇ। ਅੰਗਰੇਜ਼ ਰੈਜ਼ੀਡੈਂਟ ਨੇ ਇਸ ਯੋਜਨਾਬੰਦੀ ਨੂੰ "ਪ੍ਰੇਮਾ ਛੜਯੰਤਰ" ਦਾ ਨਾਉਂ ਦੇ ਕੇ ਮਹਾਰਾਣੀ ਜਿੰਦਾਂ ਅਤੇ ਉਸ ਦੇ ਨਿਕਟਵਰਤੀਆਂ ਦੀਵਾਨ ਬੂਟਾ ਸਿੰਘ, ਪ੍ਰੇਮ ਸਿੰਘ ਆਦਿ ਨੂੰ ਬੰਦੀ ਬਣਾ ਕੇ ਭਿੰਨ

ਭਿੰਨ ਸਜ਼ਾਵਾਂ ਭੁਗਤਣ ਲਈ ਪੰਜਾਬ ਤੋਂ ਬਾਹਰ ਦੀਆਂ ਜੇਲ੍ਹਾਂ ਵਿੱਚ ਭੇਜ ਦਿੱਤਾ।

ਲਾਹੌਰ ਦਰਬਾਰ ਨੂੰ ਅੰਗਰੇਜ਼ੀ ਗਲਬੇ ਤੋਂ ਮੁਕਤ ਦੇਖਣ ਦੀ ਭਾਵਨਾ ਐਨੇ ਨਾਲ ਖਤਮ ਨਹੀਂ ਹੋਈ। ਕੁਝ ਅਣਖੀਲੇ ਸਿੱਖ ਸਰਦਾਰ ਪੰਜਾਬ ਦੀ ਖੁੱਸੀ ਪ੍ਰਭੂਸਤਾ ਦੀ ਬਹਾਲੀ ਲਈ ਅੰਦਰਖਾਤੇ ਤਾਂਘ ਰਹੇ ਸਨ। ਇਸ ਤੋਂ ਬਿਨਾਂ ਬਚੇ-ਖੁਚੇ ਅਤੇ ਖਿੰਡੇ-ਪੁੰਡੇ ਸਿੱਖ ਸੈਨਿਕ, ਜਿਨ੍ਹਾਂ ਅੰਗਰੇਜ਼ ਸਾਹਮਣੇ ਹਥਿਆਰ ਸੁੱਟਣ ਦੀ ਥਾਂ ਗੁਪਤ ਵਾਸ ਵਿੱਚ ਰਹਿ ਕੇ ਨਵੇਂ ਹਾਕਮਾਂ ਨਾਲ ਲੋਹਾ ਲੈਣਾ ਆਪਣਾ ਧਰਮ ਬਣਾ ਲਿਆ ਸੀ, ਮੌਕਾ ਤਾੜ ਕੇ ਆਪਣੀ ਹੋਂਦ ਜਤਲਾਉਂਦੇ ਰਹੇ। ਅਜਿਹੇ ਮਰਜੀਵੜਿਆਂ ਵਿੱਚ ਭਾਈ ਮਹਾਰਾਜ ਸਿੰਘ ਦਾ ਨਾਉਂ ਸਭ ਤੋਂ ਉੱਪਰ ਆਉਂਦਾ ਹੈ। ਭਾਈ ਮਹਾਰਾਜ ਸਿੰਘ ਆਪਣੇ ਦੇਸ਼-ਪਿਆਰ ਕਾਰਨ ਸੰਤਤਾਈ ਦੇ ਨਾਲ ਨਾਲ ਸਿਪਾਹਸਲਾਰ ਬਣ ਗਿਆ ਸੀ। ਇਹ ਲੋਕ ਲਾਹੌਰ ਦਰਬਾਰ ਨਾਲ ਟਕਰਾਉਂਦੇ ਸਨ ਕਿਉਂਕਿ ਉਹਨਾਂ ਨੂੰ ਇੱਥੇ ਸਿੱਖ ਮਹਾਰਾਜੇ ਦਲੀਪ ਸਿੰਘ ਦਾ ਨਹੀਂ ਸਗੋਂ ਅੰਗਰੇਜ਼ ਹਾਕਮਾਂ ਦਾ ਦਬਦਬਾ ਨਜ਼ਰ ਆਉਂਦਾ ਸੀ। ਇਸ ਤੱਥ ਦੀ ਪੁਸ਼ਟੀ ਲਾਰਡ ਡਲਹੌਜ਼ੀ ਵੱਲੋਂ 7 ਅਪ੍ਰੈਲ 1849 ਨੂੰ ਮਾਣਯੋਗ ਗੁਪਤ ਕਮੇਟੀ ਦੇ ਨਾਉਂ ਲਿਖੇ ਪੱਤਰ ਨੰਬਰ 20 ਤੋਂ ਭਲੀ ਪ੍ਰਕਾਰ ਹੋ ਜਾਂਦੀ ਹੈ। ਇਸ ਪੱਤਰ ਵਿੱਚ ਉਹ ਇੱਕ ਥਾਂ ਲਿਖਦਾ ਹੈ:

"ਉਪਰਲੇ ਪੈਰਿਆਂ ਵਿੱਚ ਮੈਂ ਇੱਕ ਤੋਂ ਵਧੇਰੇ ਵਾਰ ਕਿਹਾ ਹੈ ਕਿ ਸਿੱਖ ਅੰਗਰੇਜ਼ਾਂ ਦੇ ਖ਼ਿਲਾਫ਼ ਉੱਠ ਖੜੇ ਹੋਏ ਹਨ।......ਪੰਜਾਬ ਵਿਚਲੀ ਇਹ ਬਗਾਵਤ ਮਹਾਰਾਜਾ ਦਲੀਪ ਸਿੰਘ ਵਿਰੁੱਧ ਬਗਾਵਤ ਨਹੀਂ, ਸਗੋਂ ਇਸ ਦੇ ਉਲਟ ਸਿੱਖਾਂ ਨੇ ਮਹਾਰਾਜੇ ਪ੍ਰਤੀ ਆਪਣੀ ਵਫ਼ਾਦਾਰੀ ਨਿਰੰਤਰ ਪ੍ਰਗਟਾਈ ਹੈ। ਉਹ ਐਲਾਨ ਕਰ ਚੁੱਕੇ ਹਨ ਕਿ ਇਹ ਸੰਘਰਸ਼ ਆਰੰਭ ਤੋਂ ਹੀ ਅੰਗਰੇਜ਼ਾਂ ਅਤੇ ਕੇਵਲ ਅੰਗਰੇਜ਼ਾਂ ਵਿਰੁੱਧ ਹੀ ਹੈ।"

ਦੁਰਭਾਗ ਵੱਸ ਸਿੱਖ ਸੂਰਬੀਰਾਂ ਵੱਲੋਂ ਅੰਗਰੇਜ਼ ਨੂੰ ਪੰਜਾਬ ਵਿੱਚੋਂ ਕੱਢਣ ਦੇ ਇਹ ਉਪਰਾਲੇ, ਕਈ ਕਾਰਨਾਂ ਕਾਰਨ ਅਸਫਲ ਰਹੇ। ਸਗੋਂ ਇਸ ਦੇ ਉਲਟ 1849 ਈਸਵੀ ਵਿੱਚ ਹੋਏ ਦੂਜੇ ਅੰਗਰੇਜ਼-ਸਿੱਖ ਯੁੱਧ ਵਿੱਚ ਸਿੱਖਾਂ ਨੂੰ ਹਰਾਉਣ ਉਪਰੰਤ ਈਸਟ ਇੰਡੀਆ ਕੰਪਨੀ ਨੇ ਪੰਜਾਬ ਉੱਪਰ ਆਪਣੀ ਪਕੜ ਮੁਕੰਮਲ ਕਰ ਲਈ। ਅੰਗਰੇਜ਼ਾਂ ਨੇ ਪੰਜਾਬ ਦੀ ਸ੍ਵਾਧੀਨਤਾ ਨੂੰ ਬਰਕਰਾਰ ਰੱਖਣ ਲਈ ਸੀਸ ਤਲੀ ਉੱਤੇ ਧਰ ਕੇ ਜੂਝਣ ਵਾਲੇ ਆਗੂਆਂ ਸਰਦਾਰ ਚਤਰ ਸਿੰਘ ਅਤੇ ਸ਼ੇਰ ਸਿੰਘ ਅਟਾਰੀ ਵਾਲੇ ਸਰਦਾਰ, ਦੀਵਾਨ ਮੂਲਰਾਜ, ਸਰਦਾਰ ਮਹਿਤਾਬ ਸਿੰਘ ਮਜੀਠੀਆ, ਭਾਈ ਮਹਾਰਾਜ ਸਿੰਘ ਆਦਿ ਨੂੰ ਗ੍ਰਿਫ਼ਤਾਰ ਕਰਕੇ ਪੰਜਾਬ ਤੋਂ ਬਾਹਰ ਦੂਰ ਦੁਰਾਡੇ ਦੀਆਂ ਜੇਲ੍ਹਾਂ ਵਿੱਚ ਸੁੱਟ ਦਿੱਤਾ। ਮਹਾਰਾਜਾ ਦਲੀਪ ਸਿੰਘ ਨੂੰ ਗੱਦੀ ਉੱਤੋਂ ਦਸਤਬਰਦਾਰ ਕਰਕੇ ਪੰਜਾਬ ਨੂੰ ਕੰਪਨੀ ਦੇ ਅਧਿਕਾਰ ਹੇਠ ਲੈ ਲਿਆ ਗਿਆ। ਇਸ ਨਾਲ ਲਗਭਗ ਇੱਕ ਹਜ਼ਾਰ ਵਰ੍ਹੇ ਦੀ ਗ਼ੁਲਾਮੀ ਪਿੱਛੋਂ ਕੇਵਲ ਸੱਠ ਕੁ ਵਰ੍ਹਿਆਂ ਤੋਂ ਸ੍ਵਾਧੀਨਤਾ ਦਾ ਸੁੱਖ-ਆਨੰਦ ਮਾਣਦੇ ਪੰਜਾਬੀਆਂ ਦੇ ਗਲਾਂ ਵਿੱਚ ਮੁੜ ਗ਼ੁਲਾਮੀ ਦਾ ਤੌਕ ਆ ਪਿਆ। ਪੰਜਾਬੀ ਲੋਕ ਆਪਣੀ ਸ੍ਵਾਧੀਨਤਾ ਖੁੱਸ ਜਾਣ ਕਾਰਨ ਮਾਨਸਿਕ

ਮੰਤਵ ਲਈ ਨਾਮਧਾਰੀਆਂ ਨੇ ਖੱਦਰ ਪਹਿਨਣਾ ਸ਼ੁਰੂ ਕੀਤਾ ਅਤੇ ਆਪਣਾ ਡਾਕ-ਪ੍ਰਬੰਧ ਸਥਾਪਤ ਕੀਤਾ। ਕੂਟਨੀਤੀ ਦੇ ਮਾਹਰ ਅੰਗਰੇਜ਼ ਨੇ ਕੁਝ ਹੀ ਸਾਲਾਂ ਵਿੱਚ ਬਾਬਾ ਰਾਮ ਸਿੰਘ ਦੇ ਮਨੋਰਥ ਦੀ ਥਾਹ ਪਾ ਲਈ ਅਤੇ ਉਹਨਾਂ ਨੂੰ ਆਪਣੇ ਪਿੰਡ ਵਿੱਚ ਹੀ ਜੂਹ ਬੰਦ ਕਰ ਦਿੱਤਾ। ਇਸ ਦੇ ਬਾਵਜੂਦ ਉਹਨਾਂ ਦੇ ਸ਼ਰਧਾਲੂਆਂ ਦੀ ਗਿਣਤੀ ਵਿੱਚ ਬੇਓੜਕ ਵਾਧਾ ਹੋਇਆ। ਪਿੰਡਾਂ ਦੇ ਪਿੰਡ ਉਹਨਾਂ ਦੇ ਪੈਰੋਕਾਰ ਬਣ ਗਏ ਅਤੇ ਬੇਅੰਤ ਲੋਕਾਂ ਨੇ ਆਪਣੇ ਘਰ-ਘਾਟ ਅਤੇ ਜ਼ਮੀਨ-ਜਾਇਦਾਦ ਦੇ ਬੰਧਨਾਂ ਤੋਂ ਮੁਕਤ ਹੋ ਕੇ ਉਹਨਾਂ ਪਾਸ ਆ ਡੇਰੇ ਲਾਏ। ਉਹਨਾਂ ਦੇ ਕੁਝ ਕਾਹਲੇ ਪੈਰੋਕਾਰਾਂ ਵੱਲੋਂ ਜਲਦਬਾਜ਼ੀ ਵਿੱਚ ਕੀਤੀਆਂ ਕੁਝ ਹਿੰਸਕ ਕਾਰਵਾਈਆਂ ਕਾਰਨ ਅੰਗਰੇਜ਼ ਨੂੰ ਬਾਬਾ ਜੀ ਖ਼ਿਲਾਫ਼ ਕਾਰਵਾਈ ਕਰਨ ਦਾ ਅਵਸਰ ਮਿਲ ਗਿਆ ਅਤੇ ਜਨਵਰੀ 1872 ਈਸਵੀ ਵਿੱਚ ਉਹਨਾਂ ਨੂੰ 1818 ਈਸਵੀ ਦੇ ਐਕਟ III ਅਧੀਨ ਦੇਸ਼ ਨਿਕਾਲਾ ਦੇ ਕੇ ਬਰਮਾ ਵਿੱਚ ਕੈਦ ਕੀਤਾ ਗਿਆ ਜਿੱਥੇ 1885 ਈਸਵੀ ਵਿੱਚ ਉਹਨਾਂ ਦਾ ਦੇਹਾਂਤ ਹੋ ਗਿਆ।

## ਉੱਨ੍ਹੀਂਵੀਂ ਸਦੀ ਦੌਰਾਨ ਰਚੀ ਗਈ ਅੰਗਰੇਜ਼ ਵਿਰੋਧੀ ਕਵਿਤਾ

ਇਹ ਗੱਲ ਹੈ ਭਾਵੇਂ ਹੈਰਾਨ ਕਰਨ ਵਾਲੀ ਪਰ ਸੱਚ ਹੈ ਕਿ ਪਹਿਲੇ ਅੰਗਰੇਜ਼-ਸਿੱਖ ਯੁੱਧ ਵਿੱਚ ਸਿੱਖ ਸੈਨਾ ਦੀ ਹਾਰ ਦੇ ਫਲਸਰੂਪ ਪੰਜਾਬ ਵਿੱਚ ਈਸਟ ਇੰਡੀਆ ਕੰਪਨੀ ਦਾ ਪ੍ਰਛਾਵਾਂ ਪੈਣ ਦੇ ਦਿਨ ਤੋਂ ਹੀ ਪੰਜਾਬੀ ਕਵੀਆਂ ਨੇ ਦੇਸ਼ ਪ੍ਰੇਮ ਦੇ ਪੈਂਤੜੇ ਤੋਂ ਨਵੇਂ ਹਾਕਮ ਪ੍ਰਤੀ ਲੋਕ ਪ੍ਰਤੀਕਰਮ ਨੂੰ ਸ਼ਬਦ ਰੂਪ ਦੇਣਾ ਸ਼ੁਰੂ ਕਰ ਦਿੱਤਾ। ਪੰਜਾਬ ਵਿੱਚ ਅੰਗਰੇਜ਼ੀ ਪਰਾਧੀਨਤਾ ਦੇ ਇਸ ਮੁਢਲੇ ਦੌਰ ਵਿੱਚ ਅੰਗਰੇਜ਼ ਵਿਰੋਧੀ ਭਾਵਨਾ ਨੂੰ ਪੰਜਾਬੀ ਕਵਿਤਾ ਵਿੱਚ ਸ਼ਬਦ-ਰੂਪ ਦੇਣ ਵਾਲਾ ਪ੍ਰਥਮ ਕਵੀ ਸ਼ਾਹ ਮੁਹੰਮਦ (ਜੀਵਨ ਕਾਲ: 1782-1862 ਈਸਵੀ) ਹੈ, ਜਿਸ ਨੇ ਪੰਜਾਬ ਵਿੱਚ ਅੰਗਰੇਜ਼ਾਂ ਦੇ ਪੱਕੀ ਤਰ੍ਹਾਂ ਪੈਰ ਜਮਾਉਣ ਤੋਂ ਪਹਿਲਾਂ ਹੀ ਪੰਜਾਬੀਆਂ ਨੂੰ ਇਸ ਭਵਿੱਖੀ ਖ਼ਤਰੇ ਤੋਂ ਸਾਵਧਾਨ ਕਰ ਦਿੱਤਾ ਸੀ।

## ਜੰਗਨਾਮਾ ਸਿੰਘਾਂ ਅਤੇ ਫਰੰਗੀਆਂ

ਅੰਗਰੇਜ਼ਾਂ ਅਤੇ ਸਿੱਖਾਂ ਦਰਮਿਆਨ ਹੋਏ ਪਹਿਲੇ ਯੁੱਧ ਤੋਂ ਤੁਰੰਤ ਪਿੱਛੋਂ ਲਿਖੀ ਆਪਣੀ ਰਚਨਾ "ਜੰਗਨਾਮਾ ਸਿੰਘਾਂ ਅਤੇ ਫਰੰਗੀਆਂ" ਵਿੱਚ ਕਵੀ ਸ਼ਾਹ ਮੁਹੰਮਦ ਨੇ ਪੰਜਾਬੀਆਂ ਦੀ ਸੂਰਬੀਰਤਾ ਅਤੇ ਕੁਰਬਾਨੀ-ਭਾਵਨਾ ਦੀ ਖੁੱਲ੍ਹ ਕੇ ਵਡਿਆਈ ਕੀਤੀ ਹੈ। ਉਹ ਦੱਸਦਾ ਹੈ ਕਿ ਸਿੱਖ ਸੈਨਿਕ ਵਿਦੇਸ਼ੀ ਗ਼ੁਲਾਮੀ ਦੇ ਜੀਵਨ ਨਾਲੋਂ ਮੌਤ ਨੂੰ ਤਰਜੀਹ ਦੇ ਕੇ ਮੈਦਾਨੇ-ਜੰਗ ਵਿੱਚ ਕੁੱਦੇ। ਸੈਨਿਕਾਂ ਦੀ ਅਜਿਹੀ ਬੀਰ-ਭਾਵਨਾ ਨੂੰ ਸ਼ਬਦ ਰੂਪ ਦਿੰਦਿਆਂ ਕਵੀ ਲਿਖਦਾ ਹੈ:

ਸ਼ਾਹ ਮੁਹੰਮਦਾ ਮਾਰ ਕੇ ਮਰੋ ਏਥੇ
ਕਦੇ ਰਾਜ ਨਾ ਹੋਏ ਮੁਥਾਜ ਮੀਆਂ।

ਜੰਗ ਦੌਰਾਨ ਅਣਖ਼ੀਲੇ ਪੰਜਾਬੀ ਸੈਨਿਕਾਂ ਨੇ ਅੰਗਰੇਜ਼ੀ ਸੈਨਾ ਦੇ ਖ਼ੂਬ ਆਹੂ

ਲਾਹੇ। ਕਵੀ ਦੇ ਸ਼ਬਦਾਂ ਵਿੱਚ:

ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ
ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ।

ਕਵੀ ਨੂੰ ਇਸ ਤੱਥ ਦਾ ਅਹਿਸਾਸ ਹੈ ਕਿ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਦੌਰਾਨ ਪ੍ਰੇਮ-ਪਿਆਰ ਨਾਲ ਵਸਦੇ ਹਿੰਦੂਆਂ ਅਤੇ ਮੁਸਲਮਾਨਾਂ ਲਈ ਅੰਗਰੇਜ਼ ਦੀ ਆਮਦ ਇੱਕ ਆਫਤ ਦੀ ਤਰ੍ਹਾਂ ਹੈ, ਜਿਸ ਨਾਲ ਪੰਜਾਬੀ ਜੀਵਨ ਵਿੱਚ ਸਥਾਪਤ ਹੋਇਆ ਅਮਨ ਚੈਨ ਦਾ ਵਾਰਾ-ਪਹਿਰਾ ਸਮਾਪਤ ਹੋ ਕੇ ਇੱਥੇ ਕਲਾ-ਕਲੇਸ਼ ਦਾ ਵਾਸਾ ਹੋ ਜਾਵੇਗਾ। ਆਪਣੀ ਇਸ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਕਵੀ ਲਿਖਦਾ ਹੈ:

ਰਾਜ਼ੀ ਬਹੁਤ ਰਹਿੰਦੇ ਮੁਸਲਮਾਨ ਹਿੰਦੂ
ਸਿਰ ਦੋਹਾਂ ਦੇ ਉੱਤੇ ਅਫ਼ਾਤ ਆਈ।
ਸ਼ਾਹ ਮੁਹੰਮਦਾ ਵਿੱਚ ਪੰਜਾਬ ਦੇ ਜੀ
ਕਦੇ ਨਹੀਂ ਸੀ ਤੀਸਰੀ ਜਾਤ ਆਈ।

ਇਹ ਕਵੀ ਦੀ ਦਿੱਬ-ਦ੍ਰਿਸ਼ਟੀ ਹੀ ਸਮਝਣੀ ਚਾਹੀਦੀ ਹੈ ਕਿ ਉਸ ਨੇ ਉਸ ਸਮੇਂ, ਜਦੋਂ ਉਸ ਨੇ ਅੰਗਰੇਜ਼ੀ ਰਾਜ ਦੇ ਰੰਗ ਢੰਗ ਵੀ ਨਹੀਂ ਸਨ ਦੇਖੇ, ਸਾਮਰਾਜੀ ਮਨੋਰਥ ਨੂੰ ਬਾਖ਼ੂਬੀ ਸਮਝਿਆ ਅਤੇ ਇਸ ਦੇ ਪੰਜਾਬੀ ਸਮਾਜ ਉਪਰ ਪੈਣ ਵਾਲੇ ਦੂਰ-ਪ੍ਰਭਾਵ ਤੋਂ ਪੰਜਾਬੀਆਂ ਨੂੰ ਜਾਣੂ ਕਰਵਾਇਆ। ਅੰਗਰੇਜ਼ ਹਾਕਮਾਂ ਵੱਲੋਂ ਨੌਆਬਾਦੀ ਰਾਜ ਸਥਾਪਤ ਕਰਨ ਦਾ ਮੂਲ ਮਨੋਰਥ ਆਰਥਿਕ ਲੁੱਟ ਖਸੁੱਟ ਕਰਕੇ ਮਾਲਾਮਾਲ ਹੋਣਾ ਸੀ। ਕਵੀ ਸਮਝਦਾ ਸੀ ਕਿ ਵਿੱਤੀ ਵਸੀਲਿਆਂ ਦੀ ਅੰਨ੍ਹੀ ਲੁੱਟ ਵਿੱਚ ਰੁਚਿਤ ਹਾਕਮ ਅਜਿਹਾ ਮਾਨਵੀ ਕਦਰਾਂ-ਕੀਮਤਾਂ ਦੀ ਅਵਹੇਲਨਾ ਦੀ ਕੀਮਤ ਉੱਤੇ ਹੀ ਕਰਨਗੇ। ਉਸ ਨੇ ਆਪਣੀ ਸਮਝ ਦਾ ਨਿਚੋੜ ਇਹਨਾਂ ਸ਼ਬਦਾਂ ਵਿੱਚ ਪੇਸ਼ ਕੀਤਾ ਹੈ:

ਉਹਦੇ ਨਾਲ ਨਾ ਕਿਸੇ ਨੇ ਗੱਲ ਕਰਨੀ
ਖੁਦੀ ਆਪਣੀ ਨਾਲ ਮਹਾਸਤਾ ਈ।
ਸ਼ਾਹ ਮੁਹੰਮਦਾ ਦੌਲਤਾਂ ਜਮ੍ਹਾਂ ਕਰਦਾ
ਸ਼ਾਹੂਕਾਰ ਦਾ ਪੁੱਤ ਗੁਮਾਸ਼ਤਾ ਈ।

ਭਾਵੇਂ ਇਸ ਕਾਲ ਦੌਰਾਨ ਪੰਜਾਬ ਤੋਂ ਬਾਹਰ ਬਰਤਾਨਵੀ ਹਿੰਦੁਸਤਾਨ ਦੇ ਹੋਰਨਾਂ ਭਾਗਾਂ ਵਿੱਚ ਸਰਕਾਰ ਪ੍ਰਤੀ ਹਮਲਾਵਰ ਰੁਖ ਅਪਨਾਉਣ ਵਾਲੀਆਂ ਪ੍ਰਕਾਸ਼ਨਾਵਾਂ ਉੱਤੇ ਅੰਗਰੇਜ਼ੀ ਸਰਕਾਰ ਦੀ ਕਰੋਪੀ ਦੀਆਂ ਉਦਾਹਰਣਾਂ ਮਿਲਦੀਆਂ ਹਨ ਪਰ "ਜੰਗਨਾਮਾ ਸਿੰਘਾਂ ਅਤੇ ਫਰੰਗੀਆਂ" ਵਿਰੁੱਧ ਐਸੀ ਕੋਈ ਕਾਰਵਾਈ ਨਹੀਂ ਹੋਈ। ਇਸ ਦਾ ਕਾਰਨ ਇਹੋ ਹੈ ਕਿ ਭਾਵੇਂ ਲਾਹੌਰ ਦਰਬਾਰ ਵਿੱਚ ਅੰਗਰੇਜ਼ ਰੈਜ਼ੀਡੈਂਟ ਆ ਬੈਠਾ ਸੀ ਪਰ ਹੇਠਲਾ ਪ੍ਰਬੰਧਕੀ ਵਿਧੀ-ਵਿਧਾਨ ਹਾਲੇ ਖਾਲਸਾ ਰਾਜ ਵਾਲਾ ਹੀ ਚੱਲ ਰਿਹਾ ਸੀ ਅਤੇ ਛਾਪੇਖ਼ਾਨੇ ਉੱਤੇ ਕੋਈ ਨਿਯੰਤ੍ਰਣ ਨਹੀਂ ਸੀ ਜਿਸ ਕਾਰਨ ਦੇਸ਼ ਪਿਆਰ ਦੀਆਂ ਭਾਵਨਾਵਾਂ ਅਤੇ ਵਿਦੇਸ਼ੀ ਹਾਕਮ ਪ੍ਰਤੀ ਨਫ਼ਰਤ ਅਤੇ ਗਿਲਾਨੀ ਦੀਆਂ ਭਾਵਨਾਵਾਂ ਨਾਲ ਭਰਪੂਰ ਇਹ ਰਚਨਾ ਰੈਜ਼ੀਡੈਂਟ ਬਹਾਦਰ ਦੀ ਨਜ਼ਰ ਚੜ੍ਹਨ ਤੋਂ ਬਚ ਗਈ।

## ਬਾਰਾਮਾਹ ਚੰਦਾ ਸਿੰਘ

ਪਰ ਇਸ ਤੋਂ ਲਗਭਗ ਸਾਢੇ ਤਿੰਨ ਦਹਾਕੇ ਪਿੱਛੋਂ ਲਿਖੀ ਗਈ ਇੱਕ ਹੋਰ ਕਾਵਿ-ਰਚਨਾ ਵੇਲੇ ਦੇ ਅੰਗਰੇਜ਼ ਹਾਕਮ ਦੀ ਪੈਨੀ ਨਜ਼ਰ ਤੋਂ ਨਾ ਬਚ ਸਕੀ (ਭਾਰਤ ਸਰਕਾਰ, ਗ੍ਰਹਿ ਜੁਡੀਸ਼ੀਅਲ-ਬੀ, ਨੰਬਰ 171-174, ਜੁਲਾਈ 1884)। ਇਹ ਰਚਨਾ ਸੀ ਭਾਈ ਚੰਦਾ ਸਿੰਘ 'ਸੂਰਮਾ', ਪਿੰਡ ਸਹਾਰਨ, ਜ਼ਿਲ੍ਹਾ ਗੁੱਜਰਾਂਵਾਲਾ, ਰਚਿਤ ਇੱਕ ਬਾਰਾਮਾਹ, ਜਿਸ ਵਿੱਚ ਬਾਬਾ ਰਾਮ ਸਿੰਘ ਦੀ ਅਗਵਾਈ ਹੇਠ ਕੂਕਾ ਲਹਿਰ ਦੇ ਉਦਗਮ ਅਤੇ ਚੜ੍ਹਤ ਦੇ ਨਾਲ ਨਾਲ ਅੰਗਰੇਜ਼ ਸਰਕਾਰ ਦੁਆਰਾ ਬਾਬਾ ਰਾਮ ਸਿੰਘ ਨੂੰ ਦੇਸ਼ ਨਿਕਾਲ਼ਾ ਦੇਣ ਦੇ ਫਲਸਰੂਪ ਉਹਨਾਂ ਦੇ ਸ਼ਰਧਾਲੂਆਂ ਦੇ ਮਨਾਂ ਵਿੱਚ ਉਪਜੀ ਬਿਰਹੋਂ ਵੇਦਨਾ ਅਤੇ ਬਾਬਾ ਜੀ ਦੀ ਚੜ੍ਹਦੀ ਕਲਾ ਪ੍ਰਤੀ ਅਟੱਲ ਵਿਸ਼ਵਾਸ ਨੂੰ ਵਿਸ਼ਾ ਬਣਾਇਆ ਗਿਆ ਸੀ। ਗੱਲ 1884 ਈਸਵੀ ਦੀ ਹੈ। ਹਰ ਸਾਲ ਵਾਂਗ ਇਸ ਸਾਲ ਵੀ ਵਿਸਾਖੀ ਦਾ ਤਿਉਹਾਰ ਮਨਾਉਣ ਲਈ ਨਾਮਧਾਰੀ ਸੰਗਤ ਅੰਮ੍ਰਿਤਸਰ ਸਥਿਤ ਕੂਕਿਆਂ ਦੀ ਧਰਮਸਾਲਾ ਵਿੱਚ ਇਕੱਠੀ ਹੋਈ। ਇਕੱਤਰਤਾ ਦੇ ਦੌਰਾਨ 10 ਅਪ੍ਰੈਲ ਦੇ ਦਿਨ ਭਾਈ ਦੇਵਾ ਸਿੰਘ, ਪਿੰਡ ਸ਼ਾਹਬਾਜ਼ਪੁਰ, ਜ਼ਿਲ੍ਹਾ ਫ਼ੀਰੋਜ਼ਪੁਰ, ਨੇ ਇਸ ਬਾਰਾਮਾਹ ਦਾ ਪਾਠ ਸੰਗਤ ਨੂੰ ਸੁਣਾਇਆ। ਭਾਵੇਂ ਬਾਬਾ ਰਾਮ ਸਿੰਘ ਨੂੰ ਦੇਸ਼ ਨਿਕਾਲ਼ਾ ਦਿੱਤਿਆਂ ਬਾਰ੍ਹਾਂ ਸਾਲ ਹੋ ਚੁੱਕੇ ਸਨ ਪਰ ਉਹਨਾਂ ਦੇ ਪੈਰੋਕਾਰਾਂ ਦੇ ਮਨਾਂ ਵਿੱਚ ਸਤਿਗੁਰੂ ਦਰਸ਼ਨ ਦੀ ਆਸ ਬਰਕਰਾਰ ਸੀ। ਇਸ ਲਈ, ਕੁਦਰਤੀ ਹੀ, ਪਾਠ ਸਰਵਣ ਕਰਦੀ ਸੰਗਤ ਵਿੱਚ ਗ਼ਮਗੀਨੀ ਦਾ ਵਾਤਾਵਰਣ ਪਸਰ ਗਿਆ। ਕਈ ਸਰੋਤੇ ਸਤਿਗੁਰੂ ਵਿਯੋਗ ਵਿੱਚ ਮਸਤਾਨੇ ਹੋ ਕੇ ਛਾਤੀਆਂ ਪਿੱਟਣ ਲੱਗ ਪਏ। ਸੂਹਿਆਂ ਨੇ ਇਹ ਸਾਰੀ ਘਟਨਾਵਲੀ ਝੱਟ ਅੰਗਰੇਜ਼ ਅਫ਼ਸਰਾਂ ਦੇ ਧਿਆਨ ਵਿੱਚ ਲਿਆਂਦੀ ਜਿਸ ਦੇ ਆਧਾਰ ਉੱਤੇ ਅੰਮ੍ਰਿਤਸਰ ਜ਼ਿਲ੍ਹੇ ਦੇ ਪੁਲਿਸ ਸੁਪਰਡੈਂਟ ਨੇ ਇਸ ਦੀ ਰੀਪੋਰਟ ਰਾਜ ਦੇ ਪੁਲਿਸ ਮੁਖੀ ਨੂੰ ਭੇਜੀ। ਅੱਗੋਂ ਪੰਜਾਬ ਪੁਲਿਸ ਦੇ ਇੰਸਪੈਕਟਰ ਜਨਰਲ ਦੇ ਸਹਾਇਕ (ਸਪੈਸ਼ਲ ਬ੍ਰਾਂਚ) ਮਿਸਟਰ ਡੀ. ਈ. ਮੈਕਕਰੈਕਨ ਨੇ 8 ਮਈ 1884 ਦੇ ਪੱਤਰ ਦੁਆਰਾ ਇਸ ਬਾਰਾਮਾਹ ਦਾ ਅੰਗਰੇਜ਼ੀ ਵਿੱਚ ਕੀਤਾ ਤਰਜਮਾ ਪੰਜਾਬ ਸਰਕਾਰ ਨੂੰ ਭੇਜਦਿਆਂ ਇਹ ਵੀ ਲਿਖਿਆ ਕਿ ਇਸ ਅਵਸਰ ਉੱਤੇ ਲੇਖਕ ਨੇ ਇਸ ਦੇ ਕਈ ਉਤਾਰੇ ਲੋਕਾਂ ਵਿੱਚ ਵੰਡੇ ਅਤੇ ਇਹਦੀਆਂ ਕਈ ਨਕ਼ਲਾਂ ਵੀ ਕੀਤੀਆਂ ਗਈਆਂ। ਇਸ ਅਧਿਕਾਰੀ ਨੇ ਆਪਣੀ ਰੀਪੋਰਟ ਵਿੱਚ ਉਚੇਚੇ ਤੌਰ ਉੱਤੇ ਬਾਰਾਮਾਹ ਵਿਚਲੀਆਂ ਜਿਹੜੀਆਂ ਪੰਕਤੀਆਂ, ਆਪਣੀ ਟਿੱਪਣੀ ਸਹਿਤ, ਪੰਜਾਬ ਸਰਕਾਰ ਦੇ ਉੱਚ-ਅਧਿਕਾਰੀਆਂ ਦੇ ਧਿਆਨ ਵਿੱਚ ਲਿਆਉਣ ਲਈ ਉਧਰਿਤ ਕੀਤੀਆਂ, ਉਹ ਇਹ ਸਨ:

- ਮਾਨੋ ਬ੍ਰਹਮ ਰਾਜ ਦੇ ਦੇਸ਼.........ਜਾਗ ਭਾਗ ਦੇਸ਼ ਦੇ ਪਏ।
- ਸੰਗਤ ਸਾਧ ਉਡੀਕਣ ਸਾਰੇ ਜਿਉਂ ਅਜੁਧਿਆ ਰਾਮ ਨੂੰ,...
  ਸੰਗਤ ਦਰਸ਼ਨ ਦੀ ਸਧਰਾਈ, ਭਰਥ ਵਾਂਗ ਉਡੀਕੇ ਭਾਈ।
- ਇੱਕ ਦਿਨ ਸ੍ਰੀ ਸਤਿਗੁਰੂ ਬੈਠੇ ਵਿੱਚ ਧਿਆਨ।

ਖਲ ਮਾਤਾ ਹੱਥ ਬੰਨ੍ਹ ਕੇ ਪਾਸ ਖਲੋਤੀ ਆਣ।
ਆਖੇ ਮੇਰੀ ਬੇਨਤੀ ਸੁਣੋ ਗੁਰੂ ਮਿਹਰਬਾਨ।
ਫੌਜਾਂ ਮੇਰੀਆਂ ਭੁੱਖੀਆਂ ਮੰਗਦੀਆਂ ਪਹਿਨਣ ਖਾਨ।
ਕੱਲ੍ਹ ਮਾਤਾ ਨੂੰ ਫੁਰਮਾਇਆ ਤੂੰ ਵਿੱਚ ਪਠਾਣਾਂ ਜਾਹ।....
ਸਤਿਗੁਰ ਬੋਲੇ ਮੁਖ ਥੀਂ ਬੈਨ, ਘਲੇ ਸ਼ਹੀਦ ਰੂਸ ਨੂੰ ਲੈਣ....
.................... ਬਚਨ ਸੁਣਾਇਆ ਏਹ।
ਇਹ ਤੈਨੂੰ ਹੁਕਮ ਅਕਾਲ ਦਾ ਚੜ੍ਹ ਲਾਹੌਰ ਲੈ ਦੇਹ।
ਜਦ ਰੂਸ ਕਚਹਿਰੀ ਆਇਆ, ਪਾਸ ਸਦ ਵਜ਼ੀਰ ਬਹਾਇਆ,
ਰਾਤੀਂ ਨਜ਼ਰ ਖਾਲਸਾ ਆਇਆ, ਉਸ ਨੇ ਕਰੜਾ ਹੁਕਮ ਸੁਣਾਇਆ,
ਚੜ੍ਹੋ ਲਾਹੌਰ 'ਤੇ।

(ਟਿੱਪਣੀ: ਕਿਉਂ ਜੋ ਇਹ ਬਰਬਾਦੀ ਦੀ ਦੇਵੀ ਹੈ ਇਸ ਲਈ ਇਹ ਗੁਰੂ ਦੇ ਪੈਰੋਕਾਰਾਂ ਨੂੰ ਮੁਸਲਮਾਨਾਂ ਉਪਰ ਹਮਲਾ ਕਰਨ ਦਾ ਇਸ਼ਾਰਾ ਮਾਤਰ ਵੀ ਹੋ ਸਕਦਾ ਹੈ।)

- ਬਿਸ਼ਨ ਸਿੰਘ ਗੁਰੂ ਦਾ ਲਾਲ, ਫੌਜਾਂ ਰਹਿਣ ਸ਼ਹੀਦੀ ਨਾਲ,
ਕੀਤੇ ਸਤਿਗੁਰ ਨਾਲ ਕਰਾਰ, ਉਹ ਵੀ ਹੋਇਆ ਨਾਲ ਤਿਆਰ,....
ਪਠਾਣ ਨਿੱਤ ਉਠ ਕਰਦੇ ਸ਼ੋਰ, ਗੋਰੇ ਹਟ ਲਥੇ ਪਸ਼ੌਰ,
ਪਿੱਛੇ ਰੱਖ ਲਿਆ ਲਾਹੌਰ...
ਜਦ ਰੂਸ ਪੰਜਾਬੇ ਆਵੇ, ਪਵੇ ਕਾਲ ਮੁਲਖ ਰੁਲ ਜਾਵੇ......
ਸਤਿਗੁਰ ਫੇਰ ਪੰਜਾਬੇ ਆਵਨ, ਅਗਲੀਆਂ ਸਫਾਂ ਸਭ ਉਠਾਵਨ,
ਨਵੇਂ ਹੋਰ ਨਿਸ਼ਾਨ ਝੁਲਾਵਨ, ਜਗ ਵਿੱਚ ਸ੍ਰੀ ਅਕਾਲ ਜਪਾਵਨ।

(ਟਿੱਪਣੀ: ਜ਼ਾਹਰ ਹੈ ਕਿ ਫਿਰਕਾ ਉਸ ਬਾਰੇ ਚੰਗੀ ਤਰ੍ਹਾਂ ਜਾਣੂ ਹੈ।)

- ਬਾਰਾਮਾਹ ਸ੍ਰੀ ਸਤਿਗੁਰੂ ਜੀ ਕਾ ਪੜ੍ਹੇ ਸੁਣੇ ਚਿਤ ਲਾਇ।
ਨਾਮ ਪਦਾਰਥ ਪਾਇਆ ਸਤਿਗੁਰ ਹੋਏ ਸਹਾਇ।

(ਟਿੱਪਣੀ: ਸਾਰੇ ਬਾਰਾਮਾਹ ਵਿੱਚ ਅੰਗਰੇਜ਼ਾਂ ਨੂੰ ਸਿੰਘਾਂ ਭਾਵ ਕੂਕਿਆਂ ਤੋਂ ਡਰਦੇ ਦੱਸਿਆ ਗਿਆ ਹੈ।)

ਉਂਜ, ਉਪਰੋਕਤ ਤੋਂ ਬਿਨਾਂ ਇਸ ਬਾਰਾਮਾਹ ਵਿੱਚ ਅੰਗਰੇਜ਼ ਸਰਕਾਰ ਬਾਰੇ ਆਏ ਹੋਰ ਹਵਾਲੇ ਵੀ ਸਰਕਾਰ ਲਈ ਸਹਿਨਯੋਗ ਨਹੀਂ ਸਨ ਪਰ, ਸ਼ਾਇਦ, ਟਿੱਪਣੀਕਾਰ ਨੇ ਇਹ ਸਾਰੇ ਉਧਰਿਤ ਕਰਨ ਦੀ ਲੋੜ ਨਹੀਂ ਸਮਝੀ ਕਿਉਂਕਿ ਉਹ ਸੋਚਦਾ ਹੋਵੇਗਾ ਕਿ ਪੂਰੇ ਮਤਨ ਦਾ ਅੰਗਰੇਜ਼ੀ ਅਨੁਵਾਦ ਨਾਲ ਭੇਜਿਆ ਜਾ ਰਿਹਾ ਹੋਣ ਕਾਰਨ ਏਡੇ ਵਿਸਥਾਰ ਵਿੱਚ ਜਾਣ ਦੀ ਲੋੜ ਨਹੀਂ। ਪਾਠਕਾਂ ਦੇ ਗਿਆਤ ਹਿਤ ਸਰਕਾਰ ਲਈ ਚੁਭਵੀਂਆਂ ਪ੍ਰਤੀਤ ਹੋ ਸਕਦੀਆਂ ਕੁਝ ਪੰਕਤੀਆਂ ਹੇਠ ਲਿਖੀਆਂ ਜਾਂਦੀਆਂ ਹਨ:

- ਗੋਰੇ ਬਹਿ ਬਹਿ ਕਰਨ ਸਲਾਹੀਂ,
  ਇਹ ਸਿੰਘ ਸਾਥੋਂ ਡਰਦੇ ਨਾਹੀਂ,
  ਇਹਨਾਂ ਨੂੰ ਖੌਫ ਕਿਸੇ ਦਾ ਨਾਹੀਂ, ਬਾਝ ਅਕਾਲ ਦੇ।
- ਸਤਿਗੁਰ ਅੰਮ੍ਰਿਤਸਰ ਜੀ ਆਵਣ, ਅੱਗੋਂ ਗੋਰੇ ਥਾਉਂ ਹੁੰਝਾਵਣ,
  ਸਿੰਘ ਜਾ ਕੇ ਆਸਣ ਲਾਵਣ,.....
- ਅੱਗੇ ਸਾਵਣ ਮਹੀਨੇ ਚੜ੍ਹਦੇ, ਗੋਰੇ ਬਹਿ ਕੇ ਕੌਂਸਲ ਕਰਦੇ,
  ਸਾਡੇ ਚਿਤ ਸਿੰਘਾਂ ਤੌਂ ਡਰਦੇ, ਏਹ ਸਿੰਘ ਸ਼ੋਰ ਸ਼ਰਾਬਾ ਕਰਦੇ,
- ਸਤਿਗੁਰ ਸੱਚ ਸੁੱਚ ਦ੍ਰਿੜਾਏ, ਮਾਸ, ਸ਼ਰਾਬ ਤੇ ਨੀਲ ਹਟਾਏ,
  ਗੋਰਾ ਖੌਫ ਸਿੰਘਾਂ ਤੋਂ ਖਾਏ, ਨਹੀਂ ਖੈਰ ਗੁਜ਼ਾਰਦੇ।
- ਸਤਿਗੁਰ ਹੋਰ ਹੁਕਮ ਚੜ੍ਹਾਏ, ਸਾਰੀ ਸੰਗਤ ਤਾਈਂ ਸੁਣਾਏ,
  ਉਹ ਮਲੇਸ਼ ਨੰਦਨੋ ਆਏ, ਏਨਾਂ ਬੁਚੜਖਾਨੇ ਲਾਏ,
  ਸਾਨੂੰ ਦੁੱਖ ਗਊਆਂ ਦਾ ਖਾਏ, ਸਿੰਘੋ ਸੀਸ ਦੇਵਣੇ ਆਏ,
  ਨਾਇੰ ਕਰਤਾਰ ਦੇ।...
  ਉਹਨਾਂ ਸ਼ਸਤਰ ਜਾਏ ਚਲਾਏ, ਮਾਰੇ ਬੁਚੜ ਖਾਕ ਰਲਾਏ,
  ਕੱਟੇ ਗਊਆਂ ਦੇ ਗਲ ਫਾਹੇ, ਦਿਓਤਿਆਂ ਜੈ ਜੈ ਕਾਰ ਬੁਲਾਏ,
  ਧਰਮ ਵੀਚਾਰ ਕੇ।
- ਬੈਠੇ ਖੌਫ ਖਾਂਵਦੇ ਗੋਰੇ, ਪੈ ਗਏ ਨੰਦਨ ਦੇ ਵਿੱਚ ਝੋਰੇ,
  ਸੂਬੇ ਫੜ ਦੇਸ਼ਾਂ ਮੇਂ ਤੋਰੇ,.....
- ਸਤਿਗੁਰ ਬਾਝੋਂ ਚੈਨ ਨਾ ਕੋਈ, ਸੰਗਤ ਸਭ ਉਦਾਸੀ ਹੋਈ,
  ਰਾਤੀਂ ਨੈਣੀ ਨੀਂਦ ਨਾ ਆਵੇ, ਤਾਰੇ ਗਿਣਦਿਆਂ ਰੈਣ ਵਿਹਾਵੇ,
  ਮਾਨੋਂ ਪਾਣੀ ਅੰਨ ਨਾ ਭਾਵੇ, ਦਿਨ ਦਿਨ ਗ਼ਮ ਗੁਰਾਂ ਦਾ ਖਾਵੇ,
  ਐਸਾ ਕੌਣ ਜੋ ਆਣ ਮਿਲਾਵੇ, ਮੈਂ ਕਰਾਂ ਸਿਰ ਵਾਰਨੇ।

ਪੰਜਾਬ ਸਰਕਾਰ ਨੇ ਪੱਤਰ ਨੰਬਰ 1647 ਮਿਤੀ 27 ਜੂਨ 1884 ਦੁਆਰਾ ਸਾਰੀ ਘਟਨਾਵਲੀ ਹਿੰਦੁਸਤਾਨ ਸਰਕਾਰ ਨੂੰ ਲਿਖ ਭੇਜੀ। ਇਸ ਬਾਰਾਮਾਹ ਬਾਰੇ ਸਰਕਾਰੀ ਪੱਧਰ ਉੱਤੇ ਅਗਲੇਰੀ ਕੀ ਕਾਰਵਾਈ ਹੋਈ? ਇਸ ਬਾਰੇ ਸਰਕਾਰੀ ਰੀਕਾਰਡ ਵਿੱਚੋਂ ਕੋਈ ਸੂਚਨਾ ਨਹੀਂ ਮਿਲਦੀ।

ਜਿਵੇਂ ਉੱਪਰ ਕਿਹਾ ਗਿਆ ਹੈ, ਮੱਧ ਉਨ੍ਹੀਵੀਂ ਸਦੀ ਦੇ ਨੇੜ ਤੇੜ ਪੰਜਾਬ ਵਿੱਚ ਅੰਗਰੇਜ਼ੀ ਰਾਜ ਦੀ ਸਥਾਪਨਾ ਹੋਣ ਦੇ ਦਿਨ ਤੋਂ ਹੀ ਗੋਰੀ ਹਕੂਮਤ ਵਿਰੁੱਧ ਅੰਦੋਲਨ, ਕਿਸੇ ਨਾ ਕਿਸੇ ਰੂਪ ਵਿੱਚ ਜਾਰੀ ਰਿਹਾ ਪਰ ਇਸ ਵਿਰੋਧ ਦਾ ਸਰੂਪ ਰਾਸ਼ਟਰੀ ਨਾ ਹੋ ਕੇ ਸਥਾਨਕ ਹੀ ਸੀ ਅਤੇ ਇੰਜ ਹੋਣਾ ਸੀ ਵੀ ਕੁਦਰਤੀ। ਭਾਰਤ ਵਿੱਚ ਰਾਸ਼ਟਰੀ ਭਾਵਨਾ ਦੇ ਪਨਪਣ, ਰਾਸ਼ਟਰੀ ਅੰਦੋਲਨ ਦੇ ਉਦਭਵ, ਇਸ ਦੇ ਵਿਕਾਸ ਦੀ ਗਤੀ ਅਤੇ ਦਿਸ਼ਾ ਦਾ ਅਧਿਐਨ ਕਰਨ ਵਾਲੇ ਵਿਦਵਾਨ ਮੰਨਦੇ ਹਨ ਕਿ ਉੱਨ੍ਹੀਵੀਂ ਸਦੀ ਦੇ ਅੰਤ ਤੱਕ ਦੇਸ਼ ਵਿੱਚ ਹਾਲੇ ਆਧੁਨਿਕ ਅਰਥਾਂ ਵਿੱਚ ਰਾਸ਼ਟਰੀ ਭਾਵਨਾ ਨੇ ਜਨਮ

ਨਹੀਂ ਸੀ ਲਿਆ। ਪੰਜਾਬ ਇਸ ਸਮੇਂ ਸੰਕ੍ਰਾਂਤੀ ਕਾਲ ਵਿੱਚ ਦੀ ਗੁਜ਼ਰ ਰਿਹਾ ਸੀ ਅਤੇ ਅਜੇ ਲੋਕ-ਚੇਤਨਾ ਉੱਤੇ ਮੱਧਕਾਲੀਨ ਚਿੰਤਨ, ਜਿਸ ਅਨੁਸਾਰ ਸਮੇਂ ਦੇ ਹਾਕਮ ਪ੍ਰਤੀ ਵਫ਼ਾਦਾਰੀ ਨੂੰ ਹੀ ਦੇਸ਼-ਪ੍ਰੇਮ ਮੰਨਿਆ ਜਾਂਦਾ ਸੀ, ਹਾਵੀ ਸੀ। ਹਿੰਦੁਸਤਾਨ ਦੀ ਲੁੱਟ-ਖਸੁੱਟ ਕਰਨ ਜਾਂ ਇਸ ਨੂੰ ਅਧੀਨ ਕਰ ਲੈਣ ਦੀ ਇੱਛਾ ਨਾਲ ਸਮੇਂ ਸਮੇਂ ਆਉਣ ਵਾਲੇ ਧਾੜਵੀਆਂ ਅਤੇ ਜਰਵਾਣਿਆਂ ਵਿਰੁੱਧ ਉਠਾਈ ਜਾਣ ਵਾਲੀ ਆਵਾਜ਼ ਇਸ ਦੇਸ਼ ਭਗਤੀ ਦਾ ਹੀ ਦੂਜਾ ਰੂਪ ਹੈ ਅਤੇ ਇਸ ਦੀ ਹੀ ਅਭਿਵਿਅਕਤੀ ਇਸ ਕਾਲ ਦੀਆਂ ਕਾਵਿ ਰਚਨਾਵਾਂ ਵਿੱਚ ਹੋਈ ਮਿਲਦੀ ਹੈ।

## ਰਾਜਨੀਤਿਕ ਦ੍ਰਿਸ਼ ਵਿੱਚ ਤਬਦੀਲੀ

ਪੰਜਾਬ ਵਿੱਚ ਅੰਗਰੇਜ਼ੀ ਗਲਬੇ ਦੇ ਪਹਿਲੇ ਦੋ ਢਾਈ ਦਹਾਕਿਆਂ ਦਾ ਸਮਾਂ ਅੰਗਰੇਜ਼ ਹਾਕਮ ਲਈ ਆਪਣੀ ਹਕੂਮਤ ਬਣਾਈ ਰੱਖਣ ਪੱਖੋਂ ਸਦਾ ਹੀ ਖ਼ਤਰਿਆਂ ਵਿੱਚ ਘਿਰਿਆ ਰਿਹਾ ਪਰ ਇਸ ਤੋਂ ਅਗਲੀ ਲਗਭਗ ਚੌਥਾਈ ਸਦੀ ਸ਼ਾਂਤੀਪੂਰਨ ਰਹੀ। ਇਸ ਸਮੇਂ ਤੱਕ ਉਹਨਾਂ ਵਿਕਾਸ ਕਾਰਜਾਂ ਨੇ ਆਪਣਾ ਅਸਰ ਵਿਖਾਉਣਾ ਵੀ ਸ਼ੁਰੂ ਕਰ ਦਿੱਤਾ ਸੀ ਜੋ ਅੰਗਰੇਜ਼ ਸਰਕਾਰ ਨੇ ਆਪਣੇ ਕਬਜ਼ੇ ਅਧੀਨ ਲਏ ਰਾਜ ਵਿੱਚ ਅਰੰਭ ਕੀਤੇ ਸਨ। ਇਹਨਾਂ ਵਿਕਾਸ ਕਾਰਜਾਂ ਨੂੰ ਛੋਹਣ ਪਿੱਛੇ ਸਰਕਾਰ ਦੇ ਦੋ ਮੰਤਵ ਸਨ. ਇੱਕ ਪਾਸੇ ਤਾਂ ਪੰਜਾਬ ਦੀ ਅਤਿ-ਉਪਜਾਊ ਭੋਂ ਤੋਂ ਆਰਥਿਕ ਲਾਹਾ ਲੈਣਾ ਅਤੇ ਦੂਜੇ ਪਾਸੇ ਜਨ ਸਾਧਾਰਨ ਦੇ ਮਨ ਵਿੱਚ ਵਿਦੇਸ਼ੀ ਸਰਕਾਰ ਪ੍ਰਤੀ ਪਨਪ ਰਹੀ ਵਿਰੋਧ ਭਾਵਨਾ ਨੂੰ ਮੱਠਾ ਕਰਨਾ। ਆਵਾਜਾਈ ਨੂੰ ਸੁਵਿਧਾਜਨਕ ਬਣਾਉਣ ਲਈ 1859 ਈਸਵੀ ਵਿੱਚ ਇਸ ਖੇਤਰ ਦੀ ਪਹਿਲੀ ਰੇਲ-ਪਟੜੀ ਅੰਮ੍ਰਿਤਸਰ ਤੋਂ ਮੁਲਤਾਨ ਤੱਕ ਵਿਛਾਉਣੀ ਸ਼ੁਰੂ ਕਰਕੇ ਅਗਲੇ ਵੀਹ ਸਾਲਾਂ ਵਿੱਚ ਦਸ ਹਜ਼ਾਰ ਮੀਲ ਤੋਂ ਵੱਧ ਲੰਮੀ ਰੇਲ-ਪਟੜੀ ਵਿਛਾ ਦਿੱਤੀ ਗਈ। ਇਸ ਮਨੋਰਥ ਲਈ ਬਣਾਈਆਂ ਗਈਆਂ ਪੱਕੀਆਂ ਸੜਕਾਂ ਇਸ ਤੋਂ ਭਿੰਨ ਸਨ। ਸਾਢੇ ਸੱਤ ਲੱਖ ਏਕੜ ਤੋਂ ਵਧੇਰੇ ਭੂਮੀ ਨੂੰ ਸਿੰਚਾਈ ਸਹੂਲਤ ਪ੍ਰਦਾਨ ਕਰਨ ਵਾਲੀ ਨਹਿਰ ਬਾਰੀ ਦੁਆਬ ਵੀ 1859 ਈਸਵੀ ਵਿੱਚ ਹੀ ਖੋਲ੍ਹੀ ਗਈ। ਮਿਸਟਰ ਸੀਪੇਨੇ ਦੇ ਸ਼ਬਦਾਂ ਵਿੱਚ "ਨਹਿਰ ਅਤੇ ਰੇਲ-ਪਟੜੀਆਂ ਨੇ ਪੰਜਾਬੀ ਜੀਵਨ ਦੀਆਂ ਹਾਲਤਾਂ ਵਿੱਚ ਇਨਕਲਾਬ ਲੈ ਆਂਦਾ। ਦੂਰ ਦੁਰੇਡੇ ਤੱਕ ਪਸਰੇ ਬੰਜਰ ਬੇਅਬਾਦ ਖੇਤਰ ਨੂੰ ਬਹੁਲਤਾ ਭਰਪੂਰ ਹਰੇ ਭਰੇ ਮੈਦਾਨਾਂ ਦਾ ਰੂਪ ਦੇ ਕੇ ਅਤੇ ਕਾਸ਼ਤਕਾਰਾਂ ਨੂੰ ਆਪਣੀ ਉਪਜ ਵਿਸ਼ਵ ਮੰਡੀ ਤੱਕ ਪੁੱਜਦੀ ਕਰਨ ਦੇ ਯੋਗ ਬਣਾ ਕੇ ਉਹਨਾਂ (ਅੰਗਰੇਜ਼ ਹਾਕਮਾਂ) ਨੇ ਜਨਤਾ ਦੀ ਪਦਾਰਥਿਕ ਖੁਸ਼ਹਾਲੀ ਵਿੱਚ ਵੱਡਾ ਵਾਧਾ ਕੀਤਾ ਹੈ।"(A short History of the Sikhs, p. 219)

ਇਉਂ ਅੰਗਰੇਜ਼ ਸਰਕਾਰ ਵਿਕਾਸ ਕਾਰਜਾਂ ਲਈ ਨਿਰਧਾਰਤ ਦੋਵਾਂ ਮਨੋਰਥਾਂ ਦੀ ਪ੍ਰਾਪਤੀ ਵਿੱਚ ਸਫਲ ਰਹੀ। ਪੰਜਾਬ ਦੀ ਗ਼ੈਰ-ਆਬਾਦ ਭੂਮੀ ਨੂੰ ਵਾਹੀ ਹੇਠ ਲਿਆ ਕੇ ਉਗਰਾਹੇ ਮਾਮਲੇ ਨਾਲ ਬਰਤਾਨਵੀ ਹਿੰਦੁਸਤਾਨ ਸਰਕਾਰ ਦੀਆਂ ਤਜੌਰੀਆਂ ਵੀ ਭਰਨ ਲੱਗੀਆਂ ਅਤੇ ਵਿਦੇਸ਼ੀ ਸਰਕਾਰ ਵੱਲੋਂ ਕੀਤੀਆਂ ਆਰਥਿਕ ਸਮਾਜਿਕ

ਤਬਦੀਲੀਆਂ ਕਾਰਨ ਲੋਕਾਂ ਦੇ ਮਨ ਵੀ ਬਦਲਣ ਲੱਗੇ। ਲੋਕ ਸਮਝਣ ਲੱਗ ਪਏ ਕਿ ਅੰਗਰੇਜ਼ ਰਾਜ, ਜਿਸ ਵਿੱਚ ਕਦੇ ਸੂਰਜ ਨਹੀਂ ਡੁੱਬਦਾ, ਇੱਕ ਅਤਿਅੰਤ ਸ਼ਕਤੀਸ਼ਾਲੀ ਰਾਜ ਹੈ, ਇਹ ਜਨਤਾ ਨੂੰ ਯੋਗ ਅਤੇ ਨਿਆਂ-ਪੂਰਨ ਰਾਜ ਪ੍ਰਬੰਧ ਦੇਣ ਦੇ ਸਮਰੱਥ ਹੈ ਅਤੇ ਜਨਤਾ ਦਾ ਇਸ ਰਾਜ ਬਿਨਾਂ ਸਰ ਵੀ ਨਹੀਂ ਸਕਦਾ। ਪਰ ਬਿਨਾਂ ਕਿਸੇ ਵਿਦਰੋਹੀ ਉਭਾਰ ਤੋਂ ਬੀਤੀ ਉਨ੍ਹੀਵੀਂ ਸਦੀ ਦੀ ਅੰਤਲੀ ਚੌਥਾਈ ਦਾ ਸਮਾਂ ਤੂਫਾਨ ਆਉਣ ਤੋਂ ਪਹਿਲਾਂ ਦੀ ਖ਼ਾਮੋਸ਼ੀ ਸਿੱਧ ਹੋਇਆ। ਆਰੀਆ ਸਮਾਜ, ਸਿੰਘ ਸਭਾ ਲਹਿਰ ਆਦਿ ਸਮਾਜ-ਸੁਧਾਰਕ ਲਹਿਰਾਂ, ਜਿਨ੍ਹਾਂ ਦੇ ਪ੍ਰਭਾਵ ਅਧੀਨ ਵੀਹਵੀਂ ਸਦੀ ਦੇ ਚੜ੍ਹਨ ਨਾਲ ਪੰਜਾਬ ਦੇ ਰਾਜਨੀਤਿਕ ਦ੍ਰਿਸ਼ ਵਿੱਚ ਸਿਫਤੀ ਆਉਣੀ ਸ਼ੁਰੂ ਹੋਈ, ਇਸੇ ਅਰਸੇ ਦੌਰਾਨ ਹੀ ਜਨਮੀਆਂ ਅਤੇ ਨਿਗਮੀਆਂ। ਜਿਉਂ-ਜਿਉਂ ਜਨਤਾ ਵਿੱਚ ਰਾਸ਼ਟਰੀ ਚੇਤਨਤਾ ਵਧਦੀ ਗਈ, ਤਿਉਂ ਤਿਉਂ ਉਸ ਨੂੰ ਇਹਸਾਸ ਹੁੰਦਾ ਗਿਆ ਕਿ ਸਮੇਂ ਦੇ ਹਾਕਮ ਅਜਿਹੇ ਲੋਟੂ ਸੁਭਾਅ ਵਾਲੇ ਹਨ ਜਿਨ੍ਹਾਂ ਦਾ ਲੋਕ-ਭਲਾਈ ਨਾਲ ਬਹੁਤਾ ਲਾਗਾ-ਦੇਗਾ ਨਹੀਂ। ਇਸ ਇਹਸਾਸ ਨੇ ਲੋਕਾਂ ਨੂੰ ਵਿਦੇਸ਼ੀ ਹਾਕਮਾਂ ਦੀ ਗ਼ੁਲਾਮੀ ਦੇ ਜੂਲੇ ਵਿੱਚੋਂ ਮੁਕਤੀ ਪ੍ਰਾਪਤੀ ਲਈ ਚੱਲ ਰਹੇ ਸੁਤੰਤਰਤਾ ਅੰਦੋਲਨ ਵਿੱਚ ਕ੍ਰਿਆਸ਼ੀਲ ਹੋਣ ਲਈ ਪ੍ਰੇਰਿਤ ਕੀਤਾ।

## ਵੀਹਵੀਂ ਸਦੀ ਦੌਰਾਨ ਪੰਜਾਬ ਵਿੱਚ ਸੁਤੰਤਰਤਾ ਅੰਦੋਲਨ

ਉਨ੍ਹੀਵੀਂ ਸਦੀ ਦੇ ਅੰਤਲੇ ਦਹਾਕੇ ਤੱਕ ਪੰਜਾਬੀ ਦੇਸ਼ ਭਗਤਾਂ ਨੇ ਹਿੰਦੁਸਤਾਨੀ ਕੌਮੀ ਕਾਂਗਰਸ ਨਾਲ ਠੋਸ ਰਾਬਤਾ ਬਣਾ ਲਿਆ ਸੀ। ਕਾਂਗਰਸ ਵੱਲੋਂ ਆਪਣੀਆਂ ਮੰਗਾਂ ਦੀ ਪੂਰਤੀ ਲਈ ਸਰਕਾਰ ਨੂੰ ਦਰਖਾਸਤਾਂ ਦੇਣ ਦੇ ਤੌਰ ਤਰੀਕਿਆਂ ਤੋਂ ਨਿਰਾਸ਼ ਦੇਸ਼ ਭਗਤਾਂ ਵੱਲੋਂ ਨਵੇਂ ਰਸਤਿਆਂ ਦੀ ਤਲਾਸ਼ ਦੇ ਯਤਨ ਪੰਜਾਬ ਵਿੱਚ ਵੀ ਆਰੰਭ ਹੋ ਚੁੱਕੇ ਸਨ। ਇਟਲੀ ਅਤੇ ਜਾਪਾਨ ਵੱਲੋਂ ਆਪੋ ਆਪਣੇ ਮੁਲਕਾਂ ਵਿੱਚ ਕੌਮੀ ਉਸਾਰੀ ਲਈ ਕੀਤੇ ਯਤਨਾਂ ਨੇ ਹਿੰਦੁਸਤਾਨੀ ਦੇਸ਼ ਭਗਤਾਂ ਨੂੰ ਆਪਣੇ ਦੁਖੜੇ ਅਤੇ ਗਿਲੇ ਸ਼ਿਕਵੇ ਦੂਰ ਕਰਵਾਉਣ ਲਈ ਜਨਤਕ ਲਾਮਬੰਦੀ ਦੇ ਰਾਹ ਤੁਰਨ ਦੀ ਪ੍ਰੇਰਨਾ ਦਿੱਤੀ। ਸ੍ਰੀ ਬਾਲ ਗੰਗਾ ਧਰ ਤਿਲਕ ਨੇ ਮਹਾਰਾਸ਼ਟਰ ਵਿੱਚ ਗਣੇਸ਼ ਉਤਸਵ ਨੂੰ ਇੱਕ ਕੌਮੀ ਤਿਉਹਾਰ ਦਾ ਰੂਪ ਦੇ ਕੇ ਇਸ ਦਿਸ਼ਾ ਵਿੱਚ ਪਹਿਲ ਕੀਤੀ ਅਤੇ ਇਸ ਮਨੋਰਥ ਲਈ ਆਪਣੇ ਅਖ਼ਬਾਰ 'ਕੇਸਰੀ' ਨੂੰ ਵਾਹਨ ਬਣਾਇਆ। ਪੰਜਾਬ ਵੀ ਕਿਸੇ ਹਾਲਤ ਵਿੱਚ ਇਨਕਲਾਬੀ ਲਾਗ ਤੋਂ ਬਚ ਨਾ ਸਕਿਆ (Sedition Committee (1918) Report, p.141)। ਤਿਲਕ ਜੀ ਦੀਆਂ ਨੀਤੀਆਂ ਨੇ ਸਰਦਾਰ ਅਜੀਤ ਸਿੰਘ, ਜੋ ਆਪਣੇ ਸਾਥੀਆਂ ਨਾਲ ਮਿਲ ਕੇ 'ਭਾਰਤ ਮਾਤਾ ਸੁਸਾਇਟੀ' ਅਤੇ 'ਅੰਜੁਮਨੇ ਮਹਿਬੂਬਾਨਿ ਵਤਨ' ਸੰਸਥਾਵਾਂ ਰਾਹੀਂ ਅੰਗਰੇਜ਼ ਸਰਕਾਰ ਵਿਰੋਧੀ ਵਾਤਾਵਰਣ ਉਸਾਰਨ ਵਿੱਚ ਰੁੱਝਿਆ ਹੋਇਆ ਸੀ, ਨੂੰ ਵਿਸ਼ੇਸ਼ ਤੌਰ ਉੱਤੇ ਪ੍ਰਭਾਵਿਤ ਕੀਤਾ। 1907 ਈਸਵੀ ਵਿੱਚ ਪੰਜਾਬ ਸਰਕਾਰ ਵੱਲੋਂ ਬਣਾਏ ਜਾਣ ਵਾਲੇ 'ਆਬਾਦਕਾਰੀ ਬਿਲ' ਵਿਰੁੱਧ ਜਨਤਕ ਪ੍ਰਤਿਕ੍ਰਿਆ ਨੂੰ ਦੇਖਦਿਆਂ ਸਰਦਾਰ ਅਜੀਤ ਸਿੰਘ ਲੋਕਾਂ ਨੂੰ ਅੰਦੋਲਨ ਚਲਾਉਣ ਲਈ ਜਥੇਬੰਦ ਕਰਨ ਵਿੱਚ ਸਫਲ ਹੋਇਆ। ਉਹਨਾਂ ਕਿਸਾਨਾਂ ਨੂੰ ਮਾਮਲਾ

ਨਾ ਦੇਣ, ਦਾਣੇ ਬਾਹਰ ਨਾ ਭੇਜਣ ਅਤੇ ਆਪਣੇ ਝਗੜਿਆਂ ਦੇ ਨਿਪਟਾਰੇ ਲਈ ਪੰਚਾਇਤਾਂ ਬਣਾਉਣ ਦਾ ਪਰਚਾਰ ਕੀਤਾ। ਲਾਹੌਰ ਦੇ ਨਾਲ ਨਾਲ ਪੰਜਾਬ ਦੇ ਪੱਛਮੀ ਭਾਗ ਵਿੱਚ ਨਵੇਂ ਵਾਹੀ ਯੋਗ ਬਣਾਏ ਇਲਾਕੇ ਲਾਇਲਪੁਰ, ਗੁਜਰਾਂਵਾਲਾ, ਮੁਲਤਾਨ, ਰਾਵਲਪਿੰਡੀ ਆਦਿ ਉਸ ਦੇ ਪਰਚਾਰ ਦਾ ਕੇਂਦਰ ਸਨ। ਅਸਲ ਵਿੱਚ ਸਰਦਾਰ ਅਜੀਤ ਸਿੰਘ ਦੀ ਯੋਜਨਾ ਅੰਗਰੇਜ਼ੀ ਫੌਜ ਦੇ ਸਿਪਾਹੀਆਂ ਨੂੰ ਨਾਲ ਲੈ ਕੇ 1857 ਜਿਹਾ ਦੇਸ਼ ਵਿਆਪੀ ਗਦਰ ਕਰਨ ਦੀ ਸੀ। (Sedition Committee (1918) Report, p.142) ਇਸ ਮਨੋਰਥ ਲਈ ਉਸ ਨੇ ਅੰਗਰੇਜ਼ੀ ਸੈਨਾ ਦੀਆਂ ਟੁਕੜੀਆਂ ਨਾਲ ਸੰਪਰਕ ਬਣਾਉਣਾ ਸ਼ੁਰੂ ਕੀਤਾ ਅਤੇ ਅੰਮ੍ਰਿਤਸਰ ਅਤੇ ਫੀਰੋਜ਼ਪੁਰ ਦੀਆਂ ਛਾਉਣੀਆਂ ਵਿਚਲੇ ਫੌਜੀਆਂ ਦੇ ਮਨਾਂ ਵਿੱਚ ਕੁਝ ਹੱਦ ਤੱਕ ਸਰਕਾਰ ਵਿਰੋਧੀ ਭਾਵਨਾਵਾਂ ਭਰਨ ਵਿੱਚ ਸਫਲ ਵੀ ਹੋਇਆ। ਖ਼ਤਰੇ ਨੂੰ ਭਾਂਪਦਿਆਂ ਪੰਜਾਬ ਸਰਕਾਰ ਨੇ ਮੱਧ 1907 ਵਿੱਚ ਸਰਦਾਰ ਅਜੀਤ ਸਿੰਘ ਅਤੇ ਲਾਲਾ ਲਾਜਪਤ ਰਾਇ ਨੂੰ ਗ੍ਰਿਫ਼ਤਾਰ ਕਰਕੇ ਮਾਂਡਲੇ ਜੇਲ੍ਹ ਵਿੱਚ ਬੰਦ ਕਰ ਦਿੱਤਾ। ਪ੍ਰਤੀਕਰਮ ਵਜੋਂ ਪ੍ਰਾਂਤ ਵਿੱਚ ਲੋਕ ਰੋਹ ਦੀ ਜਵਾਲਾ ਹੋਰ ਵੀ ਭੜਕ ਉੱਠੀ ਜਿਸ ਕਾਰਨ ਸਰਕਾਰ ਨੂੰ ਛੇ ਮਹੀਨੇ ਦੇ ਅੰਦਰ ਹੀ ਨਾ ਕੇਵਲ ਦੋਵਾਂ ਆਗੂਆਂ ਨੂੰ ਰਿਹਾਅ ਕਰਨਾ ਪਿਆ ਸਗੋਂ ਅਬਾਦਕਾਰੀ ਬਿਲ ਵੀ ਵਾਪਸ ਲੈਣਾ ਪਿਆ। ਜਦੋਂ ਮਹਾਤਮਾ ਗਾਂਧੀ, ਜੋ ਉਹਨੀਂ ਦਿਨੀਂ ਦੱਖਣੀ ਅਫ਼ਰੀਕਾ ਵਿੱਚ ਹਿੰਦੁਸਤਾਨੀਆਂ ਨੂੰ ਸ਼ਹਿਰੀ ਅਧਿਕਾਰ ਦੇਣ ਲਈ ਜੱਦੋ-ਜਹਿਦ ਕਰ ਰਹੇ ਸਨ, ਨੂੰ ਇਸ ਅੰਦੋਲਨ ਦੀ ਸਫਲਤਾ ਦੀ ਖ਼ਬਰ ਮਿਲੀ ਤਾਂ ਉਹਨਾਂ ਨੇ ਦੱਖਣੀ ਅਫ਼ਰੀਕਾ ਵਿੱਚ ਵਸਦੇ ਭਾਰਤੀਆਂ ਨੂੰ ਇਸ ਤੋਂ ਪ੍ਰੇਰਨਾ ਲੈਣ ਦੀ ਅਪੀਲ ਕੀਤੀ (Gandhi, "Collected Works', page 215)।

ਪੰਜਾਬ ਵਾਪਸ ਆ ਕੇ ਅਜੀਤ ਸਿੰਘ ਨੇ ਸਰਕਾਰ ਵਿਰੋਧੀ ਪਰਚਾਰ ਵਿੱਚ ਕੋਈ ਕਮੀ ਨਾ ਆਉਣ ਦਿੱਤੀ। ਜੂਨ 1908 ਵਿੱਚ ਬਾਲ ਗੰਗਾ ਧਰ ਤਿਲਕ ਨੂੰ ਦੇਸ਼ ਨਿਕਾਲੇ ਦੀ ਸਜ਼ਾ ਦਿੱਤੇ ਜਾਣ ਨੂੰ ਉਸ ਨੇ ਜਨਤਾ ਵਿੱਚ ਜਾਗ੍ਰਿਤੀ ਪੈਦਾ ਕਰਨ ਦਾ ਅਵਸਰ ਬਣਾ ਲਿਆ। ਸਰਦਾਰ ਅਜੀਤ ਸਿੰਘ ਅਤੇ ਉਸ ਦੇ ਸਾਥੀਆਂ ਦੀਆਂ ਗਤੀਵਿਧੀਆਂ ਨੇ ਪੰਜਾਬ ਵਿੱਚ ਵਿਸਫੋਟਕ ਸਥਿਤੀ ਪੈਦਾ ਕਰ ਦਿੱਤੀ ਜਿਸ ਤੋਂ ਬੁਖਲਾ ਕੇ ਸਰਕਾਰ ਉਹਨਾਂ ਦੀ ਮੁੜ ਗ੍ਰਿਫ਼ਤਾਰੀ ਬਾਰੇ ਸੋਚਣ ਲਗੀ। ਇਸ ਦੀ ਸੂਹ ਮਿਲਣ ਉੱਤੇ ਸਰਦਾਰ ਅਜੀਤ ਸਿੰਘ ਆਪਣੇ ਕੁਝ ਸਾਥੀਆਂ ਨਾਲ ਅਗਸਤ 1909 ਵਿੱਚ ਦੇਸ਼ ਤੋਂ ਬਾਹਰ ਚਲਾ ਗਿਆ। ਫਲਸਰੂਪ ਇਹ ਲਹਿਰ ਮੱਠੀ ਪੈ ਗਈ।

ਸਰਦਾਰ ਅਜੀਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਨੇ ਆਪਣੇ ਵਿਚਾਰਾਂ ਦਾ ਪ੍ਰਕਾਸ਼ਿਤ ਰੂਪ ਵਿੱਚ ਪਰਚਾਰ ਕਰਨ ਲਈ 'ਭਾਰਤ ਮਾਤਾ ਬੁਕ ਸੁਸਾਇਟੀ' ਦੀ ਸਥਾਪਨਾ ਕੀਤੀ ਹੋਈ ਸੀ। ਸੁਸਾਇਟੀ ਦੇ ਕਰਤਾ ਧਰਤਾ ਕਿਉਂਜੋ ਮੱਧ ਸ਼੍ਰੇਣੀ ਵਿੱਚੋਂ ਸਨ ਅਤੇ ਇਸ ਸ਼੍ਰੇਣੀ ਦੀ ਪੜ੍ਹਾਈ-ਲਿਖਾਈ ਅਤੇ ਕਾਰ-ਵਿਹਾਰ ਦਾ ਮਾਧਿਅਮ ਉਰਦੂ ਭਾਸ਼ਾ ਸੀ ਇਸ ਲਈ ਸੁਸਾਇਟੀ ਨੇ ਸਮੇਂ ਸਮੇਂ ਜੋ ਅਖ਼ਬਾਰ ਪ੍ਰਕਾਸ਼ਿਤ ਕੀਤੇ ਅਤੇ ਜਿੰਨੀਆਂ ਵੀ ਕਿਤਾਬਾਂ ਛਾਪੀਆਂ, ਉਹ ਸਭ ਉਰਦੂ ਭਾਸ਼ਾ ਵਿੱਚ ਸਨ। ਇਸ

ਲਹਿਰ ਦੌਰਾਨ ਪੰਜਾਬੀ ਵਿੱਚ ਕੇਵਲ ਇੱਕੋ ਗੀਤ ਲਿਖੇ ਜਾਣ ਦੀ ਸੂਚਨਾ ਮਿਲਦੀ ਹੈ। ਸ੍ਰੀ ਬਾਂਕੇ ਦਿਆਲ ਨਾਉਂ ਦੇ ਯੁਵਕ ਦੁਆਰਾ ਲਿਖਿਆ ਇਹ ਗੀਤ "ਪਗੜੀ ਸੰਭਾਲ ਜੱਟਾ", ਜੋ ਪਹਿਲੀ ਵਾਰ 21 ਅਪ੍ਰੈਲ, 1907 ਨੂੰ ਲਾਇਲਪੁਰ ਵਿਖੇ ਹੋਈ ਇਕੱਤਰਤਾ ਵਿੱਚ ਗਾਇਆ ਗਿਆ, ਏਨਾ ਮਕਬੂਲ ਹੋਇਆ ਕਿ ਆਮ ਲੋਕਾਂ ਵਿੱਚ ਇਸ ਅੰਦੋਲਨ ਨੂੰ ਹੀ 'ਪਗੜੀ ਸੰਭਾਲ ਲਹਿਰ' ਦੇ ਨਾਉਂ ਨਾਲ ਜਾਣਿਆ ਜਾਣ ਲੱਗਾ। ਸਰਕਾਰੀ ਅਧਿਕਾਰੀਆਂ ਨੇ ਇਸ ਗੀਤ ਨੂੰ ਵਰਤਮਾਨ ਸਮੇਂ ਅਤੇ ਭਵਿੱਖ ਵਿੱਚ ਵੀ ਸਰੋਤਿਆਂ ਨੂੰ ਭੜਕਾਉਣ ਵਾਲਾ ਗਰਦਾਨਿਆਂ ਜ਼ਰੂਰ, ਪਰ ਇਸ ਗੀਤ ਬਾਰੇ ਸਰਕਾਰ ਨੇ ਕੋਈ ਕਾਰਵਾਈ ਕੀਤੀ ਹੋਵੇ? ਅਜਿਹੀ ਕੋਈ ਸੂਚਨਾ ਨਹੀਂ ਮਿਲਦੀ।

ਇਹ ਗਦਰ ਪਾਰਟੀ ਸੀ ਜਿਸ ਨੇ ਪੰਜਾਬੀ ਬੋਲੀ ਨੂੰ ਰਾਜਨੀਤਿਕ ਵਿਚਾਰਾਂ ਦਾ ਪਰਚਾਰ ਕਰਨ ਦੇ ਮਾਧਿਅਮ ਵਜੋਂ ਅਪਨਾਉਣ ਵਿੱਚ ਪਹਿਲ ਕੀਤੀ। ਇਹ ਪਹਿਲਕਦਮੀ ਇੱਕ ਇਤਿਹਾਸਿਕ ਵਾਤਾਵਰਣ ਦੀ ਦੇਣ ਸੀ। ਗਦਰ ਪਾਰਟੀ ਦੇ ਬਹੁਗਿਣਤੀ ਆਗੂ ਅਤੇ ਵਰਕਰ ਪੰਜਾਬ ਦੀ ਸਾਧਾਰਨ ਪੇਂਡੂ ਕਿਸਾਨੀ ਵਿੱਚੋਂ ਹੋਣ ਕਾਰਨ ਉਹਨਾਂ ਨੂੰ ਪੱਛਮੀ ਸਿਖਿਆ ਪ੍ਰਣਾਲੀ ਅਨੁਸਾਰ ਸਥਾਪਤ ਉਰਦੂ ਮਾਧਿਅਮ ਸਕੂਲਾਂ ਵਿੱਚ ਪੜ੍ਹਨ ਦਾ ਅਵਸਰ ਨਹੀਂ ਸੀ ਮਿਲਿਆ, ਅਤੇ ਦੂਜੇ ਪਾਰਟੀ ਦੇ ਪਰਚਾਰ ਦਾ ਨਿਸ਼ਾਨਾ ਪੇਂਡੂ ਪੰਜਾਬੀ ਹੀ ਸਨ ਜਿਨ੍ਹਾਂ ਦੇ ਵਿੱਚ ਜਾ ਕੇ ਅਤੇ ਜਿਨ੍ਹਾਂ ਦੇ ਸਹਿਯੋਗ ਨਾਲ ਗਦਰ ਦਾ ਕੰਮ ਕੀਤਾ ਜਾਣਾ ਮਿਥਿਆ ਗਿਆ ਸੀ ਇਸ ਲਈ ਉਹਨਾਂ ਆਪਣੇ ਵਿਚਾਰਾਂ ਦੇ ਪਰਚਾਰ ਲਈ ਮੁੱਖ ਤੌਰ ਉੱਤੇ ਪੰਜਾਬੀ ਨੂੰ ਤਾਂ ਮਾਧਿਅਮ ਬਣਾਇਆ ਪਰ ਨਾਲ ਦੀ ਨਾਲ ਲੋੜ ਅਨੁਸਾਰ ਦੂਜੀਆਂ ਭਾਸ਼ਾਵਾਂ ਦੀ ਵਰਤੋਂ ਵੀ ਕੀਤੀ। ਉਹਨੀਂ ਦਿਨੀਂ ਪੰਜਾਬ ਵਿੱਚ ਸਿੱਖਿਆ ਦਾ ਮਾਧਿਅਮ ਅਤੇ ਸਰਕਾਰੀ ਕਾਰ-ਵਿਹਾਰ ਲਈ ਉਰਦੂ ਦੀ ਵਰਤੋਂ ਹੁੰਦੀ ਸੀ, ਇਸ ਲਈ ਗਦਰ ਪਾਰਟੀ ਨੇ ਇਸ ਦੀ ਅਹਿਮੀਅਤ ਨੂੰ ਵੀ ਘਟਾ ਕੇ ਨਹੀਂ ਦੇਖਿਆ ਸਗੋਂ ਅਸਲੀਅਤ ਤਾਂ ਇਹ ਹੈ ਕਿ ਪਾਰਟੀ ਨੇ ਆਪਣੇ ਹਫ਼ਤਾਵਾਰੀ ਅਖ਼ਬਾਰ "ਗਦਰ" ਦੀ ਪ੍ਰਕਾਸ਼ਨਾ ਦਾ ਆਰੰਭ ਉਰਦੂ ਵਿੱਚ ਹੀ ਕੀਤਾ। ਭਾਵੇਂ ਪਿੱਛੋਂ ਜਾ ਕੇ 'ਗਦਰ' ਦੇ ਵਿਸ਼ੇਸ਼ ਅੰਕ ਗੁਜਰਾਤੀ, ਸਿੰਧੀ, ਨਿਪਾਲੀ ਆਦਿ ਵਿੱਚ ਵੀ ਕੱਢੇ ਗਏ।

ਬੇਸ਼ੱਕ, ਬਦਕਿਸਮਤੀ ਨਾਲ, ਗਦਰ ਪਾਰਟੀ ਤਾਂ ਆਪਣੇ ਨਿਸ਼ਾਨੇ ਦੀ ਪ੍ਰਾਪਤੀ ਵਿੱਚ ਅਸਫਲ ਰਹੀ ਪਰ, ਇਤਿਹਾਸ ਗਵਾਹ ਹੈ, ਕਿ ਉਸ ਦੁਆਰਾ ਕੀਤੇ ਦੇਸ਼ ਭਗਤੀ ਦੇ ਕਾਰਜ ਨੇ ਪੰਜਾਬ ਵਿੱਚ ਐਸਾ ਬੀਜ ਬੀਜਿਆ ਜੋ ਹਰ ਪੰਜ ਸੱਤ ਸਾਲ ਬਾਅਦ ਅੰਗਰੇਜ਼ ਵਿਰੋਧੀ ਅੰਦੋਲਨ ਦੇ ਰੂਪ ਵਿੱਚ ਫੁੱਟਦਾ ਰਿਹਾ। ਅੰਗਰੇਜ਼ ਸਰਕਾਰ ਦੀਆਂ ਅਦਾਲਤਾਂ ਵੱਲੋਂ ਮੌਤ ਦੀ ਸਜ਼ਾ ਦਿੱਤੇ ਜਾਣ ਦੇ ਫਲਸਰੂਪ ਗਦਰ ਪਾਰਟੀ ਦੇ ਅਨੇਕ ਮੁਖੀ ਆਗੂ ਅਤੇ ਕਾਰਜਕਰਤਾ ਸ਼ਹੀਦੀ ਪ੍ਰਾਪਤ ਕਰ ਗਏ ਪਰ ਜਿਨ੍ਹਾਂ ਨੂੰ ਭਿੰਨ ਭਿੰਨ ਸਜ਼ਾਵਾਂ ਹੋਈਆਂ ਉਹ ਸਜ਼ਾ ਭੁਗਤਣ ਉਪਰੰਤ ਫਿਰ ਦੇਸ਼ ਦੀ ਆਜ਼ਾਦੀ ਲਈ ਚੱਲ ਰਹੇ ਸੁਤੰਤਰਤਾ ਅੰਦੋਲਨ ਵਿੱਚ ਸਰਗਰਮ ਭਾਗ ਲੈਂਦੇ ਰਹੇ। ਇਹ ਚਾਹੇ

ਗੁਰਦੁਆਰਾ ਸੁਧਾਰ ਲਹਿਰ ਸੀ ਜਾਂ ਮਹਾਤਮਾ ਗਾਂਧੀ ਜੀ ਦੀ ਅਗਵਾਈ ਹੇਠ ਸ਼ੁਰੂ ਹੋਇਆ ਅੰਦੋਲਨ ਜਾਂ ਕਿਰਤੀ ਕਿਸਾਨ ਪਾਰਟੀ ਲਹਿਰ, ਹਰ ਪੜਾਅ ਉੱਤੇ ਸਾਨੂੰ ਗਦਰ ਪਾਰਟੀ ਵਿੱਚ ਕੰਮ ਕਰ ਚੁਕੇ ਦੇਸ਼ ਭਗਤ ਮੋਹਰਲੀਆਂ ਸਫਾਂ ਵਿੱਚ ਖੜੋਤੇ ਨਜ਼ਰ ਆਉਂਦੇ ਹਨ।

## ਸੁਤੰਤਰਤਾ ਅੰਦੋਲਨ ਦੌਰਾਨ ਰਚੀ ਗਈ ਪੰਜਾਬੀ ਕਵਿਤਾ

ਸੁਤੰਤਰਤਾ ਅੰਦੋਲਨ ਦੇ ਇਤਿਹਾਸਕਾਰਾਂ ਨੇ ਪੰਜਾਬ ਵਿਚਲੇ ਰਾਸ਼ਟਰੀ ਸੰਘਰਸ਼ ਦੀਆਂ ਵਿਭਿੰਨ ਲਹਿਰਾਂ ਅਤੇ ਘਟਨਾਵਾਂ ਦੀ ਵਿਸਤ੍ਰਿਤ ਜਾਣਕਾਰੀ ਕਲਮਬੰਦ ਕੀਤੀ ਹੈ ਪਰ ਇਸ ਬਾਰੇ ਐਵੇਂ ਨਾਂ-ਮਾਤਰ ਹੀ ਲਿਖਿਆ ਗਿਆ ਹੈ ਕਿ ਵਿਸ਼ਾਲ ਜਨ ਸਮੂਹ ਨੂੰ ਇਸ ਅੰਦੋਲਨ ਵਿੱਚ ਸ਼ਾਮਲ ਹੋਣ ਲਈ ਕਿਵੇਂ ਪ੍ਰੇਰਿਤ ਕੀਤਾ ਗਿਆ? ਅੰਗਰੇਜ਼ੀ ਪਰਾਧੀਨਤਾ ਦੌਰਾਨ ਜਨ-ਸੰਚਾਰ ਦਾ ਮੁੱਖ ਮਾਧਿਅਮ ਅਖ਼ਬਾਰਾਂ ਸਨ ਜਿਨ੍ਹਾਂ ਵਿੱਚ ਆਮ ਕਰਕੇ ਸਰਕਾਰੀ ਦ੍ਰਿਸ਼ਟੀਕੋਣ ਨੂੰ ਹੀ ਪ੍ਰਚਾਰਿਆ ਜਾਂਦਾ ਸੀ। ਰਾਸ਼ਟਰੀ ਹਿਤ ਵਿੱਚ ਲਿਖਣ ਵਾਲੇ ਅਖ਼ਬਾਰ ਐਵੇਂ ਆਟੇ ਵਿੱਚ ਲੂਣ ਬਰਾਬਰ ਸਨ ਅਤੇ ਜਨਤਾ ਦੀ ਵੱਡੀ ਗਿਣਤੀ ਅਨਪੜ੍ਹ ਹੋਣ ਸਦਕਾ ਇਹਨਾਂ ਦੀ ਪਰਚਾਰ ਸਮਰੱਥਾ ਸੀਮਿਤ ਸੀ। ਅਜਿਹੀਆਂ ਪਰਸਥਿਤੀਆਂ ਵਿੱਚ ਸਿਆਸੀ ਘਟਨਾਵਾਂ ਦੇ ਪਰਚਾਰ ਅਤੇ ਦੇਸ਼ ਭਗਤੀ ਦੀਆਂ ਭਾਵਨਾਵਾਂ ਦੇ ਪ੍ਰਸਾਰ ਹਿਤ ਤਤਕਾਲੀਨ ਕਵੀਆਂ ਨੇ ਮਹੱਤਵਪੂਰਨ ਯੋਗਦਾਨ ਪਾਇਆ। ਇਹਨਾਂ ਕਵੀਆਂ ਨੇ ਵੱਡੀਆਂ ਰਾਜਸੀ ਘਟਨਾਵਾਂ ਤੋਂ ਲੈ ਕੇ ਰਾਜਸੀ ਮੁਕੱਦਮਿਆਂ ਅਤੇ ਸਿਆਸੀ ਵਿਅਕਤੀਆਂ ਦੇ ਜੀਵਨ ਤੱਕ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ। ਇਸ ਕਵਿਤਾ, ਜਿਸ ਵਿੱਚ ਲੋਕ-ਜੀਵਨ ਦੇ ਦੁਖੜੇ ਅਤੇ ਗਿਲੇ-ਸ਼ਿਕਵੇ ਬੜੇ ਕਰੁਣਾਜਨਕ ਢੰਗ ਨਾਲ ਬਿਆਨ ਕੀਤੇ ਜਾਂਦੇ ਸਨ, ਨੇ ਜਨਤਾ ਨੂੰ ਆਪਣੇ ਰਾਜਸੀ, ਇਤਿਹਾਸਿਕ, ਧਾਰਮਿਕ ਅਤੇ ਸਭਿਆਚਾਰਿਕ ਵਿਰਸੇ ਤੋਂ ਜਾਣੂ ਕਰਵਾ ਕੇ ਇਸ ਪ੍ਰਤੀ ਉਹਨਾਂ ਦੇ ਹਿਰਦਿਆਂ ਵਿੱਚ ਮੋਹ ਅਤੇ ਸਵੈਮਾਣ ਪੈਦਾ ਕੀਤਾ ਅਤੇ ਇਸ ਵਿਰਸੇ ਨੂੰ ਖੇਰੂੰ ਖੇਰੂੰ ਕਰ ਰਹੇ ਅੰਗਰੇਜ਼ ਸਾਮਰਾਜ ਪ੍ਰਤੀ ਨਫ਼ਰਤ ਪੈਦਾ ਕੀਤੀ। ਇਹਨਾਂ ਕਵੀਆਂ ਨੇ ਜਨ ਸਾਧਾਰਨ ਨੂੰ ਵਿਸ਼ਵ ਵਿੱਚ ਆ ਰਹੀ ਰਾਜਸੀ ਤਬਦੀਲੀ ਦੇ ਫਲਸਰੂਪ ਸਥਾਪਤ ਹੋ ਰਹੀਆਂ ਨਵੀਆਂ ਰਾਜਸੀ ਪ੍ਰਣਾਲੀਆਂ ਤੋਂ ਵੀ ਜਾਣੂ ਕਰਵਾਇਆ ਅਤੇ ਸਾਮਰਾਜੀ ਸਰਕਾਰ ਦਾ ਤਖ਼ਤਾ ਪਲਟਾ ਕੇ ਦੇਸ਼ ਨੂੰ ਦਰਪੇਸ਼ ਮੁਸ਼ਕਲਾਂ ਦੇ ਹੱਲ ਲਈ ਨਵੀਆਂ ਪ੍ਰਣਾਲੀਆਂ ਵਿੱਚੋਂ ਕਿਸੇ ਢੁਕਵੀਂ ਪ੍ਰਣਾਲੀ ਨੂੰ ਆਪਣੇ ਦੇਸ਼ ਵਿੱਚ ਲਾਗੂ ਕਰਨ ਲਈ ਉਤੇਜਿਤ ਕੀਤਾ।

ਉਂਜ ਤਾਂ ਗਦਰ ਪਾਰਟੀ ਲਹਿਰ ਦੇ ਉਥਾਨ ਦੇ ਸਮੇਂ ਤੋਂ ਆਜ਼ਾਦੀ ਪ੍ਰਾਪਤੀ ਦੇ ਦਿਨ ਤੱਕ ਸਾਮਰਾਜ ਸਰਕਾਰ ਵਿਰੁੱਧ ਪੰਜਾਬੀ ਕਵੀ ਆਪਣੀ ਆਵਾਜ਼ ਉਠਾਉਂਦੇ ਰਹੇ ਪਰ ਜਦੋਂ ਜਦੋਂ ਵੀ ਰਾਸ਼ਟਰੀ ਮੁਕਤੀ ਸੰਗਰਾਮ ਕਿਸੇ ਲਹਿਰ ਜਾਂ ਘਟਨਾ ਨਾਲ ਜੁੜ ਕੇ ਅੱਗੇ ਵਧਿਆ, ਪੰਜਾਬੀ ਕਵੀਆਂ ਨੇ ਸਰਕਾਰ ਦੀਆਂ ਨੀਤੀਆਂ ਵਿਰੁੱਧ ਜਨ

ਸਾਧਾਰਨ ਨੂੰ ਲਾਮਬੰਦ ਕਰਨ ਲਈ ਆਪਣੀ ਕਲਮ ਖੁੱਲ੍ਹ ਕੇ ਵਰਤੀ। ਜਿਉਂ ਜਿਉਂ ਸਰਕਾਰ ਜਨਤਕ ਰੋਹ ਨੂੰ ਠੱਲ ਪਾਉਣ ਲਈ ਦਮਨਕਾਰੀ ਢੰਗ ਤਰੀਕੇ ਅਮਲ ਵਿੱਚ ਲਿਆਉਂਦੀ, ਤਿਉਂ ਤਿਉਂ ਜਨਤਾ ਦੇ ਮਨ ਵਿੱਚ ਦੇਸ਼ ਪਿਆਰ ਅਤੇ ਕੁਰਬਾਨੀ ਦੀ ਭਾਵਨਾ ਪ੍ਰਬਲ ਹੁੰਦੀ ਜਾਂਦੀ ਅਤੇ ਜਨਤਾ ਦੀਆਂ ਅਜਿਹੀਆਂ ਭਾਵਨਾਵਾਂ ਨੂੰ ਸ਼ਬਦ ਰੂਪ ਦੇਣ ਲਈ ਕਵੀ ਸਾਹਮਣੇ ਆਉਂਦੇ। ਜਿੰਨੀ ਦੇਰ ਕੋਈ ਲਹਿਰ ਜਾਂ ਘਟਨਾ ਜਨ ਸਾਧਾਰਨ ਸ਼ਹਿਰੀ ਨੂੰ ਦੇਸ਼ ਪਿਆਰ ਦੀਆਂ ਭਾਵਨਾਵਾਂ ਨਾਲ ਸਰਸ਼ਾਰ ਕਰਨ ਦੇ ਸਮਰੱਥ ਰਹਿੰਦੀ, ਦੇਸ਼ ਭਗਤ ਕਵੀ ਆਪਣੀਆਂ ਰਚਨਾਵਾਂ ਵਿੱਚ ਉਸ ਦਾ ਬਿਆਨ ਕਰਦੇ ਰਹਿੰਦੇ। ਜਿਉਂ ਹੀ ਇਸ ਲਹਿਰ ਜਾਂ ਘਟਨਾ ਦਾ ਪ੍ਰਭਾਵ ਮੱਠਾ ਪੈਂਦਾ, ਉਸ ਨੂੰ ਵਿਸ਼ਾ ਬਣਾ ਕੇ ਰਚੀਆਂ ਜਾਣ ਵਾਲੀਆਂ ਕਾਵਿ ਰਚਨਾਵਾਂ ਦੀ ਗਿਣਤੀ ਵੀ ਘਟਣ ਲੱਗਦੀ।

ਸੁਤੰਤਰਤਾ ਅੰਦੋਲਨ ਦੌਰਾਨ ਅਜਿਹੀ ਕਵਿਤਾ ਪੱਤਰਿਆਂ, ਚੌਵਰਕਿਆਂ, ਕਿਤਾਬਚਿਆਂ ਆਦਿ ਦੇ ਰੂਪ ਵਿੱਚ ਛਪ ਕੇ ਹੱਥੋ-ਹੱਥ ਵਿਕਦੀ ਰਹੀ। ਕਵੀ ਅਤੇ ਹੋਰ ਰਾਜਸੀ ਵਰਕਰ ਇਸ ਕਵਿਤਾ ਨੂੰ ਪਿੰਡਾਂ-ਗਰਾਂਵਾਂ ਵਿੱਚ ਲੱਗਣ ਵਾਲੇ ਮੇਲਿਆਂ-ਮੁਸਾਹਵਿਆਂ, ਧਾਰਮਿਕ ਪੁਰਬਾਂ, ਪਸ਼ੂ ਮੰਡੀਆਂ ਆਦਿ ਦੇ ਇਕੱਠਾਂ ਉੱਤੇ ਗਾ ਕੇ ਜਨ ਸਾਧਾਰਨ ਤੱਕ ਪਹੁੰਚਾਉਂਦੇ ਰਹੇ। ਇਉਂ ਇਹਨਾਂ ਦਾ ਸੰਦੇਸ਼ ਹਰ ਪੜ੍ਹੇ-ਅਣਪੜ੍ਹੇ, ਪੇਂਡੂ-ਸ਼ਹਿਰੀ, ਅਮੀਰ-ਗ਼ਰੀਬ, ਗੱਲ ਕੀ, ਹਰ ਜਣੇ ਖਣੇ ਤੱਕ ਪੁੱਜਦਾ ਰਿਹਾ ਅਤੇ ਇਸ ਨੇ ਲੋਕ ਮਾਨਸ ਨੂੰ ਦੇਸ਼ ਵਿੱਚ ਵਾਪਰਨ ਵਾਲੀਆਂ ਘਟਨਾਵਾਂ ਨੂੰ ਰਾਸ਼ਟਰ ਹਿਤ ਦੇ ਦ੍ਰਿਸ਼ਟੀਕੋਣ ਤੋਂ ਵੇਖਣ-ਸਮਝਣ ਵਾਸਤੇ ਤਿਆਰ ਕੀਤਾ। ਇਸ ਦਾ ਫਟਾਫਟ ਨਤੀਜਾ ਇਹ ਨਿਕਲਿਆ ਕਿ ਜਨ ਸਮੂਹ ਆਜ਼ਾਦੀ ਦੇ ਘੋਲ ਵਿੱਚ ਸ਼ਰੀਕ ਹੋਣ ਲੱਗਾ। ਆਪਣੇ ਮਨੋਰਥ ਦੀ ਪ੍ਰਾਪਤੀ ਵਿੱਚ ਇਹ ਵਿਧੀ ਇੰਨੀ ਹਰਮਨ-ਪਿਆਰੀ, ਸ਼ਕਤੀਸ਼ਾਲੀ ਅਤੇ ਪ੍ਰਭਾਵਕਾਰੀ ਸਿੱਧ ਹੋਈ ਕਿ ਇਸ ਨੂੰ ਅਸਰਹੀਣ ਕਰਨ ਲਈ ਅੰਗਰੇਜ਼ੀ ਸਰਕਾਰ ਨੇ ਅਨੇਕ ਐਸੀਆਂ ਕਵਿਤਾਵਾਂ ਜਾਂ ਉਹਨਾਂ ਦੇ ਸੰਕਲਨਾਂ ਨੂੰ ਇਤਰਾਜ਼ਯੋਗ ਗਰਦਾਨ ਕੇ ਇਹਨਾਂ ਨੂੰ ਜ਼ਬਤ ਕਰ ਲਿਆ। ਜੇਕਰ ਇੱਕ ਪਾਸੇ ਸਰਕਾਰ ਇਹਨਾਂ ਪ੍ਰਕਾਸ਼ਨਾਵਾਂ ਨੂੰ ਆਮ ਲੋਕਾਂ ਦੇ ਹੱਥਾਂ ਵਿੱਚ ਪਹੁੰਚਣ ਤੋਂ ਰੋਕਣ ਲਈ ਤਟ ਫਟ ਕਾਰਵਾਈ ਅਮਲ ਵਿੱਚ ਲਿਆਉਂਦੀ ਦਿਖਾਈ ਦਿੰਦੀ ਹੈ ਤਾਂ ਦੂਜੇ ਪਾਸੇ ਦੇਸ਼ ਭਗਤ ਕਵੀ ਸਰਕਾਰ ਦੇ ਇਸ ਵਾਰ ਨੂੰ ਨਿਹਫਲ ਕਰਨ ਦੀਆਂ ਸਬੀਲਾਂ ਵੀ ਕੱਢਦੇ ਰਹਿੰਦੇ ਸਨ। ਇਹ ਢੰਗ ਜ਼ਬਤ ਕੀਤੇ ਪ੍ਰਕਾਸ਼ਨ ਨੂੰ ਨਵੇਂ ਰੂਪ ਵਿੱਚ ਪ੍ਰਕਾਸ਼ਿਤ ਕਰਨਾ ਜਾਂ ਉਸ ਨੂੰ ਹੋਰ ਕਵਿਤਾ ਵਿੱਚ ਸ਼ਾਮਲ ਕਰਕੇ ਅਜਿਹੇ ਨਾਉਂ ਹੇਠ ਛਾਪਣਾ, ਜਿਸ ਤੋਂ ਸਰਕਾਰ ਨੂੰ ਇਸ ਵਿਚਲੀ ਸਮਗਰੀ ਦੀ ਕੋਈ ਭਿਣਕ ਨਾ ਪਵੇ, ਸੀ। ਉਦਾਹਰਣ ਵਜੋਂ ਜਦੋਂ ਸਰਕਾਰ ਨੇ ਕਵੀ ਪੰਛੀ ਦੀ ਪਰਸ਼ੀਅਨ ਅੱਖਰਾਂ ਵਿੱਚ ਪ੍ਰਕਾਸ਼ਿਤ ਰਚਨਾ "ਅਣਮੁੱਲੇ ਲਾਲ" ਨੂੰ ਜ਼ਬਤ ਕਰ ਲਿਆ ਤਾਂ ਕਵੀ ਨੇ ਏਸੇ ਰਚਨਾ ਨੂੰ ਨਾਗਰੀ ਅੱਖਰਾਂ ਵਿੱਚ "ਹਿੰਦ ਦਾ ਸਿਤਾਰਾ" ਨਾਉਂ ਅਧੀਨ ਅਤੇ ਗੁਰਮੁਖੀ ਅੱਖਰਾਂ ਵਿੱਚ "ਸਰਹੱਦੀ ਸ਼ੇਰ" ਨਾਉਂ ਹੇਠ ਛਪਵਾ ਦਿੱਤਾ। ਇਉਂ ਹੀ

ਇੰਦਰ ਸਿੰਘ 'ਮਸਕੀਨ' ਦੀ ਰਚਨਾ "ਮਿਸਟਰ ਹਰੀ ਕਿਸ਼ਨ ਜੀ ਦੀ ਫਾਂਸੀ" ਜ਼ਬਤ ਕੀਤੇ ਜਾਣ ਪਿੱਛੋਂ ਇੱਕ ਨਵੀਂ ਪੁਸਤਕ, ਜਿਸ ਦੇ ਆਰੰਭ ਵਿੱਚ ਦੋ ਸਾਧਾਰਨ ਗੀਤ ਦਰਜ ਕਰਕੇ ਇਸ ਨੂੰ 'ਲਾਹੌਰ ਕਾਂਗਰਸ ਦਾ ਐਲਾਨ: ਕਾਂਗਰਸ ਦਾ ਝੰਡਾ' ਨਾਉਂ ਦਿੱਤਾ ਗਿਆ ਸੀ, ਦੇ ਰੂਪ ਵਿੱਚ ਪਾਠਕਾਂ ਤੱਕ ਪਹੁੰਚਾ ਦਿੱਤੀ ਗਈ। ਜਿਵੇਂ ਸੁਭਾਵਿਕ ਸੀ, ਜ਼ਬਤੀ ਸੰਬੰਧੀ ਕਾਰਵਾਈ ਮੁੱਖ ਤੌਰ ਉੱਤੇ ਪੰਜਾਬ ਸਰਕਾਰ ਦੁਆਰਾ ਹੀ ਕੀਤੀ ਗਈ ਹੈ ਪਰ ਕੁਝ ਹੋਰ ਪ੍ਰਾਂਤਿਕ ਸਰਕਾਰਾਂ ਨੇ ਵੀ ਪੰਜਾਬੀ ਪ੍ਰਕਾਸ਼ਨਾਵਾਂ ਨੂੰ ਜ਼ਬਤ ਕਰਨ ਦੀ ਕਾਰਵਾਈ ਕੀਤੀ। ਇਹਨਾਂ ਪ੍ਰਾਂਤਿਕ ਸਰਕਾਰਾਂ ਵਿੱਚ ਬਰਮਾ ਸਰਕਾਰ ਮੋਹਰੀ ਰਹੀ। ਇਸ ਤੋਂ ਬਿਨਾਂ ਬੰਗਾਲ ਸਰਕਾਰ, ਸੰਯੁਕਤ ਪ੍ਰਾਂਤਾਂ ਸਰਕਾਰ ਅਤੇ ਮੱਧ ਪ੍ਰਾਂਤ ਸਰਕਾਰ ਨੇ ਵੀ ਪੰਜਾਬੀ ਪੁਸਤਕਾਂ ਜ਼ਬਤ ਕੀਤੀਆਂ। ਆਮ ਤੌਰ ਉੱਤੇ ਇਹਨਾਂ ਪ੍ਰਾਂਤਿਕ ਸਰਕਾਰਾਂ ਨੇ ਪੰਜਾਬ ਸਰਕਾਰ ਦੁਆਰਾ ਪਹਿਲਾਂ ਹੀ ਜ਼ਬਤ ਕੀਤੀਆਂ ਪੁਸਤਕਾਂ ਦੀ ਜ਼ਬਤੀ ਕੀਤੀ ਪਰ ਕੁਝ ਮਾਮਲਿਆਂ ਵਿੱਚ ਇਹਨਾਂ ਸਰਕਾਰਾਂ ਨੇ ਕਾਰਵਾਈ ਪਹਿਲਾਂ ਕੀਤੀ ਅਤੇ ਪੰਜਾਬ ਸਰਕਾਰ ਨੇ ਜ਼ਬਤੀ ਦੇ ਹੁਕਮ ਪਿੱਛੋਂ ਜਾਰੀ ਕੀਤੇ। ਅਪਵਾਦ ਰੂਪ ਇਹਨਾਂ ਸਰਕਾਰਾਂ ਦੀਆਂ ਕੀਤੀਆਂ ਕੁਝ ਅਜਿਹੀਆਂ ਜ਼ਬਤੀਆਂ ਵੀ ਹਨ ਜਿਹਨਾਂ ਬਾਰੇ ਪੰਜਾਬ ਸਰਕਾਰ ਦੁਆਰਾ ਕੋਈ ਕਾਰਵਾਈ ਨਹੀਂ ਕੀਤੀ ਗਈ। ਇਹ ਕਹਿਣਾ ਕਠਨ ਹੈ ਕਿ ਪੰਜਾਬ ਸਰਕਾਰ ਦੁਆਰਾ ਅਜਿਹਾ ਜਾਣ ਬੁੱਝ ਕੇ ਨਹੀਂ ਕੀਤਾ ਗਿਆ ਜਾਂ ਬਾਹਰਲੀਆਂ ਸਰਕਾਰਾਂ ਦੁਆਰਾ ਕੀਤੀਆਂ ਇਹ ਜ਼ਬਤੀਆਂ ਪੰਜਾਬ ਸਰਕਾਰ ਦੇ ਧਿਆਨ ਵਿੱਚ ਹੀ ਨਹੀਂ ਆਈਆਂ।

ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਾਵਿ ਦਾ ਇੱਕ ਭਾਗ ਉਹ ਵੀ ਹੈ ਜੋ ਸਥਾਨਕ ਧਰਮਾਂ ਦੀ ਆਪਸੀ ਖਿਚੋਤਾਣ, ਜਿਵੇਂ ਇਸਲਾਮ ਅਤੇ ਹਿੰਦੂ ਮਤ, ਹਿੰਦੂ ਮਤ ਅਤੇ ਸਿੱਖ ਧਰਮ ਵਿਚਕਾਰ ਅਤੇ ਕਈ ਹਾਲਤਾਂ ਵਿੱਚ ਇੱਕ ਹੀ ਧਰਮ ਅੰਦਰਲੇ ਫ਼ਿਰਕਿਆਂ ਜਿਵੇਂ ਇਸਲਾਮ ਦੇ ਸ਼ੀਆ ਅਤੇ ਸੁੰਨੀ, ਹਿੰਦੂ ਮਤ ਦੇ ਸਨਾਤਨ ਧਰਮ ਅਤੇ ਆਰੀਆ ਸਮਾਜ ਦਰਮਿਆਨ ਆਪਸੀ ਖਹਿਬਾਜ਼ੀ, ਦਾ ਬਿਆਨ ਕਰਦਾ ਹੈ। ਇਹ ਗੱਲ ਧਿਆਨ ਰੱਖਣ ਯੋਗ ਹੈ ਕਿ ਅਸੀਂ ਇਸ ਵੰਨਗੀ ਦੇ ਕਾਵਿ ਨੂੰ ਆਪਣੇ ਸੰਕਲਨ ਦਾ ਭਾਗ ਨਹੀਂ ਬਣਾਇਆ।

ਅਜੇ ਤੱਕ ਅੰਗਰੇਜ਼ ਹਕੂਮਤ ਦੁਆਰਾ ਪੰਜਾਬੀ ਦੀਆਂ ਜ਼ਬਤ-ਸ਼ੁਦਾ ਪੁਸਤਕਾਂ ਦੀ ਮੁਕੰਮਲ ਸੂਚੀ ਤਿਆਰ ਨਹੀਂ ਹੋਈ ਪਰ ਇੱਕ ਮੋਟੇ ਅਨੁਮਾਨ ਅਨੁਸਾਰ ਅਜਿਹੀਆਂ ਪ੍ਰਕਾਸ਼ਨਾਵਾਂ ਦੀ ਗਿਣਤੀ ਸੌ-ਸਵਾ ਸੌ ਦੇ ਦਰਮਿਆਨ ਹੈ ਜੋ ਨੈਸ਼ਨਲ ਆਰਕਾਈਵਜ਼, ਨਵੀਂ ਦਿੱਲੀ ਤੋਂ ਬਿਨਾਂ ਲੰਡਨ ਸਥਿਤ ਇੰਡੀਆ ਆਫਸ ਲਾਇਬ੍ਰੇਰੀ ਅਤੇ ਬ੍ਰਿਟਿਸ਼ ਮਿਊਜ਼ੀਅਮ ਵਿੱਚ ਸੁਰੱਖਿਅਤ ਹਨ। ਇਹਨਾਂ ਪ੍ਰਕਾਸ਼ਨਾਵਾਂ ਵਿੱਚ ਵੱਡੀ ਗਿਣਤੀ ਕਾਵਿ ਪੁਸਤਕਾਂ ਦੀ ਹੈ ਅਤੇ ਇਹਨਾਂ ਦੇ ਨਾਵਾਂ ਉਪਰ ਸਰਸਰੀ ਨਜ਼ਰ ਮਾਰਨ ਤੋਂ ਹੀ ਪ੍ਰਤੱਖ ਹੋ ਜਾਂਦਾ ਹੈ ਕਿ ਇਹਨਾਂ ਵਿੱਚੋਂ ਅੱਧੀਆਂ ਤੋਂ ਵੱਧ ਕੇਵਲ ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਨਾਲ ਸੰਬੰਧਿਤ ਹਨ।

ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਕੀਤੇ ਕਾਵਿ ਨੂੰ ਆਕਾਰ ਦੀ ਦ੍ਰਿਸ਼ਟੀ ਤੋਂ ਦੋ ਵਰਗਾਂ ਵਿੱਚ ਰੱਖਿਆ ਜਾ ਸਕਦਾ ਹੈ। ਪਹਿਲਾ ਵਰਗ ਕਿਸੇ ਲਹਿਰ ਨੂੰ ਆਦਿ ਤੋਂ ਅੰਤ ਤੱਕ ਜਾਂ ਉਸ ਲਹਿਰ ਦੀ ਕਿਸੇ ਇੱਕ ਘਟਨਾ ਨੂੰ ਕਾਵਿ-ਰੂਪ ਵਿੱਚ ਬਿਆਨ ਕਰਦੀਆਂ ਰਚਨਾਵਾਂ ਦਾ ਹੈ ਜੋ ਲੇਖਕ-ਕਵੀਆਂ ਦੇ ਨਾਵਾਂ ਅਧੀਨ ਕਾਵਿ-ਪੁਸਤਕਾਂ ਅਥਵਾ ਚੌਪੱਤਰਿਆਂ-ਅੱਠਪੱਤਰਿਆਂ ਦੇ ਰੂਪ ਵਿੱਚ ਪ੍ਰਕਾਸ਼ਿਤ ਹੋਈਆਂ ਮਿਲਦੀਆਂ ਹਨ। ਦੂਜਾ ਵਰਗ ਸੁਤੰਤਰ ਰੂਪ ਵਿੱਚ ਰਚੀਆਂ ਕਵਿਤਾਵਾਂ ਦਾ ਹੈ ਜੋ ਮੁਖ ਤੌਰ ਉੱਤੇ ਅਖ਼ਬਾਰਾਂ, ਰਸਾਲਿਆਂ ਵਿੱਚ ਪ੍ਰਕਾਸ਼ਿਤ ਹੋਈਆਂ ਭਾਵੇਂ ਪਿੱਛੋਂ ਇਹਨਾਂ ਵਿੱਚੋਂ ਕੁਝ ਨੂੰ ਕਾਵਿ ਸੰਗ੍ਰਹਿ ਦੇ ਰੂਪ ਵਿੱਚ ਸੰਕਲਤ ਕਰ ਦਿੱਤਾ ਗਿਆ। 'ਗਦਰ ਦੀ ਗੂੰਜ' ਅਤੇ 'ਆਜ਼ਾਦੀ ਦੀ ਗੂੰਜ' 'ਗਦਰ' ਅਖ਼ਬਾਰ ਵਿੱਚ ਪ੍ਰਕਾਸ਼ਿਤ ਕਵਿਤਾਵਾਂ ਦੇ ਅਤੇ 'ਅਕਾਲੀ ਗੂੰਜ' ਅਤੇ 'ਅਕਾਲੀ ਭਬਕ' 'ਅਕਾਲੀ' ਅਤੇ 'ਅਕਾਲੀ ਅਤੇ ਪ੍ਰਦੇਸ਼ੀ' ਅਖ਼ਬਾਰ ਵਿੱਚ ਛਪਣ ਵਾਲੀਆਂ ਕਵਿਤਾਵਾਂ ਦੇ ਅਹਿਜੇ ਹੀ ਸੰਕਲਨ ਹਨ। ਗਦਰ ਲਹਿਰ ਅਤੇ ਕਿਰਤੀ ਕਿਸਾਨ ਲਹਿਰ ਦੇ ਪ੍ਰਭਾਵ ਹੇਠ ਲਿਖੀ ਗਈ ਪਿਛਲੇ ਵਰਗ ਦੀ ਕਵਿਤਾ ਅਕਸਰ ਹੀ ਬਿਨਾਂ ਕਵੀ ਦਾ ਨਾਉਂ ਦੱਸਿਆਂ ਜਾਂ ਫ਼ਰਜ਼ੀ ਨਾਉਂ ਜਾਂ ਅਜਿਹੇ ਉਪ-ਨਾਉਂ, ਜਿਸ ਤੋਂ ਕਵੀ ਦੀ ਕੋਈ ਪਛਾਣ ਨਹੀਂ ਸੀ ਹੁੰਦੀ ਜਿਵੇਂ ਜਾਚਕ, ਇਕਬਾਲ, ਹਿੰਦ ਸੇਵਕ, ਦਰਵੇਸ਼, ਕੈਨੇਡੀਅਨ, ਨਿਰਪੱਖ, ਆਦਿ ਅਧੀਨ ਛਾਪੀ ਜਾਂਦੀ ਰਹੀ। ਇਹਨਾਂ ਕਵਿਤਾਵਾਂ ਵਿੱਚੋਂ ਕਈ ਵਿਭਿੰਨ ਸੰਗ੍ਰਹਿਆਂ ਵਿੱਚ ਭਿੰਨ ਭਿੰਨ ਕਵੀ-ਨਾਵਾਂ ਅਧੀਨ ਪ੍ਰਕਾਸ਼ਿਤ ਹੋਈਆਂ ਹੀ ਨਹੀਂ ਮਿਲਦੀਆਂ ਸਗੋਂ ਇਹਨਾਂ ਵਿੱਚ ਸਮੇਂ ਦੀ ਮੰਗ ਅਨੁਸਾਰ ਕੀਤੀ ਤਬਦੀਲੀ ਵੀ ਦਿਖਾਈ ਦਿੰਦੀ ਹੈ। ਉਦਾਹਰਣ ਵਜੋਂ ਕੇਵਲ ਇੱਕ ਕਵਿਤਾ "ਦਿਲ ਚਾਹੁੰਦਾ ਹੈ ਮਾਹੁਰਾ ਖਾ ਮਰੀਏ" ਦਾ ਜ਼ਿਕਰ ਕਰਨਾ ਹੀ ਕਾਫ਼ੀ ਹੋਵੇਗਾ। ਜਦੋਂ ਇਹ ਕਵਿਤਾ "ਅਕਾਲੀ ਗੂੰਜ" ਵਿੱਚ ਪ੍ਰਕਾਸ਼ਿਤ ਹੋਈ ਤਾਂ ਇਸਦੇ ਚਾਰ ਬੰਦ ਸਨ। ਪਹਿਲੇ ਦੋ ਬੰਦਾਂ ਵਿੱਚ ਅੰਗਰੇਜ਼ੀ ਸੈਨਾ ਦੇ ਸੈਨਿਕ ਪੰਜਾਬੀਆਂ ਵੱਲੋਂ ਮੁਸ਼ਕਲ ਹਾਲਤ ਵਿੱਚ ਵੀ ਅੰਗਰੇਜ਼ੀ ਰਾਜ ਦੀ ਰਾਖੀ ਲਈ ਕੀਤੀ ਕੁਰਬਾਨੀ ਦੇ ਬਾਵਜੂਦ ਦੁਰਕਾਰੇ ਜਾਣ ਦਾ ਜ਼ਿਕਰ ਹੈ। ਤੀਜੇ ਬੰਦ ਵਿੱਚ ਮਾਰਸ਼ਲ ਲਾਅ ਦੌਰਾਨ ਕੀਤੀ ਔਰਤਾਂ ਦੀ ਬੇਪਤੀ ਦਾ ਬਿਆਨ ਹੈ ਅਤੇ ਚੌਥੇ ਬੰਦ ਵਿੱਚ ਸਰਕਾਰ ਵੱਲੋਂ ਸਿੱਖ ਫੌਜੀਆਂ ਦੇ ਕ੍ਰਿਪਾਨ ਪਹਿਨਣ ਅਤੇ ਦਾਹੜੇ ਖੁੱਲ੍ਹੇ ਰੱਖਣ ਉੱਤੇ ਲਾਈਆਂ ਬੰਦਸ਼ਾਂ ਦੀ ਗੱਲ ਕੀਤੀ ਗਈ ਹੈ। ਇਹ ਸਮਾਂ ਗੁਰਦੁਆਰਾ ਸੁਧਾਰ ਲਹਿਰ ਦਾ ਸੀ। ਇਹੋ ਕਵਿਤਾ ਜਦ 1930 ਦੇ ਨੇੜ "ਪੰਜਾਬੀ ਬੈਂਤੋਂ ਕਾ ਪੋਥਾ....." ਵਿੱਚ ਸ਼ਾਮਲ ਕੀਤੀ ਗਈ ਤਾਂ ਇਸ ਦਾ ਚੌਥਾ ਬੰਦ ਛੱਡ ਦਿੱਤਾ ਗਿਆ। ਇਸ ਸਮੇਂ ਗੁਰਦੁਆਰਾ ਸੁਧਾਰ ਲਹਿਰ ਖ਼ਤਮ ਹੋ ਚੁੱਕੀ ਸੀ ਅਤੇ ਸਮਾਜਵਾਦੀ ਵਿਚਾਰਾਂ ਦਾ ਬੋਲ ਬਾਲਾ ਹੋ ਰਿਹਾ ਸੀ। ਜਾਪਦਾ ਹੈ, ਇਸ ਪੁਸਤਕ ਦੇ ਸੰਪਾਦਕ ਨੇ ਕਵਿਤਾ ਨੂੰ ਧਰਮ ਨਿਰਪੇਖ ਰੂਪ ਦੇਣ ਲਈ ਧਰਮ ਨਾਲ ਸੰਬੰਧਿਤ ਕਾਵਿ ਪੰਕਤੀਆਂ ਨੂੰ ਇਸ ਵਿੱਚੋਂ ਖ਼ਾਰਜ ਕਰ ਦਿੱਤਾ। ਇਸ ਤਰ੍ਹਾਂ ਮੌਕੇ ਦੀ ਲੋੜ ਅਨੁਸਾਰ ਤਬਦੀਲ ਕੀਤੀਆਂ ਹੋਰ ਕਵਿਤਾਵਾਂ ਵੀ ਮਿਲਦੀਆਂ ਹਨ।

ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਕੀਤੀ ਕਵਿਤਾ ਦਾ ਆਕਾਰ-ਪਰਕਾਰ ਹੈਰਾਨਕੁੰਨ ਹੱਦ ਤੱਕ ਵਿਸ਼ਾਲ ਹੈ ਜੋ ਇੱਕ ਸੀਮਿਤ ਆਕਾਰ ਦੀ ਪੁਸਤਕ ਵਿੱਚ ਸਮੇਟਿਆ ਜਾਣਾ ਕਦਾਚਿਤ ਸੰਭਵ ਨਹੀਂ। ਫਿਰ ਵੀ ਸੰਪਾਦਕ ਨੇ ਇਸ ਸੰਗ੍ਰਹਿ ਵਿੱਚ ਅਰਧ ਸੈਂਕੜਾ ਤੋਂ ਉਪਰ ਕਾਵਿ-ਪ੍ਰਕਾਸ਼ਨਾਵਾਂ ਵਿੱਚੋਂ ਇੱਕ ਸੌ ਦੇ ਲਗਭਗ ਕਵੀਆਂ ਦੁਆਰਾ ਲਿਖੀਆਂ ਤਕਰੀਬਨ ਡੇਢ ਸੌ ਰਚਨਾਵਾਂ ਨੂੰ ਸਥਾਨ ਦੇ ਕੇ ਹੁਣ ਤੱਕ ਅਣਗੌਲੇ ਅਤੇ ਬੇਧਿਆਨੀ ਦਾ ਸ਼ਿਕਾਰ ਰਹੇ ਜ਼ਬਤ ਸ਼ੁਦਾ ਕਾਵਿ ਦੇ ਵੱਧ ਤੋਂ ਵੱਧ ਭਾਗ ਨੂੰ ਪਾਠਕਾਂ ਦੇ ਸਨਮੁੱਖ ਲਿਆਉਣ ਦਾ ਯਤਨ ਕੀਤਾ ਹੈ। ਕਿਸੇ ਲਹਿਰ-ਵਿਸ਼ੇਸ਼ ਜਾਂ ਘਟਨਾ-ਵਿਸ਼ੇਸ਼ ਨਾਲ ਸੰਬੰਧਿਤ ਕਵਿਤਾ ਦਰਜ ਕਰਨ ਤੋਂ ਪਹਿਲਾਂ ਸੰਬੰਧਿਤ ਲਹਿਰ ਜਾਂ ਘਟਨਾ ਬਾਰੇ ਸੰਖੇਪ ਜਾਣਕਾਰੀ ਵੀ ਅੰਕਿਤ ਕੀਤੀ ਗਈ ਹੈ ਤਾਂ ਜੋ ਪਾਠਕ ਕਵਿਤਾ ਨੂੰ ਸਹੀ ਪ੍ਰਸੰਗ ਵਿੱਚ ਰੱਖ ਕੇ ਵਾਚ ਸਕੇ। ਕਵਿਤਾ ਦੀ ਚੋਣ ਕਰਦਿਆਂ ਇਹ ਧਿਆਨ ਰੱਖਿਆ ਗਿਆ ਹੈ ਕਿ ਚੁਣੇ ਗਏ ਕਾਵਿ-ਭਾਗ ਤੋਂ ਇੱਕ ਤਾਂ ਆਜ਼ਾਦੀ ਸੰਗਰਾਮ ਦੇ ਉਸ ਪੜਾਅ, ਜਿਸ ਦੇ ਪ੍ਰਭਾਵ ਅਧੀਨ ਇਸ ਦੀ ਰਚਨਾ ਹੋਈ, ਦੀ ਵਿਚਾਰਧਾਰਾ ਦੇ ਵਿਭਿੰਨ ਪੱਖਾਂ ਦੀ ਅਭਿਵਿਅਕਤੀ ਹੁੰਦੀ ਹੋਵੇ ਅਤੇ ਦੂਜੇ ਇਸ ਵਿੱਚੋਂ ਇਸ ਦੇ ਸਾਹਿਤਕ ਮਿਆਰ ਬਾਰੇ ਕੁਝ ਅਨੁਮਾਨ ਲਾਇਆ ਜਾ ਸਕੇ। ਪੁਸਤਕ, ਜਿਸ ਵਿੱਚੋਂ ਕਵਿਤਾ ਲਈ ਗਈ ਹੈ, ਦਾ ਨਾਉਂ ਲਿਖਣ ਤੋਂ ਪਿੱਛੋਂ ਉਸ ਦੀ ਜ਼ਬਤੀ ਸੰਬੰਧੀ ਜਾਣਕਾਰੀ ਅੰਕਿਤ ਕੀਤੀ ਗਈ ਹੈ। ਕਿਸੇ ਇੱਕ ਕਵੀ ਦੀਆਂ ਰਚਨਾਵਾਂ ਦਾ ਸੰਗ੍ਰਹਿ ਹੋਣ ਦੀ ਸੂਰਤ ਵਿੱਚ ਕਵੀ ਦਾ ਨਾਉਂ ਪੁਸਤਕ ਦੇ ਨਾਉਂ ਨਾਲ ਅਤੇ ਵਿਭਿੰਨ ਕਵੀਆਂ ਦੀਆਂ ਰਚਨਾਵਾਂ ਦਾ ਸੰਗ੍ਰਹਿ ਹੋਣ ਦੀ ਸੂਰਤ ਵਿੱਚ ਸੰਬੰਧਿਤ ਕਵੀ ਦਾ ਨਾਉਂ ਕਵਿਤਾ ਦੇ ਨਾਉਂ ਪਿੱਛੋਂ ਦਰਜ ਕੀਤਾ ਗਿਆ ਹੈ। ਇਉਂ ਜ਼ਬਤ ਸ਼ੁਦਾ ਪੰਜਾਬੀ ਕਵਿਤਾ ਦੇ ਵਿਸ਼ਾਲ ਭੰਡਾਰ ਵਿੱਚੋਂ ਚੋਣਵੀਂ ਕਵਿਤਾ ਦਾ ਇਹ ਸੰਗ੍ਰਹਿ "ਬੰਦੀ ਬੋਲ" ਪੁਸਤਕ ਦੇ ਰੂਪ ਵਿੱਚ ਪਾਠਕਾਂ ਦੇ ਹੱਥਾਂ ਵਿੱਚ ਹੈ।

ਸੰਪਾਦਕ ਨੂੰ ਵਿਸ਼ਵਾਸ ਹੈ ਕਿ "ਬੰਦੀ ਬੋਲ" ਪੁਸਤਕ ਪਾਠਕਾਂ ਨੂੰ ਪੰਜਾਬੀ ਕਾਵਿ-ਨਿਧੀ ਦੇ ਹੁਣ ਤੱਕ ਅਣਗੌਲੇ ਭਾਗ ਨਾਲ ਪ੍ਰੀਚਿਤ ਕਰਵਾਉਣ ਦੇ ਮਨੋਰਥ ਵਿੱਚ ਸਫਲ ਹੋਵੇਗੀ।

## ਅਧਿਆਇ ਇੱਕ

# ਗ਼ਦਰ ਲਹਿਰ

ਉੱਨ੍ਹੀਂਵੀਂ ਸਦੀ ਦੇ ਅੰਤਲੇ ਦਹਾਕੇ ਦੌਰਾਨ ਪੰਜਾਬ ਵਿਚਲੇ ਆਰਥਿਕ ਮੰਦਵਾੜੇ ਦੀ ਧੰਗੇੜ ਤੋਂ ਬਚਣ ਲਈ ਪੰਜਾਬੀ ਲੋਕ ਰੋਜ਼ਗਾਰ ਦੀ ਭਾਲ ਵਿੱਚ ਮਲਾਇਆ, ਸਿੰਗਾਪੁਰ ਆਦਿ ਟਾਪੂਆਂ ਵੱਲ ਜਾਣ ਲੱਗੇ। ਇੱਥੇ ਕੰਮ ਕਰਦਿਆਂ ਉਹਨਾਂ ਨੂੰ ਦੂਰ-ਦੁਰਾਡੇ ਦੇ ਮੁਲਕਾਂ ਅਮਰੀਕਾ ਅਤੇ ਕੈਨੇਡਾ ਵਿੱਚ ਵਧੇਰੀ ਕਮਾਈ ਵਾਲੇ ਰੋਜ਼ਗਾਰ ਦੀ ਕਨਸੋਅ ਮਿਲੀ ਤਾਂ ਪੰਜਾਬੀਆਂ ਨੇ ਇਹਨਾਂ ਨਵੀਆਂ ਧਰਤੀਆਂ ਵੱਲ ਪਲਾਇਣ ਸ਼ੁਰੂ ਕਰ ਦਿੱਤਾ। ਵੀਹਵੀਂ ਸਦੀ ਦਾ ਪਹਿਲਾ ਦਹਾਕਾ ਪੂਰਾ ਹੋਣ ਤੱਕ ਇਹਨਾਂ ਮੁਲਕਾਂ ਵਿੱਚ ਪੰਜਾਬੀਆਂ ਦੀ ਗਿਣਤੀ ਚੰਗੀ ਚੋਖੀ ਹੋ ਗਈ। ਮੁਸ਼ਕਲ ਹਾਲਤ ਵਿੱਚ ਵੀ ਔਖੇ ਤੋਂ ਔਖਾ ਕੰਮ ਕਰਨ ਦੀ ਸਮਰਥਾ ਕਾਰਨ ਇੱਥੇ ਉਹਨਾਂ ਨੂੰ ਖੁਸ਼ਹਾਲੀ ਤਾਂ ਪ੍ਰਾਪਤ ਹੋਈ ਹੀ ਹੋਈ, ਨਾਲ ਦੀ ਨਾਲ ਨਵੇਂ ਵਾਤਾਵਰਣ ਨੇ ਉਹਨਾਂ ਦੇ ਮਨਾਂ ਵਿੱਚ ਰਾਜਨੀਤਿਕ ਚੇਤਨਾ ਵੀ ਪੈਦਾ ਕੀਤੀ। ਫਲਸਰੂਪ ਉਹ ਇਹਨਾਂ ਦੇਸ਼ਾਂ ਵਿੱਚ ਕੰਮ ਕਰਦਿਆਂ ਪੇਸ਼ ਆ ਰਹੀਆਂ ਮੁਸ਼ਕਲਾਂ ਦੇ ਸਮਾਧਾਨ ਹਿਤ ਜਥੇਬੰਦ ਹੋਣ ਲੱਗ ਪਏ ਅਤੇ ਇਥੋਂ ਹੀ ਉਹਨਾਂ ਦੇ ਮਨਾਂ ਵਿੱਚ ਦੇਸ਼-ਆਜ਼ਾਦੀ ਦੀ ਚਿਣਗ ਜਗੀ।

ਵੀਹਵੀਂ ਸਦੀ ਦੇ ਦੂਜੇ ਦਹਾਕੇ ਦੌਰਾਨ ਅਮਰੀਕਾ ਵਿੱਚ ਵਸਦੇ ਭਾਰਤੀਆਂ ਵੱਲੋਂ ਹਥਿਆਰਬੰਦ ਜਦੋਜਹਿਦ ਦੁਆਰਾ ਭਾਰਤ ਨੂੰ ਸਾਮਰਾਜੀ ਗ਼ੁਲਾਮੀ ਦੇ ਸ਼ਿਕੰਜੇ ਵਿੱਚੋਂ ਮੁਕਤ ਕਰਵਾਉਣ ਲਈ ਸਥਾਪਤ ਕੀਤੀ ਗ਼ਦਰ ਪਾਰਟੀ ਕਿਸੇ ਜਾਣ ਪਹਿਚਾਣ ਦੀ ਮੁਥਾਜ ਨਹੀਂ। ਇਸ ਜਥੇਬੰਦੀ ਨਾਲ ਇਹ ਨਾਉਂ ਏਨਾ ਇੱਕਸੁਰ ਹੋ ਚੁੱਕਾ ਹੈ ਕਿ ਘੱਟ ਪਾਠਕਾਂ ਨੂੰ ਪਤਾ ਹੋਵੇਗਾ ਕਿ 1912 ਈਸਵੀ ਦੇ ਸ਼ੁਰੂ ਵਿੱਚ ਇਸ ਸਭਾ ਦੀ ਸਥਾਪਨਾ ਸਮੇਂ ਇਸ ਦਾ ਨਾਉਂ "ਦੀ ਹਿੰਦੁਸਤਾਨ ਐਸੋਸੀਏਸ਼ਨ ਆਫ ਪੈਸਿਫਿਕ ਕੋਸਟ" ਰੱਖਿਆ ਗਿਆ ਸੀ। ਉਦੋਂ ਇਸ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ, ਜਨਰਲ ਸਕੱਤਰ ਜੀ.ਡੀ.ਕੁਮਾਰ ਅਤੇ ਖਜ਼ਾਨਚੀ ਪੰਡਤ ਕਾਂਸ਼ੀ ਰਾਮ ਨੂੰ ਚੁਣਿਆ ਗਿਆ ਸੀ। ਅਗਲੇ ਕੁਝ ਮਹੀਨਿਆਂ ਦੌਰਾਨ ਹੋਰਨਾਂ ਅਮਰੀਕਨ ਸ਼ਹਿਰਾਂ, ਜਿੱਥੇ ਜਿੱਥੇ ਵੀ ਭਾਰਤੀ ਕਾਮਿਆਂ ਦੀਆਂ ਟੋਲੀਆਂ ਕੰਮ ਕਰਦੀਆਂ ਸਨ, ਵਿੱਚ ਇਸ ਸਭਾ ਦੀਆਂ ਸ਼ਾਖਾਵਾਂ ਸਥਾਪਤ ਕੀਤੀਆਂ ਗਈਆਂ। ਕੁਝ ਸਮੇਂ ਬਾਅਦ ਜੀ.ਡੀ.ਕੁਮਾਰ ਦੀ ਬਿਮਾਰੀ ਕਾਰਨ ਸਭਾ ਦੀ ਕਾਰਵਾਈ ਕੁਝ ਮੱਠੀ ਪੈਣ ਲੱਗੀ ਪਰ ਪਾਰਟੀ ਦੇ ਮੁੱਖੀਆਂ ਵੱਲੋਂ ਲਾਲਾ ਹਰਦਿਆਲ ਨੂੰ ਆਪਣੇ ਨਾਲ ਜੋੜ ਲੈਣ ਦੇ ਫਲਸਰੂਪ ਸਭਾ ਦੀਆਂ ਗਤੀਵਿਧੀਆਂ ਵਿੱਚ ਫੇਰ ਤੇਜ਼ੀ ਆ ਗਈ। 21 ਅਪ੍ਰੈਲ 1912 ਨੂੰ ਆਸਟੋਰੀਆ

(ਓਰੇਗਾਨ) ਵਿਖੇ ਹੋਈ ਇੱਕ ਭਰਵੀਂ ਹਾਜ਼ਰੀ ਵਾਲੀ ਮੀਟਿੰਗ ਵਿੱਚ ਲਾਲਾ ਹਰਦਿਆਲ ਵੱਲੋਂ ਤਜ਼ਵੀਜ਼ ਪੇਸ਼ ਕੀਤੇ ਜਾਣ ਉੱਤੇ ਇਸ ਸਭਾ ਦਾ ਨਾਉਂ ਤਾਂ " ਦੀ ਹਿੰਦੀ ਐਸੋਸੀਏਸ਼ਨ ਆਫ ਦੀ ਪੈਸੇਫਿਕ ਕੋਸਟ" ਹੀ ਰਹਿਣ ਦਿੱਤਾ ਗਿਆ ਪਰ ਇਸ ਲੰਮੇ ਨਾਮ ਦੇ ਨਾਲ ਇਸ ਦਾ ਸੰਖੇਪ ਨਾਉਂ "ਹਿੰਦੀ ਪੈਸਿਫਿਕ ਐਸੋਸੀਏਸ਼ਨ" ਵੀ ਰੱਖਿਆ ਗਿਆ। ਐਸੋਸੀਏਸ਼ਨ ਦੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਅਤੇ ਖਜ਼ਾਨਚੀ ਪੰਡਤ ਕਾਂਸ਼ੀ ਰਾਮ ਹੀ ਰਹੇ ਪਰ ਜਨਰਲ ਸਕੱਤਰ ਲਾਲਾ ਹਰਦਿਆਲ ਨੂੰ ਬਣਾਇਆ ਗਿਆ। ਦੋ ਹੋਰ ਅਹੁਦੇਦਾਰ- ਉਪ ਪ੍ਰਧਾਨ ਭਾਈ ਕੇਸਰ ਸਿੰਘ ਅਤੇ ਮੀਤ-ਸਕੱਤਰ-ਲਾਲਾ ਠਾਕਰ ਦਾਸ ਧੂਰੀ- ਨਿਯੁਕਤ ਕੀਤੇ ਗਏ। ਇਸ ਸਮੇਂ ਲਏ ਗਏ ਕਈ ਫੈਸਲਿਆਂ ਵਿੱਚੋਂ ਇੱਕ-ਐਸੋਸੀਏਸ਼ਨ ਦੇ ਮੁੱਖ ਦਫਤਰ ਲਈ ਅਮਰੀਕਾ ਦੇ ਸ਼ਹਿਰ ਸਨਫ੍ਰਾਂਸਿਸਕੋ, ਜਿੱਥੇ ਬੰਦਰਗਾਹ ਹੋਣ ਕਾਰਨ ਬਾਹਰੋਂ ਪਹੁੰਚ ਸੌਖੀ ਸੀ ਅਤੇ ਇਹ ਸੰਸਾਰ ਦੇ ਇਨਕਲਾਬੀਆਂ ਦਾ ਕੇਂਦਰ ਵੀ ਸੀ, ਦੀ ਚੋਣ ਕਰਨਾ, ਅਤੇ ਦੂਜਾ-ਐਸੋਸੀਏਸ਼ਨ ਦੀ ਵਿਚਾਰਧਾਰਾ ਦਾ ਪ੍ਰਚਾਰ ਕਰਨ ਲਈ ਉਰਦੂ, ਪੰਜਾਬੀ, ਹਿੰਦੀ ਅਤੇ ਹੋਰ ਭਾਰਤੀ ਭਾਸ਼ਾਵਾਂ ਵਿੱਚ "ਗ਼ਦਰ" ਨਾਉਂ ਦੇ ਇੱਕ ਸਪਤਾਹਿਕ ਪੱਤਰ ਦਾ ਪ੍ਰਕਾਸ਼ਨ ਆਰੰਭਣਾ ਵੀ ਸੀ। ਇਸ ਪੱਤਰ ਦਾ ਸ੍ਰੀ ਗਣੇਸ਼ ਉਰਦੂ ਵਿੱਚ ਪ੍ਰਕਾਸ਼ਿਤ 1 ਨਵੰਬਰ,1913 ਦੇ ਅੰਕ ਨਾਲ ਹੋਇਆ। ਥੋੜ੍ਹੇ ਦਿਨਾਂ ਵਿੱਚ ਹੀ "ਗਦਰ" ਸਪਤਾਹਿਕ ਅਮਰੀਕਾ ਵਿੱਚ ਵਸਦੇ ਭਾਰਤੀਆਂ ਦਾ ਪ੍ਰਮੁੱਖ ਬੁਲਾਰਾ ਬਣ ਗਿਆ। ਐਸੋਸੀਏਸ਼ਨ ਦੇ ਬਹੁਗਿਣਤੀ ਮੈਂਬਰ ਕਿਉਂਜੋ ਅਣਪੜ੍ਹ ਜਾਂ ਘੱਟ ਪੜ੍ਹੇ ਲੋਕ ਸਨ, ਇਸ ਲਈ ਜਥੇਬੰਦੀ ਦੇ ਲੰਮੇ ਅਤੇ ਅੰਗਰੇਜ਼ੀ ਨਾਉਂ ਨਾਲੋਂ ਇਹ ਆਮ ਫਹਿਮ ਸ਼ਬਦ ਉਹਨਾਂ ਦੀ ਜ਼ਬਾਨ ਉੱਤੇ ਚੜ੍ਹ ਗਿਆ, ਜਿਸ ਕਾਰਨ ਜਥੇਬੰਦੀ ਦਾ ਨਾਉਂ ਵੀ ਗ਼ਦਰ ਪਾਰਟੀ ਵੱਜੋਂ ਜਾਣਿਆ ਜਾਣ ਲੱਗਾ। ਹੋਰ ਤਾਂ ਹੋਰ, ਪਾਰਟੀ ਦਾ ਸਨਫ੍ਰਾਂਸਿਸਕੋ ਸਥਿਤ ਮੁੱਖ ਦਫਤਰ, ਜੋ 436, ਹਿੱਲ ਸਟ੍ਰੀਟ, ਵਿਖੇ ਵਾਕਿਆ ਸੀ ਅਤੇ ਜਿਸ ਦਾ ਨਾਉਂ ਯੁਗਾਂਤਰ ਆਸ਼ਰਮ ਰੱਖਿਆ ਗਿਆ ਸੀ, ਵੀ ਗ਼ਦਰ ਆਸ਼ਰਮ ਨਾਉਂ ਨਾਲ ਪ੍ਰਸਿੱਧ ਹੋਇਆ। ਫਲਸਰੂਪ ਜਦੋਂ ਅਮਰੀਕਨ ਕਾਨੂੰਨ ਦੀ ਪਾਲਣਾ ਕਰਨ ਹਿਤ ਐਸੋਸੀਏਸ਼ਨ ਨੂੰ ਰਜਿਸਟਰ ਕਰਵਾਉਣ ਦੀ ਜ਼ਰੂਰਤ ਪਈ ਤਾਂ 22 ਜਨਵਰੀ, 1917 ਦੀ ਇੱਕ ਕਾਰਵਾਈ ਅਨੁਸਾਰ ਇਸ ਦਾ ਨਾਉਂ "ਹਿੰਦੁਸਤਾਨ ਗ਼ਦਰ ਪਾਰਟੀ" ਰੱਖਿਆ ਗਿਆ। 5, ਵੁੱਡ ਸਟ੍ਰੀਟ ਜ਼ਮੀਨੀ ਟੁਕੜਾ ਖਰੀਦ ਕੇ ਇੱਥੇ ਮੁੱਖ ਦਫਤਰ ਤਬਦੀਲ ਕਰਨ ਸਮੇਂ ਇਹ ਵੀ ਗ਼ਦਰ ਆਸ਼ਰਮ ਬਣ ਗਿਆ।

ਗਦਰ ਪਾਰਟੀ ਦਾ ਮਤ ਸੀ ਕਿ ਹਿੰਦੁਸਤਾਨ ਨੂੰ ਅੰਗਰੇਜ਼ੀ ਗ਼ੁਲਾਮੀ ਵਿੱਚੋਂ ਮੁਕਤ ਕਰਾਉਣ ਦਾ ਇੱਕੋ ਇੱਕ ਰਾਹ ਹਥਿਆਰਬੰਦ ਅੰਦੋਲਨ ਹੀ ਹੈ, ਇਸ ਲਈ ਜਦੋਂ ਅੰਗਰੇਜ਼ ਸਾਮਰਾਜ ਪਹਿਲੀ ਸੰਸਾਰ ਜੰਗ ਵਿੱਚ ਉਲਝ ਗਿਆ ਤਾਂ ਗਦਰ ਪਾਰਟੀ ਦੇ ਆਗੂ ਅਤੇ ਕਾਰਕੁਨ ਇਸ ਨੂੰ ਗਦਰ ਕਰਨ ਲਈ ਢੁੱਕਵਾਂ ਮੌਕਾ ਸਮਝਦਿਆਂ ਵਿਦੇਸ਼ਾਂ ਤੋਂ ਹਿੰਦੁਸਤਾਨ ਵੱਲ ਰਵਾਨਾ ਹੋ ਗਏ। ਅੰਗਰੇਜ਼ ਸਰਕਾਰ ਇਸ ਯੋਜਨਾਬੰਦੀ ਤੋਂ ਪਹਿਲਾਂ ਹੀ ਸੁਚੇਤ ਹੋ ਚੁਕੀ ਸੀ ਇਸ ਲਈ ਉਸ ਨੇ ਇਹਨਾਂ

ਦੇ ਹਿੰਦੁਸਤਾਨੀ ਬੰਦਰਗਾਹਾਂ ਉਪਰ ਉਤਰਨ ਸਾਰ ਕਾਬੂ ਕਰਨ ਲਈ ਪੇਸ਼ਬੰਦੀਆਂ ਕਰ ਲਈਆਂ। ਇਉਂ ਬਹੁਤ ਸਾਰੇ ਗਦਰੀ ਤਾਂ ਸਰਕਾਰ ਦੇ ਕਾਬੂ ਆ ਗਏ ਪਰ ਕੁਝ ਬਚਦੇ ਬਚਾਉਂਦੇ ਪੰਜਾਬ ਪਹੁੰਚਣ ਵਿੱਚ ਸਫਲ ਹੋ ਕੇ ਗਦਰ ਦੀ ਤਿਆਰੀ ਵਿੱਚ ਰੁਝ ਗਏ। ਸਰਕਾਰ ਨੂੰ ਉਹਨਾਂ ਦੀਆਂ ਗਤੀਵਿਧੀਆਂ ਦੀ ਸੂਹ ਲੱਗ ਗਈ ਤਾਂ ਗ੍ਰਿਫ਼ਤਾਰੀਆਂ ਦਾ ਦੌਰ ਸ਼ੁਰੂ ਹੋ ਗਿਆ। ਸਰਕਾਰ ਨੇ ਮੁਲਜ਼ਮਾਂ ਵਿਰੁਧ "ਲਾਹੌਰ ਸਾਜ਼ਿਸ਼ ਮੁਕੱਦਮਾ" ਚਲਾ ਕੇ ਅਨੇਕ ਗਦਰੀਆਂ ਨੂੰ ਫਾਂਸੀ ਅਤੇ ਕਾਲੇ ਪਾਣੀ ਭੇਜਣ ਦੀ ਸਜ਼ਾ ਦਿੱਤੀ।

ਗਦਰ ਅਖ਼ਬਾਰ ਵਿੱਚ ਪ੍ਰਕਾਸ਼ਿਤ ਲੇਖ, ਕਵਿਤਾਵਾਂ, ਆਦਿ ਪਾਰਟੀ ਦੀ ਹਥਿਆਰਬੰਦ ਅੰਦੋਲਨ ਦੁਆਰਾ ਆਜ਼ਾਦੀ ਪ੍ਰਾਪਤ ਕਰਨ ਵਾਲੀ ਵਿਚਾਰਧਾਰਾ ਦਾ ਪਰਚਾਰ ਕਰਦੇ ਸਨ। ਪਿੱਛੋਂ ਗਦਰ ਅਖ਼ਬਾਰ ਵਿੱਚ ਛਪ ਚੁਕੀਆਂ ਕਵਿਤਾਵਾਂ ਨੂੰ "ਗਦਰ ਦੀ ਗੂੰਜ" ਨਾਉਂ ਦੀ ਕਿਤਾਬ-ਲੜੀ ਦੇ ਰੂਪ ਵਿੱਚ ਪ੍ਰਕਾਸ਼ਿਤ ਕੀਤਾ ਗਿਆ। ਇਸ ਲੜੀ ਦੀਆਂ 7 ਕਿਤਾਬਾਂ ਪ੍ਰਕਾਸ਼ਿਤ ਹੋਈਆਂ ਪਰ ਹੁਣ ਇਹਨਾਂ ਵਿੱਚੋਂ ਕੇਵਲ ਪੰਜ- ਪਹਿਲੀ, ਦੂਜੀ, ਤੀਜੀ, ਛੇਵੀਂ ਅਤੇ ਸੱਤਵੀਂ- ਹੀ ਮਿਲਦੀਆਂ ਹਨ। "ਗਦਰ ਦੀ ਗੂੰਜ" ਵਾਂਗ ਹੀ 14 ਅੰਕਾਂ ਦੀ ਇੱਕ ਹੋਰ ਕਿਤਾਬ ਲੜੀ "ਆਜ਼ਾਦੀ ਦੀ ਗੂੰਜ" ਛਾਪੀ ਗਈ ਪਰ ਇਸ ਦੇ ਵੀ ਕੇਵਲ ਛੇ ਅਰਥਾਤ ਚੌਥਾ, ਅੱਠਵਾਂ, ਗਿਆਰਵਾਂ, ਬਾਰਵਾਂ, ਚੌਧਵਾਂ ਅਤੇ ਅਠਾਰਵਾਂ- ਅੰਕ ਹੀ ਮਿਲਦੇ ਹਨ। ਰਾਸ਼ਟਰੀ ਚੇਤਨਾ ਦਾ ਉਭਾਰ, ਸੁਤੰਤਰਤਾ ਲਈ ਪਿਆਰ, ਗ਼ੁਲਾਮੀ ਪ੍ਰਤੀ ਧ੍ਰਿਕਾਰ ਅਤੇ ਅੰਗਰੇਜ਼ ਸਰਕਾਰ ਦੇ ਪਿਠੂਆਂ ਨੂੰ ਫਿਟਕਾਰ ਇਹਨਾਂ ਕਵਿਤਾਵਾਂ ਦੇ ਮੁੱਖ ਵਿਸ਼ੇ ਹਨ।

# ਗਦਰ ਲਹਿਰ ਦੀ ਕਵਿਤਾ

## 1. ਜ਼ੁਲਮ! ਜ਼ੁਲਮ!! ਗੋਰੇ ਸ਼ਾਹੀ ਜ਼ੁਲਮ!!!

ਭਾਈ ਭਗਵਾਨ ਸਿੰਘ 'ਪ੍ਰੀਤਮ'

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 86-ਐੱਸ., ਮਿਤੀ 19 ਮਈ 1914 ਦੁਆਰਾ ਜ਼ਬਤ।)

ਮੇਰੇ ਪਿਆਰਿਓ ਲਾੜਿਓ ਹਿੰਦ ਦਿਓ,
ਸੁਣਨਾ ਆਖ਼ਰੀ ਏਹ ਸਵਾਲ ਮੇਰਾ।
ਰੱਬ ਸੁਖੀ ਰੱਖੇ ਸਦਾ ਖੁਸ਼ੀ ਵਸੋ,
ਏਹੋ ਸਤਿਗੁਰੂ ਸੁਣੇ ਸਵਾਲ ਮੇਰਾ।
ਦਿਲ ਤੁਸਾਂ ਅੰਦਰ ਜਿਸਮ ਦੁੱਖ ਅੰਦਰ,
ਕੀਤਾ ਦੁਸ਼ਮਣਾਂ ਨੇ ਮੰਦਾ ਹਾਲ ਮੇਰਾ।
ਛੇਤੀ ਵਾਓ ਵਿਛੋੜੇ ਦੀ ਪੁਟ ਦਿੱਤਾ,
ਬੂਟਾ ਮੈਹਕਿਆ ਸੀ ਫੁੱਲਾਂ ਨਾਲ ਮੇਰਾ।
ਅਜੇ ਕੱਲ੍ਹ ਆਇਆ ਅੱਜ ਕੂਚ ਕੀਤਾ,
ਪੂਰਾ ਗੁਜ਼ਰਿਆ ਨਾ ਇੱਕ ਸਾਲ ਮੇਰਾ।
ਖਿਦਮਤ ਕਰੀ ਨਾ ਰੱਜ ਕੇ ਹਿੰਦ ਦੀ ਮੈਂ,
ਰਿਹਾ ਦਿਲ ਦਾ ਦਿਲ ਉਬਾਲ ਮੇਰਾ।
ਪੰਛੀ ਵਾਂਗ ਦੇਖਾਂ ਚੋਗਾ ਨਹੀਂ ਚੁਗਿਆ,
ਸਿਰ ਤੜਕ ਫਸਿਆ ਵਿੱਚ ਜਾਲ ਮੇਰਾ।
ਮੈਨੂੰ ਤੁਸਾਂ ਦੀ ਖਿਚ ਮਜ਼ਬੂਰ ਕੀਤਾ,
ਵੀਰੋ ਰੱਖਣਾ ਤੁਸਾਂ ਭੀ ਖਿਆਲ ਮੇਰਾ।
ਨਹੀਂ ਜ਼ਾਲਮਾਂ ਜ਼ੁਲਮ ਦੀ ਕਸਰ ਛੱਡੀ,
ਹੋਸੀ ਨਹੀਂ ਨੁਕਸਾਨ ਰਵਾਲ ਮੇਰਾ।
ਮੇਰਾ ਆਤਮਾ ਸਦਾ ਅਡੋਲ ਵੀਰੋ,
ਵੈਰੀ ਕਰ ਸਕੂ ਨਾ ਵਿੰਗਾ ਵਾਲ ਮੇਰਾ।
ਤਨ ਖਾਕ ਦਾ ਜੋ ਅੰਤ ਖਾਕ ਹੋਸੀ,
ਐਪਰ ਆਤਮਾ ਸਦਾ ਨਿਹਾਲ ਮੇਰਾ।

ਮੇਰੇ ਬੁਤ ਨੂੰ ਜ਼ਾਲਮਾਂ ਕੈਦ ਕੀਤਾ,
ਖੁੱਲ੍ਹਾ ਫਿਰੇ ਆਜ਼ਾਦ ਖਿਆਲ ਮੇਰਾ।
ਮੈਨੂੰ ਜ਼ਾਲਮਾਂ ਬੰਨ੍ਹਿਆ ਜ਼ਬਰਦਸਤੀ,
ਕੋਈ ਨਹੀਂ ਕਸੂਰ ਰਵਾਲ ਮੇਰਾ।
ਕੀਤੀ ਜ਼ਾਲਮਾਂ ਦੀ ਜਲਦ ਪੇਸ਼ ਆਊ,
ਕੌਣ ਰੋਕਸੀ ਦਿਲੀ ਉਬਾਲ ਮੇਰਾ।
ਜਾਰੀ ਰੱਖਣਾ ਕੰਮ ਨਾ ਛੱਡ ਦੇਣਾ,
ਮਿਸ਼ਨ ਵਧੇ, ਨਾ ਘਟੇ ਰਵਾਲ ਮੇਰਾ।
ਮੇਰਾ ਹਿੰਦ ਨਾ ਭੁਲਸੀ ਕਦੇ ਮੈਨੂੰ,
ਜਿਚਰ ਆਖ਼ਰੀ ਦਮ ਵਿੱਚ ਖਾਲ ਮੇਰਾ।
ਹਿੰਦੋਸਥਾਨ ਕੈਹਸੀ, ਹਿੰਦੋਸਥਾਨ ਰੈਹਸੀ,
ਹਿੰਦੋਸਥਾਨ ਅੰਦਰ ਵਾਲ ਵਾਲ ਮੇਰਾ।
ਮਾਤਾ ਹਿੰਦ ਦੀ ਗੋਦ ਦਾ ਦੁਧ ਪੀਤਾ,
ਇੱਜ਼ਤ ਓਸਦੀ ਵੱਲ ਖਿਆਲ ਮੇਰਾ।
ਖਾਤਰ ਹਿੰਦ ਦੀ ਜਿੰਦ ਭੀ ਵਾਰ ਦੇਣੀ,
ਜੇ ਕਰ ਸਮਝਿਆ ਨੇਕ ਖਿਆਲ ਮੇਰਾ।

# 2. ਗਦਰ ਦੀ ਗੂੰਜ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 1861-ਐੱਸ., ਮਿਤੀ 27 ਜੁਲਾਈ 1914 ਦੁਆਰਾ ਜ਼ਬਤ)

## ਨੰਬਰ 1

## ਹਿੰਦ ਲੁਟ ਫਰੰਗੀਆਂ ਚੌੜ ਕੀਤਾ

ਅਗਿਆਤ

ਹਿੰਦ ਲੁਟ ਫਰੰਗੀਆਂ ਚੌੜ ਕੀਤਾ,
ਦੁਨੀਆ ਦੇਖ ਕੇ ਹੋਈ ਹੈਰਾਨ ਲੋਕੋ।
ਪੈਸਾ ਸੂਤ ਸਾਰਾ ਹਿੰਦ ਦੇਸ਼ ਵਾਲਾ,
ਇੰਗਲੈਂਡ ਦੇ ਵਿੱਚ ਲੈ ਜਾਨ ਲੋਕੋ।
ਲੁਟੀ ਲਈ ਜਾਂਦੇ ਦਿਨ ਰਾਤ ਡਾਕੂ,
ਭੁੱਖੇ ਮਰਨ ਗ਼ਰੀਬ ਕਿਰਸਾਨ ਲੋਕੋ।
ਤਲਬਾਂ ਚੰਗੀਆਂ ਦੇਂਵਦੇ ਗੋਰਿਆਂ ਨੂੰ,
ਖਾਣ ਪੀਣ ਤੇ ਐਸ਼ ਉਡਾਨ ਲੋਕੋ।
ਛੋਲੇ ਚੱਬ ਕੇ ਕਰਨ ਗੁਜ਼ਰਾਨ ਸਾਰੇ,
ਫੌਜੀ ਸਿੱਖ, ਹਿੰਦੂ, ਮੁਸਲਮਾਨ ਲੋਕੋ।
ਗੋਰੇ ਲੜਨ ਵੇਲੇ ਰੈਂਹਦੇ ਆਪ ਪਿੱਛੇ,
ਦੂਰੋਂ ਖੜੇ ਹੀ ਹੁਕਮ ਚਲਾਨ ਲੋਕੋ।
ਇੱਕ ਦੂਸਰੇ ਵਿੱਚ ਏਹ ਫੁਟ ਪਾ ਕੇ,
ਆਪ ਵਜਦੇ ਨੇ ਸੈਹਬਾਨ ਲੋਕੋ।
ਲੜਨ ਮਰਨ ਨੂੰ ਅੱਗੇ ਹਾਂ ਅਸੀਂ ਕੀਤੇ,
ਜਾ ਕੇ ਮਿਸਰ, ਅਮਰੀਕਾ, ਈਰਾਨ ਲੋਕੋ।
ਤਾਕਤ ਹੋਈ ਇੰਗਲੈਂਡ ਦੀ ਬਹੁਤ ਥੋੜ੍ਹੀ,
ਬਲ ਹਿੰਦ ਦੇ ਧੂੜ ਧਮਾਨ ਲੋਕੋ।
ਕਦੋਂ ਗਦਰ ਵਾਲਾ ਵਕਤ ਆਵੇ ਛੇਤੀ,
ਸੁਣੇ ਬੇਨਤੀ ਰੱਬ ਰੈਹਮਾਨ ਲੋਕੋ।

ਕਦੋਂ ਅਲੀ ਅਲੀ ਕਰਕੇ ਲੜਨ ਗਾਜ਼ੀ,
ਕਰਨ ਪਾਜੀਆਂ ਦੀ ਤੰਗ ਜਾਨ ਲੋਕੋ।
ਕਿਓਂ ਨਾ ਖਿਚ ਤਲਵਾਰ ਰਜਪੂਤ ਲੜਦੇ,
ਜੇਹੜੀ ਮੁਢੋਂ ਸੀ ਏਨਾ ਦੀ ਬਾਣ ਲੋਕੋ।
ਕਦੋਂ ਖਾਲਸਾ ਧੂ ਕੇ ਤੇਗ਼ ਨੰਗੀ,
ਲੌਹਣ ਗੋਰਿਆਂ ਦੇ ਆ ਕੇ ਘਾਨ ਲੋਕੋ।
ਔਣ ਸੂਰਮੇ ਹੌਸਲੇ ਨਾਲ ਚੜ ਕੇ,
ਲੇਖਾ ਗੋਰਿਆਂ ਨਾਲ ਮੁਕਾਨ ਲੋਕੋ।
ਦਗੇਬਾਜ਼ ਜੋ ਕੌਮ ਅੰਗਰੇਜ਼ ਦੀ ਹੈ,
ਏਹਨਾਂ ਬੱਕਰੇ ਵਾਂਗ ਝਟਕਾਨ ਲੋਕੋ।
ਸਾਡੇ ਬੀਰ "ਸਾਵਰਕਰ" ਜੇਹੇ ਦਰਦੀ,
ਘੱਲੇ "ਤਿਲਕ" ਵਰਗੇ ਅੰਡੇਮਾਨ ਲੋਕੋ।
ਅਜੀਤ ਸਿੰਘ ਜੈਸੇ ਸੂਰਬੀਰ ਬਾਂਕੇ,
ਵਧਨ ਦੇਣ ਨਾ ਜੇਹੜੇ ਲਗਾਨ ਲੋਕੋ।
ਪਏ ਘੁਮਦੇ ਫਿਰਨ ਪਰਦੇਸ਼ ਅੰਦਰ,
ਖਾਤਰ ਦੇਸ਼ ਦੀ ਕਸ਼ਟ ਉਠਾਨ ਲੋਕੋ।

## ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ

ਅਗਿਆਤ

ਹਿੰਦ ਦੇ ਬਹਾਦਰੋ ਕਿਓਂ ਬੈਠੇ ਚੁਪ ਜੀ,
ਅੱਗ ਲਗੀ ਦੇਸ਼ ਨਾ ਸਹਾਰੋਂ ਧੁੱਪ ਜੀ।
ਬੁਝਣੀ ਏਹ ਤਾਂਹੀ ਹੈ ਸਰੀਰ ਤੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਸਿਰ ਦਿੱਤੇ ਬਾਝ ਨਹੀਂ ਕੰਮ ਸਰਨਾ,
ਯੁੱਧ ਵਿੱਚ ਪਵੇਗਾ ਜ਼ਰੂਰ ਮਰਨਾ।
ਪਵੋ ਲਲਕਾਰ ਸ਼ੇਰਾਂ ਵਾਂਗ ਗੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਸ਼ੇਰ ਹੋ ਕੇ ਗਿਦੜਾਂ ਦੇ ਕਰੋ ਕੰਮ ਓਇ,
ਸੁਣ ਕੇ ਗਦਰ ਦਿਲ ਖਾਮੋ ਗਮ ਓਇ।
ਗੀਦੀ ਬਣੋਂ ਸ਼ੇਰੋ ਕਿਓਂ ਮੈਦਾਨੋਂ ਭੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਹੱਥ ਸ਼ਮਸ਼ੇਰ ਕੁਦ ਪਓ ਮੈਦਾਨ ਜੀ,
ਮਾਰ ਮਾਰ ਵੈਰੀਆਂ ਦੇ ਲਾਹੋ ਘਾਣ ਜੀ।
ਵੈਰੀਆਂ ਦਾ ਆਓ ਲਹੂ ਪੀਏ ਰੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਮਾਰ ਲਈਏ ਵੈਰੀ, ਮਰ ਜਾਈਏ ਆਪ ਜਾਂ,
ਕਾਇਰਤਾ, ਗ਼ਰੀਬੀ ਮਿਟ ਜਾਵੇ ਤਾਪ ਤਾਂ।
ਪਾ ਲਈਏ ਸ਼ਹੀਦੀ ਸਿੰਘ ਸ਼ੇਰ ਸਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਸੂਰਾ ਜੋ ਮੈਦਾਨ ਲੜੇ ਸੁਰਗ ਜਾਂਮਦਾ,
ਜੁੱਗਾਂ ਤੱਕ ਰਹੂ ਜੱਗ ਨਾਮ ਗਾਂਵਦਾ।
ਜੀਵੇਗਾ ਸਦੀਵ ਯੁੱਧ ਕਰੇ ਗੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਪੰਜ ਕੱਕੇ ਰੱਖ ਨਹੀਂ ਸਿੰਘ ਬਣਦਾ,
ਗਿੱਦੜ ਕਹਾਵੇ ਗੀਦੀ ਹੋਵੇ ਰਣ ਦਾ।
ਸਿੰਘ ਨਾਮ ਸ਼ੇਰ ਦਾ ਜੋ ਲੜੇ ਗੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਸਿੰਘ ਜੇ ਕਹਾਉਣਾ ਸੀਸ ਧਰੋ ਹੱਥ ਜੀ,
ਪੈਹਨ ਹਥਯਾਰ ਖੜੇ ਹੋਵੇ ਸੱਥ ਜੀ।
ਜਾਨ ਜਾਵੇ ਆਣ ਨੂੰ ਨਾ ਜਾਵੋ ਤੱਜਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਕਾਇਰ ਤੇ ਦਲੇਰ ਸਭੇ ਦੇਖੇ ਜਾਣਗੇ,
ਬੇਈਮਾਨ ਪੇਟ ਪਾਲੂ ਪੂਜਾ ਖਾਣਗੇ॥
ਹੋਣਗੇ ਨਤਾਰੇ ਲੜੋ ਸਜ ਧੱਜ ਕੇ,

ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਰੱਖੋ ਨਾ ਫ਼ਿਕਰ ਵੀਰੋ ਮਰਨ ਜੀਓਣ ਦਾ,
ਧਾਰੋ ਰੀਤ ਵੈਰੀਆਂ ਦੇ ਲਹੂ ਪੀਣ ਦਾ।
ਜਾਨ ਨਾ ਪਿਆਰੀ ਮੂੰਹੋਂ ਬੋਲੋ ਗੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜਕੇ।

ਪਿਛਲੀ ਕਲੰਕੀ ਸਾਡੀ ਚੁਕੀ ਜਾਊਗੀ,
ਹੋਊਗੀ ਆਜ਼ਾਦੀ ਨਸਲ ਸੁੱਖ ਪਾਊਗੀ।
ਬੰਦੇ ਮਾਤਰਮ ਸਾਰੇ ਬੋਲੋ ਗੱਜ ਕੇ,
ਬਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।

ਨੰਬਰ 2

## ਭਾਰਤ ਮਾਤਾ ਦੀ ਪੁਕਾਰ

ਅਗਿਆਤ

ੳ : ਉੱਠ ਮਨਾਂ ਜ਼ਰਾ ਸੋਚ ਕਰੀਏ,
ਕਾਹਨੂੰ ਪੈ ਰਿਹਾ ਲੰਮੀਆਂ ਤਾਨ ਕੇ ਤੂੰ।
ਜਿਸ ਦੀ ਰੱਤ ਥੀਂ ਜਮਿਆ ਜਾਯਾ ਤੂੰ,
ਕੀਤੀ ਭੁੱਲ ਬੈਠਾ ਕਿਸ ਗੁਮਾਨ 'ਤੇ ਤੂੰ॥
ਜਿਸ ਨੇ ਪਾਲ ਕੇ ਐਡ ਜਵਾਨ ਕੀਤਾ,
ਮੌਜਾਂ ਮਾਣੀਆਂ ਜਿਸ ਦੀ ਜਾਨ 'ਤੇ ਤੂੰ॥
ਰੋਵੇ ਭਾਰਤ ਮਾਤਾ ਬੁਰੇ ਹਾਲ ਅੰਦ੍ਰ,
ਅੱਖੀਂ ਮੀਟਦਾ ਕਿਓਂ ਹੁਣ ਪਛਾਨ ਕੇ ਤੂੰ।

ਅ : ਆ ਗਿਆ ਈ ਸੁਣ ਵਕਤ ਸਿਰ 'ਤੇ,
ਜਿਸ ਵਕਤ ਖਾਤ੍ਰ ਤੈਨੂੰ ਪਾਲਿਆ ਸੂ॥
ਹੁਣ ਪੁੱਛਣਾਂ ਈ ਇਮਤਹਾਨ ਤੇਰਾ,
ਭਾਰਤ ਮਾਤ ਜੋ ਸਬਕ ਸਖਾਲਿਆ ਸੂ।
ਕੀਤਾ ਯਾਦ ਨਾ ਹੁਣ ਪਏ ਝੂਰਦੇ ਹਾਂ,

ਐਵੇਂ ਖੇਡ ਕੇ ਵਕਤ ਗੰਵਾ ਲਿਆ ਸੂ॥
ਮਾਤਾ ਕੂਕਦੀ ਬਚੜਿਓ ਉੱਠ ਬੈਠੋ,
ਤਾਂ ਹੀ ਬਚੋ ਜੇ ਸਬਕ ਪਕਾ ਲਿਆ ਸੂ॥

ਏ : ਇੱਕ ਭੀ ਨਹੀਂ ਮੇਰੀ ਗੱਲ ਮੰਨੀ,
ਬਾਰ ਬਾਰ ਕੈਹਕੇ ਸਮਝਾਇਆ ਮੈਂ॥
ਏਸੇ ਲਈ ਸਤਵੰਜਾ ਦਾ ਗਦ੍ਰ ਕੀਤਾ,
ਸ਼ੇਰੋ ਸੁਤਿਓ ਤੁਸਾਂ ਜਗਾਇਆ ਮੈਂ।
ਵੇਲਾ ਖੁੰਝ ਗਏ ਉੱਨੀ ਸੌ ਸੱਤ ਵਾਲਾ,
ਭਾਵੇਂ ਕੂਕ ਕੇ ਬੌਹ ਰੌਲਾ ਪਾਇਆ ਮੈਂ॥
ਵੀਰੋ ਆਯਾ ਸਤਾਰਾ ਨਾ ਜਾਵੇ ਖਾਲੀ,
ਮਾਤਾ ਆਖ਼ਰੀ ਵਾਸਤਾ ਪਾਇਆ ਮੈਂ॥

ਸ : ਸਖਤ ਤੇ ਸਖਤ ਅਜਾਬ ਝਲੇ,
ਦੁੱਖਾਂ ਵਿੱਚ ਮੈਂ ਤੁਸਾਂ ਨੂੰ ਪਾਲਿਆ ਈ॥
ਗਿਦੜ ਖਾ ਗਏ ਖੇਤ ਚਰੂੰਡ ਮੇਰਾ,
ਰਾਖੀ ਜਿਸ ਦੀ ਤੁਸਾਂ ਬਠਾਲਿਆ ਈ॥
ਐਵੇਂ ਪੀ ਕੇ ਦੁੱਧ ਹਰਾਮ ਕੀਤਾ,
ਨਾਮ ਵਡਿਆਂ ਦੇ ਤਾਈਂ ਗਾਲਿਆ ਈ॥
ਮੇਰੇ ਬੱਚੜਿਓ! ਆ ਲਵੋ ਸਾਰ ਮੇਰੀ,
ਮਾਤਾ ਰੋਇਕੇ ਨੀਰ ਬਹਾ ਲਿਆ ਈ॥

ਹ : ਹਾਲ ਹੋਇਆ ਮੇਰਾ ਅੱਤ ਭੈੜਾ,
ਕਿਹਾ ਪਿਆ ਬੱਦ ਤੁਖਮ ਥੀਂ ਵਾਹ ਮੈਨੂੰ॥
ਕੁਛੜ ਬੈਠ ਫਰੰਗ ਨੇ ਦਗ਼ਾ ਕੀਤਾ,
ਮਾਰੀ ਛੁਰੀ ਸੀਨੇ ਕੀਤਾ ਘਾਹ ਮੈਨੂੰ॥
ਮੇਰੇ ਲਾਡਲੇ ਪਾੜ ਬ੍ਰਬਾਦ ਕੀਤੇ,
ਲੱਗਾ ਜਿਗ੍ਰ ਜੁਦਾਈ ਦਾ ਦਾਹ ਮੈਨੂੰ॥
ਹਥਾਂ ਬਾਝ ਕਰਾਰਿਆਂ ਕਹੇ ਮਾਤਾ,
ਮੁਸ਼ਕਲ ਆਵਸੀ ਸੁੱਖਾਂ ਦਾ ਸਾਹ ਮੈਨੂੰ॥

ਕ : ਕੈਹਰ ਕੀਤਾ ਏਨਾਂ ਜ਼ਾਲਮਾਂ ਨੇ,
ਲਿਆ ਲੁੱਟ ਮੈਨੂੰ ਕੁਝ ਛੱਡਿਆ ਨਾ॥

ਮੁੱਖ ਬੰਦ ਕੀਤਾ ਮੇਰਾ ਬੋਲਣੇ ਤੇ,
ਗੁੱਝੀ ਮਾਰ ਮਾਰੀ ਲਹੂ ਕਢਿਆ ਨਾ॥
ਫੜ ਕੇ ਛੁਰੀ ਜ਼ਾਲਮ ਛਾਤੀ ਆ ਬੈਠਾ,
ਬਿਸਮਲ ਨੀਮ ਕੀਤੀ ਗਲਾ ਵਢਿਆ ਨਾ॥
ਲੱਖ ਲੱਖ ਵਾਰੀ ਮਾਤਾ ਕੂਕ ਚੁਕੀ,
ਏਹ ਫਰੰਗ ਪਾਪੀ ਪਿਛਾ ਛੱਡਿਆ ਨਾ॥

ਖ : ਖਬ਼ ਨਹੀਂ ਕੀ ਭਾਣੀ ਰੱਬ ਤਾਈਂ,
ਸੁਤੇ ਪੁੱਤ੍ਰ ਨੀਂਦ ਪਿਛਾ ਛੱਡਿਆ ਨਾ॥
ਕਢੇ ਬੌਹਤ ਤ੍ਰਲੇ ਮਿਨਤਾਂ ਕੀਤੀਆਂ ਮੈਂ,
ਪਿਆ ਮੂੰਹ ਪਾਣੀ ਤਾਂ ਭੀ ਕਢਿਆ ਨਾ॥
ਹੁਣ ਤਾਂ ਆਖ਼ਰੀ ਲਬਾਂ ਪਰ ਸਾਸ ਆਇਆ,
ਚੁੱਪ ਰਹੇ ਮੇਰਾ ਦਿਲ ਵਢਿਆ ਨਾ॥
ਮੇਰੇ ਬੱਚੜਿਓ ਮਰੀ ਕਿ ਮਰੀ ਮਾਤਾ,
ਜੇ ਫਰੰਗ ਡਾਕੂ ਘਰੋਂ ਕੱਢਿਆ ਨਾ॥

ਗ : ਗਜ਼ਬ ਕੀਤਾ ਏਸ ਫਰੰਗ ਜ਼ਾਲਮ,
ਮੇਰਾ ਮਹੱਲ ਬੇਕੀਮਤੀ ਲੁੱਟ ਲਿਆ॥
ਜਿਸ ਦੀ ਚਮਕ ਸੀ ਵਿੱਚ ਜਹਾਨ ਸਾਰੇ,
ਸੂਰਜ ਪਕੜ ਅਕਾਸ਼ ਥੀਂ ਸੁੱਟ ਲਿਆ॥
ਸੁਤਾ ਦੇਖ ਭਾਰਤ ਗਿਦੜਾਂ, ਬਾਂਦਰਾਂ ਨੇ,
ਮਾਰਨ ਲਈ ਹਥੋਂ ਪੈਰੋਂ ਜੁੱਟ ਲਿਆ॥
ਪਾਸਾ ਪਰਤਦੇ ਨਹੀਂ ਸੁਤੇ ਸ਼ੇਰ ਮੇਰੇ,
ਮਾਤਾ ਕਹੇ ਮੇਰਾ ਗੱਲ ਘੁੱਟ ਲਿਆ॥

ਘ : ਘਰੋਂ ਬਾਹਰੋਂ ਧੱਕੇ ਵਜਦੇ ਨੇ,
ਮੇਰੇ ਸਮਝਦੇ ਪੁੱਤ ਨਦਾਨ ਕਿਓਂ ਨਹੀਂ॥
ਫਿਰਨ ਦੇਸ਼ ਪ੍ਰਦੇਸ਼ ਖੁਆਰ ਹੁੰਦੇ,
ਇਜਤ ਆਣ ਦਾ ਕਰਨ ਧਿਆਨ ਕਿਓਂ ਨਹੀਂ॥
ਧਕੇ ਪੈਣ ਚੌਤ੍ਰਫ ਨਾ ਕੰਨ ਕੁਸਕਨ,
ਓ ਬੇਗ਼ੈਰਤ ਮਰਨ ਮਰਾਨ ਕਿਓਂ ਨਹੀਂ॥
ਉੱਤੇ ਜਿਨ੍ਹਾਂ ਦੇ ਸੀ ਬੌਹਤ ਮਾਣ ਮੇਰਾ,
ਮਾਤਾ ਕਹੇ ਅੱਜ ਮੇਰੀ ਪਛਾਨ ਕਿਓਂ ਨਹੀਂ॥

ਚ : ਚੌਹੀਂ ਤ੍ਰਫੀਂ ਭਾਂਬੜ ਮਚਦਾ ਏ,
ਆਹ ! ਕਿਵੇਂ ਹੋਇਆ ਮੰਦਾ ਹਾਲ ਮੇਰਾ॥
ਕੋਈ ਨਹੀਂ ਦਰਦੀ ਲਵੇ ਸਾਰ ਮੇਰੀ,
ਨੇੜੇ ਆ ਗਿਆ ਏਹ ਇੰਤਕਾਲ ਮੇਰਾ॥
ਪਾਪਣ ਅੱਗ ਗ਼ੁਲਾਮੀ ਦੀ ਝੁਲਸ ਦਿੱਤਾ,
ਚੇਹਰਾ ਚਮਕਦਾ ਸੀ ਲਾਲੋ ਲਾਲ ਮੇਰਾ॥
ਕਿਵੇਂ ਬਚਾਂਗੀ ਰੋਇਕੇ ਕਹੇ ਮਾਤਾ,
ਪਿੱਛਾ ਛੱਡਦਾ ਨਹੀਂ ਚੰਡਾਲ ਮੇਰਾ॥

ਛ : ਛੱਡਦਾ ਨਹੀਂ ਫਰੰਗ ਪਿੱਛਾ,
ਮੈਂ ਤਾਂ ਵਾਸਤਾ ਰੱਬ ਦਾ ਪਾ ਥੱਕੀ॥
ਕਰੇ ਦਾਦ ਨਾ ਸੁਣੇ ਫਰਯਾਦ ਪਾਪੀ,
ਮੈਂ ਨਖਸਮੜੀ ਬੌਹਤ ਕੁਰਲਾ ਥੱਕੀ॥
ਆਵੇ ਰੈਹਮ ਨਾ ਏਸ ਬਦਮਾਸ਼ ਤਾਈਂ,
ਰੋ ਰੋ ਹੰਝੂਆਂ ਨਦੀ ਵਹਾ ਥੱਕੀ॥
ਦੇਵਾਂ ਦੋਸ਼ ਕਿਸੇ ਨੂੰ ਕੀ ਕਹੇ ਮਾਤਾ,
ਸਮਝਣ ਪੁੱਤ ਨਾ ਬੌਹਤ ਸਮਝਾ ਥੱਕੀ॥

ਜ : ਜਿਸਮ ਸ਼ਕੰਜੇ ਦੇ ਵਿੱਚ ਆਇਆ,
ਮੇਰੀ ਜਾਨ ਸ਼ੇਰੋ ਤਲਮਲੌਣ ਲੱਗੀ॥
ਠੰਡੀ ਹਵਾ ਇਨਸਾਫ਼ ਦੀ ਦੂਰ ਹੋਈ,
ਜ਼ੁਲਮ ਤਪਸ਼ ਥੀਂ ਜਿੰਦ ਘਬਰੌਣ ਲੱਗੀ॥
ਫਲੀ ਫੁਲੀ ਆਜ਼ਾਦੀ ਦੇ ਬਾਗ਼ ਅੰਦ੍ਰ,
ਬੇਲ ਜਿੰਦਗੀ ਦੀ ਕਮਲੌਣ ਲੱਗੀ॥
ਆਏ ਖਿਜਾਂ ਦੀ ਰੁਤ ਫਰੰਗ ਜਾਲਮ,
ਭਾਰਤ ਵਰਸ਼ ਦੀ ਕਲੀ ਮੁਰਝੌਣ ਲੱਗੀ॥

ਝ : ਝੂਰਦੇ ਅੰਨ ਨੂੰ ਮਰਨ ਭੁੱਖੇ,
ਲੱਖਾਂ ਮਣਾਂ ਅਨਾਜ ਕਮੌਣ ਵਾਲੇ॥
ਪਾਟੇ ਕੱਪੜੇ ਲੀਰ ਕਚੀਰ ਪੈਹਨਣ,
ਅਤਲਸ, ਜਰੀ, ਦੁਸਾਲੇ ਹੰਡੌਣ ਵਾਲੇ॥
ਜੱਮੀ ਸਿਕਰੀ ਬੁਲਾਂ 'ਤੇ ਜੀਭ ਫੇਰਨ,

ਹੱਥ ਸ਼ੇਰ ਦੀ ਮੁੱਛ ਨੂੰ ਪੌਣ ਵਾਲੇ॥
ਮਾਤਾ ਕਹੇ ਫਰੰਗ ਨੇ ਤੰਗ ਕੀਤੇ,
ਮੇਰੇ ਸ਼ੇਰ ਆਜ਼ਾਦ ਕਹਲੌਣ ਵਾਲੇ॥

ਞ : ਵਾਂਗ ਇੰਞਾਣਿਆਂ ਪੁੱਤ ਮੇਰੇ,
ਕੇਹੜੀ ਗਲ ਤੋਂ ਵਾਸਤੇ ਪੌਣ ਲਗੇ॥
ਦੇਖੋ ਕੇਹਾ ਜਮਾਨੇ ਦਾ ਤੌਰ ਫਿਰਿਆ,
ਸ਼ੇਰ ਕੁੱਤਿਆਂ ਤੋਂ ਡਰ ਖਾਣ ਲਗੇ॥
ਭੈੜੀ ਸੰਗਤੇ ਬੈਠ ਬਦਨਾਮ ਹੋਏ,
ਸ਼ੇਰ ਨਸਲ ਤਾਂਈ ਦਾਗ ਲਾਣ ਲਗੇ॥
ਸੋਇਨ ਚਿੜੀ ਸੀ ਆਖਦਾ ਜੱਗ ਸਾਰਾ,
ਮੇਰੇ ਲਾਲ ਕਿਓਂ ਕਾਗ ਕਹਾਣ ਲਗੇ॥

ਟ : ਟੈਹਿਕਦੇ ਸੀ ਮੇਰੇ ਬਾਗ਼ ਅੰਦ੍ਰ,
ਸੇਬ, ਤੂਤ, ਸ਼ਹਤੂਤ, ਅਨਾਰ ਇੱਕ ਦਿਨ॥
ਕਿਓੜਾ, ਮੋਤੀਆ, ਚੰਬੇ, ਗੁਲਾਬ ਗਿਰਦੇ,
ਚੜਿਆ ਇਸ਼ਕਪੇਚਾ ਪੇਚ ਮਾਰ ਇੱਕ ਦਿਨ॥
ਸਰੂ ਅਤੇ ਸ਼ਮਸ਼ਾਦ ਅਸਮਾਨ ਢੁਕੇ,
ਜਾਣੀ ਕੁਦਰਤੀ ਬਣੇ ਮੁਨਾਰ ਇੱਕ ਦਿਨ॥
ਰੋਵੇ ਮਾਤਾ ਅਕੀਂ ਢਕੀਂ ਜੋਰ ਪਾਯਾ,
ਸੈਹਕਣ ਬੇਲ ਬੂਟੇ ਖੁਸ਼ਬੂਦਾਰ ਇੱਕ ਦਿਨ॥

ਠ : ਠੋਕਰਾਂ ਖਾਂਦਿਆਂ ਡੇਰ ਹੋਈ,
ਹੋਈ ਆਂ ਬਾਵਰੀ ਅਤੇ ਦੀਵਾਨੀਆਂ ਮੈਂ।
ਨੇਜੇ ਮਾਰ ਜਾਲਮ ਚਕਨਾਚੂਰ ਕੀਤੀ,
ਦੱਸਾਂ ਕਿਸ ਨੂੰ ਜਖਮ ਨਸ਼ਾਨੀਆਂ ਮੈਂ॥
ਮੇਰੇ ਜਿਗਰ ਵਿੱਚੋਂ ਡਾਢਾ ਹੌਲ ਉਠੇ,
ਦੱਸਾਂ ਕਿਸ ਨੂੰ ਭਲਾ ਹੈਰਾਨੀਆਂ ਮੈਂ॥
ਕਾਹਨੂੰ ਘੂਕ ਸੁਤੇ ਮੇਰੇ ਸ਼ੇਰ ਪੁੱਤ੍ਰ,
ਮਾਤਾ ਕੂੰਜ ਵਾਗੂੰ ਕੁਰਲਾਨੀਆਂ ਮੈਂ॥

ਡ : ਡਰਦਿਆਂ ਦੀ ਟੱਟੀ ਚੌੜ ਹੋਵੇ,
ਸ਼ੇਰੋ ਨਾਮ ਤਾਂਈ ਲਾਵੋ ਦਾਗ ਕਾਹਨੂੰ॥

ਡਰਦੇ ਘੁਗੀਆਂ ਤੋਂ ਜੇਕਰ ਫ਼ਟਕਣਾ ਨਹੀਂ,
ਦੂੰਬਦਾਰ ਕਹੌਣਾ ਬਾਜ ਕਾਹਨੂੰ॥
ਸ਼ਕਲ ਮੌਤ ਦੀ ਵੇਖ ਕੇ ਪਏ ਡਰਦੇ,
ਰੌਲਾ ਪਾਂਵਦੇ ਹੋ ਲੈਣਾ ਰਾਜ ਕਾਹਨੂੰ॥
ਤੁਸਾਂ ਲਈ ਮਾਤਾ ਹਿੰਦ ਮਾਤ ਹੋਈ,
ਸ਼ੇਰੋ ਤੁਸੀਂ ਹੋਏ ਬੇ ਮੁਤਾਜ ਕਾਹਨੂੰ॥

ਢ : ਢਾਕ ਟੁੱਟੀ ਮੇਰੇ ਏਨੀਂ ਗਲੀਂ,
ਕੂੜੇ ਪਯਾਰ ਭੁਲੀ ਕੁਝ ਵਚਾਰਿਆ ਨਾ॥
ਰੋਂਦੇ ਦੇਖ ਲਾਇਆ ਗਲ ਗੋਰਿਆਂ ਨੂੰ,
ਸੱਪ ਹੱਥ ਆਯਾ ਜਾਨੋਂ ਮਾਰਿਆ ਨਾ॥
ਕਾਹਨੂੰ ਤਰਸ ਕੀਤਾ ਉੱਤੇ ਦੁਸ਼ਮਣਾਂ ਦੇ,
ਰਾਜਨੀਤ ਦੀ ਰੀਤ ਨੂੰ ਧਾਰਿਆ ਨਾ॥
ਤਾਂਹੀ ਅੱਜ ਬੁੜਾਪੇ ਵਿੱਚ ਪੈਣ ਧਕੇ,
ਮਾਤਾ ਵਕਤ ਸਿਰ ਵਕਤ ਚਤਾਰਿਆ ਨਾ॥

ਣ : ਅਣਗਿਣਤ ਮੁਸੀਬਤਾਂ ਪੇਸ਼ ਆਈਆਂ,
ਦੁੱਖਾਂ ਵਿੱਚ ਹੀ ਸੈਂਕੜੇ ਸਾਲ ਹੋ ਗਏ।
ਜਦ ਦੇ ਜ਼ੁਲਮ ਹਨੇਰੀ ਦੇ ਵਗੇ ਬੁੱਲੇ,
ਲੱਖਾਂ ਸ਼ੇਰ ਮੇਰੇ ਬੇਮਿਸਾਲ ਹੋ ਗਏ।
ਜਿਉਂ ਜਿਉਂ ਦੇਵਤੇ ਧਰਮ ਦੀ ਭੇਂਟ ਮੰਗੀ,
ਕੁਰਬਾਨ ਮੇਰੇ ਲੱਖਾਂ ਲਾਲ ਹੋ ਗਏ।
ਹੋ ਕੇ ਅਸਲ ਦੀ ਨਸਲ ਤੇ ਸ਼ੇਰ ਮਰਦੋ,
ਦੁਖੀ ਦੇਖ ਮਾਤਾ ਕਿਸ ਖਿਯਾਲ ਹੋ ਗਏ।

ਤ : ਤਰਲਿਆਂ 'ਤੇ ਕਾਹਨੂੰ ਜੋਰ ਪਾਇਆ,
ਮੇਰੀ ਕੁੱਖ ਥੀਂ ਚੁੰਘ ਕੇ ਸ਼ੀਰ ਸ਼ੇਰੋ।
ਜੇ ਕਰ ਤੁਸੀ ਸ਼ੇਰਾਂ ਵਾਲੇ ਕੰਮ ਛੱਡੇ,
ਤਾਂਹੀਂ ਅੱਜ ਹੋ ਰਹੇ ਦਿਲਗੀਰ ਸ਼ੇਰੋ।
ਅਜੇ ਹਈ ਵੇਲਾ ਸੰਭਲ ਜਾਵਣੇ ਦਾ,
ਕਰੋ ਗਦਰ ਫੜ ਜਲਦ ਸ਼ਮਸ਼ੀਰ ਸ਼ੇਰੋ।
ਮਾਤਾ ਕਹੇ ਕੱਢੋ ਜਲਦੀ ਗੋਰਿਆਂ ਨੂੰ,
ਦਿਸੇ ਆਖ਼ਰੀ ਏਹੋ ਤਦਬੀਰ ਸ਼ੇਰੋ।

ਥ: ਥੁੱਕ ਕੇ ਹੱਥ 'ਤੇ ਚੱਟ ਜਾਵੇ,
ਏਹ ਬੇਸ਼ਰਮ ਫਰੰਗ ਮਕਾਰ ਭਾਰਾ।
ਰਿਹਾ ਖੇਡਦਾ ਨਾਲ ਪਿਯਾਰ ਪੈਹਲੇ,
ਮੌਕਾ ਦੇਖ ਕੀਤਾ ਘਲੂਘਾਰ ਭਾਰਾ।
ਗੁਝੀ ਛੁਰੀ ਜ਼ਾਲਮ ਜੜ੍ਹਾਂ ਕਟੀਆਂ ਸੂ,
ਜ਼ਾਹਰਾ ਰਿਹਾ ਬਣਿਆ ਦਿਲਦਾਰ ਭਾਰਾ।
ਜਿਸਦੇ ਰਾਜ ਅੰਦਰ ਮੌਜਾਂ ਮਾਣਦਾ ਸੀ,
ਮਾਤਾ ਭੁਲ ਬੈਠਾ ਦਗੇਦਾਰ ਭਾਰਾ।

ਦ : ਦੁੱਖ ਤੇ ਦੁੱਖ ਹਜ਼ਾਰ ਪੈ ਗਏ,
ਮੇਰੀ ਸੋਚਣੋਂ ਅਕਲ ਹੈਰਾਨ ਰੈਹ ਗਈ।
ਪਾ ਕੇ ਤੰਦ ਫਰੰਗ ਨੇ ਬੰਦ ਕੀਤੀ,
ਖਿਚੀ ਪਿਛਾਂ ਦੀ ਪਿਛਾਂ ਜ਼ਬਾਨ ਰੈਹ ਗਈ।
ਛੁਰੀ ਜ਼ੁਲਮ ਦੀ ਮਾਰ ਬਦਹਾਲ ਕੀਤੀ,
ਮੇਰੀ ਅੱਖੀਆਂ ਦੀ ਮਧਮ ਸ਼ਾਨ ਰੈਹ ਗਈ।
ਮਾਤਾ ਲਾਲ ਮੇਰੇ ਸੁਤੇ ਜਕੜ ਲੀਤੇ,
ਕੀਲੀ ਲਟਕਦੀ ਤੀਰ ਕਮਾਨ ਰੈਹ ਗਈ।

ਧ: ਧਰਮ ਦਾ ਪਊਗਾ ਜ਼ੋਰ ਜਲਦੀ,
ਤੇਰਾ ਨਹੀਂ ਫਰੰਗੀਆ ਰਾਜ ਰੈਹਣਾ।
ਬੇਹਿਸਾਬ ਗੁਲਸ਼ਨ ਮੇਰੇ ਸਾੜ ਸੁਟੇ,
ਦਗੇਬਾਜ ਦਾ ਨਹੀਂ ਗੁਝਾ ਪਾਜ ਰੈਹਣਾ।
ਅਕਸਰ ਧਰਮ ਇਨਸਾਫ਼ ਦੀ ਜਿੱਤ ਹੁੰਦੀ,
ਤੇਰਾ ਪਾਪੀਆ ਨਹੀਂ ਤਖਤ ਤਾਜ ਰੈਹਣਾ।
ਚਿੜੀਆਂ ਨਜ਼ਰ ਪਈਆਂ ਬਾਜਾਂ ਭੁਖਿਆਂ ਨੂੰ,
ਮਾਤਾ ਕਹੇ ਨਹੀਂ ਰੋਕਿਆ ਬਾਜ ਰੈਹਣਾ।

ਨ: ਨਸਲ ਮੇਰੀ ਪਾਟੋ ਧਾੜ ਹੋਈ,
ਪਿਯਾ ਮੂੰਹ ਫਰੰਗੀਆਂ ਪਾਜੀਆਂ ਦਾ।
ਕਾਹਨੂੰ ਘੂਕ ਸੁੱਤੇ ਮੇਰੇ ਸਿੰਘ ਸੂਰੇ,
ਜਿਨ੍ਹਾਂ ਫਖਰ ਸ਼ਮਸ਼ੇਰ ਦੀ ਬਾਜੀਆਂ ਦਾ।
ਰਾਜਪੂਤ ਕਿਥੇ ਮੇਰੀ ਲਾਜ ਵਾਲੇ,

ਨਸ਼ਾ ਹਿੰਦੂਆਂ ਕਿਉਂ ਬੇਮੁਹਤਾਜੀਆਂ ਦਾ।
ਮਾਤਾ ਕਹੇ ਕਾਹਨੂੰ ਠੰਢਾ ਸਰਦ ਹੋਇਆ,
ਖੂਨ ਟਪਕਦਾ ਸੀ ਕਦੇ ਗਾਜ਼ੀਆਂ ਦਾ।

ਪ : ਪੀੜ ਕਢੀ ਮੇਰੀ ਰਤ ਸਾਰੀ,
ਡਿਗ ਡਿਗ ਪਵਾਂ ਤਤੀ, ਨਹੀਂ ਬਿਹਾ ਜਾਂਦਾ।
ਦਿਲ ਟੁੱਟਦਾ ਹੈ, ਦਮ ਰੁਕਦਾ ਹੈ,
ਮੇਰਾ ਕਾਲਜਾ ਬਚੜਿਓ ਢਿਹਾ ਜਾਂਦਾ।
ਸੀਨਾ ਚਾਕ ਹੈ ਹੋਯਾ ਏਹਨੀਂ ਗਲੀਂ,
ਜ਼ਬਾਂ ਥਥਕਦੀ, ਨਹੀਂ ਲਫਜ਼ ਕਿਹਾ ਜਾਂਦਾ।
ਜਲਦੀ ਗਦਰ ਹਕੀਮ ਨੂੰ ਹਾਕ ਮਾਰੋ,
ਮਾਤਾ ਕਹੇ ਹੁਣ ਦੁੱਖ ਨਹੀਂ ਸਿਹਾ ਜਾਂਦਾ।

ਫ : ਫੇਰ ਮਥੇ ਤਾਈਂ ਠੋਰਸੋਗੇ,
ਗਿਆ ਵਕਤ ਮਰਦੋ ਹੱਥ ਆਉਣਾ ਨਹੀਂ।
ਪਏ ਝੂਰਸੋ ਗੇ ਖੇਡਾਂ ਖੇਡੀਆਂ ਨੂੰ,
ਤੁਸਾਂ ਰੋਂਦਿਆਂ ਕਿਨੇ ਵਰਾਉਣਾ ਨਹੀਂ।
ਜਦ ਫਰੰਗ ਕਸਾਈ ਦੇ ਵਸ ਪੈ ਗਏ,
ਤੁਸਾਂ ਮਰਦਿਆਂ ਕਿਨੇ ਛੁਡਾਉਣਾ ਨਹੀਂ।
ਜਦੋਂ ਜੋਤ ਮਾਤਾ ਵਾਲੀ ਮਾਤ ਹੋਈ,
ਤੁਸਾਂ ਬਚੜਿਓ ਝਟ ਲੰਘਾਉਣਾ ਨਹੀਂ।

ਬ : ਬੁਰਾ ਹੁੰਦਾ ਦੋਸਤ ਦਿਲੀ ਦੁਸ਼ਮਣ,
ਯਾਰੀ ਲਾਇਕੇ ਕੰਮ ਖਰਾਬ ਕਰਨਾ।
ਜ਼ਾਹਰਾ ਨੇਕ ਸੀਰਤ, ਸੁਖਨ ਨੇਕ ਕੈਹਣੇ,
ਗੋਸ਼ੇ ਬੈਠ ਸ਼ੈਤਾਨ ਥੀਂ ਸਬਕ ਪੜ੍ਹਨਾ।
ਜ਼ਾਹਰਾ ਮੈਹਕ ਮਾਰੇ ਕੇਉੜੇ, ਅਤਰ ਵਾਂਗੂੰ,
ਵਿੱਚੇ ਵਿੱਚ ਪਖਾਨੇ ਦੇ ਵਾਂਗ ਸੜਨਾ।
ਜੇਹੜੇ ਠਗੀਆਂ ਕਰਦੇ ਨੇ ਯਾਰ ਬਣ ਕੇ,
ਮਾਤਾ ਕਹੇ ਤਿਨ੍ਹਾਂ ਮੰਦੇ ਹਾਲ ਮਰਨਾ।

ਭ : ਭਜ ਗਈਆਂ ਮੇਰੀ ਭੁਜਾਂ ਦੋਵੇਂ,
ਜ਼ਖਮੀ ਜ਼ਾਲਮਾ ਜਿਸਮ ਤਮਾਮ ਕੀਤਾ।

ਰਹੀ ਸਮਝਦੀ ਮੈਂ ਸ਼ਾਇਦ ਖੇਡਦਾ ਹੈ,
ਦਗੇਬਾਜ਼ ਨੇ ਕੰਮ ਤਮਾਮ ਕੀਤਾ।
ਪਾਪੀ ਲੁਟ ਕੇ ਨਹੀਂ ਕਨਾਇਤ ਕੀਤੀ,
ਮੈਨੂੰ ਦੇਸ਼ ਬਦੇਸ਼ ਬਦਨਾਮ ਕੀਤਾ।
ਮਾਤਾ ਕਹੇ ਉਡ ਜਾਵਸੀ ਨਾਮ ਜਲਦੀ,
ਜੇਕਰ ਗਦਰ ਦਾ ਨਾ ਇੰਤਜ਼ਾਮ ਕੀਤਾ।

ਮ : ਮੁਦਤਾਂ ਗੁਜ਼ਰੀਆਂ ਵਿੱਚ ਦੁੱਖਾਂ,
ਡਾਹਢੀ ਅੱਜ ਹੋ ਗਈ ਬਿਮਾਰ ਹਾਂ ਮੈਂ।
ਦੁੱਖ ਵਧਦਾ ਵਧਦਾ ਵਧ ਗਿਆ,
ਮੁਹਲਕ ਮਰਜ਼ ਨੇ ਕੀਤੀ ਲਚਾਰ ਹਾਂ ਮੈਂ।
ਫੋੜੇ ਉਗਦੇ 'ਤੇ ਦਾਰੂ ਨਹੀਂ ਕੀਤੀ,
ਜਿਸਮ ਗਲ ਰਿਹਾ ਹੋਈ ਬੇਜ਼ਾਰ ਹਾਂ ਮੈਂ।
ਦਾਰੂ ਦਸਦੀ ਹਾਂ ਜਲਦ ਕਰੋ ਪੁੱਤਰੋ,
ਬਸ ਗਦਰ ਸੰਦੀ ਤਲਬਗਾਰ ਹਾਂ ਮੈਂ।

ਯ : ਯਾਦ ਕਰ ਕਰ ਪਈ ਝੂਰਦੀ ਹਾਂ,
ਕੇਹੇ ਨਾਜ਼ ਅੰਦਰ ਤਤੀ ਪਲੀ ਸੀ ਮੈਂ।
ਕਮਰ ਵਾਂਗ ਕਮਾਨ ਦੇ ਝੁਕੀ ਮੇਰੀ,
ਕਦੇ ਵਾਂਗ ਸ਼ਮਸ਼ਾਦ ਦੇ ਖਲੀ ਸੀ ਮੈਂ।
ਰੰਗ ਜ਼ਰਦ ਤੇ ਹੋਰ ਸਿਆਹ ਹੋਇਆ,
ਕਦੇ ਸੁਰਖ ਸੰਧੂਰ ਦੀ ਡਲੀ ਸੀ ਮੈਂ।
ਅਕਾਂ ਵਾਂਗ ਮਾਤਾ ਸੰਦੀ ਕਦਰ ਭੀ ਨਹੀਂ,
ਕਦੇ ਖਿੜੀ ਚਮੇਲੀ ਦੀ ਕਲੀ ਸੀ ਮੈਂ।

ਰ : ਰੋਂਦਿਆਂ ਤੇ ਭਲਾ ਬਣੂਗਾ ਕੀ,
ਉਠੋ ਮਰਦੋ ਕਿਉਂ ਹੌਸਲੇ ਹਾਰ ਬੈਠੇ।
ਪੈਰ ਪੈਰ ਉੱਤੇ ਪਏ ਤਰੈਹਕਦੇ ਹੋ,
ਆਣ ਧਰਮ ਤੇ ਸ਼ਰਮ ਵਿਸਾਰ ਬੈਠੇ।
ਸ਼ੇਰਾਂ ਵਾਂਗ ਆਜ਼ਾਦ ਹੋ ਫਿਰੋ ਖੁਲ੍ਹੇ,
ਵਾਂਗ ਗਿਦੜਾਂ ਕਿਉਂ ਦਿਲ ਹਾਰ ਬੈਠੇ।
ਜੇਕਰ ਅਸਲ ਦੀ ਨਸਲ ਥੀਂ ਜਨਮ ਲੀਤਾ,
ਮਾਤਾ ਰੋਂਦੜੀ ਨੂੰ ਕਿਉਂ ਵਸਾਰ ਬੈਠੇ।

ਲ : ਲੋਕ ਪਰਲੋਕ ਵਿੱਚ ਪੈਣ ਧੱਕੇ,
ਹੋ ਕੇ ਮਰਦ ਵੀ ਤੁਸਾਂ ਨੂੰ ਸ਼ਰਮ ਕਿਉਂ ਨਹੀਂ?
ਹਿੰਦੁਸਤਾਨੀ ਗ਼ੁਲਾਮ ਹਨ ਗੋਰਿਆਂ ਦੇ,
ਦੁਨੀਆ ਕਹੇ ਹੁੰਦਾ ਸੀਨੇ ਵਰਮ ਕਿਉਂ ਨਹੀਂ?
ਹਿੰਦੂ, ਸਿੰਘ, ਗਾਜ਼ੀ, ਰਾਜਪੂਤ ਬਾਂਕੇ,
ਸ਼ੇਰਾਂ ਵਿੱਚ ਸ਼ੇਰਾਂ ਵਾਲੇ ਕਰਮ ਕਿਉਂ ਨਹੀਂ?
ਹਿੰਦੂ, ਕੁਲੀ, ਡਰਟੀ ਤੁਸਾਂ ਨੂੰ ਕੈਹਣ ਗੋਰੇ,
ਹਿੰਦੀ ਮਰ ਜਾਂਦੇ ਨਾਲ ਸ਼ਰਮ ਕਿਉਂ ਨਹੀਂ?

ਵ : ਵਾਉ ਜ਼ਮਾਨੇ ਦੀ ਫਿਰੀ ਕਿਕੂੰ,
ਮੇਰੇ ਪਾਪੀਆਂ ਨੇ ਬਾਗ਼ ਸਾੜ ਸੁਟੇ।
ਆਪਸ ਵਿੱਚ ਲੜਾ ਕੇ ਗਰਕ ਕੀਤੇ,
ਮੇਰੇ ਸ਼ੇਰ ਪੁੱਤਰ ਕਿਵੇਂ ਪਾੜ ਸੁਟੇ।
ਏਹਨਾਂ ਗੋਰਿਆਂ ਦਗੇ ਦੇ ਬੋਰਿਆਂ ਨੇ,
ਮੇਰੇ ਵਸਦੇ ਸ਼ਹਰ ਉਜਾੜ ਸੁਟੇ।
ਮਾਤਾ ਕਹੇ ਫਰੰਗੀਆਂ ਦਗੇਬਾਜ਼ਾਂ,
ਮੇਰੀ ਜਿੰਦ ਦੇ ਥੰਮ ਉਖਾੜ ਸੁਟੇ।

ੜ : ਆੜ ਅੰਦਰ ਦਗੇਬਾਜ਼ ਬੈਠਾ,
ਤੁਸਾਂ ਗੁਰਮੁਖੋ ਅੱਖੀਆਂ ਮੀਟੀਆਂ ਕਿਉਂ?
ਮਿਠਾ ਬੋਲ ਜ਼ਾਲਮ ਪਿਯਾ ਘਾਤ ਕਰਦਾ,
ਤੁਸਾਂ ਭੋਲਿਓ ਲਾਈਆਂ ਪਰੀਤੀਆਂ ਕਿਉਂ?
ਜਲਦੀ ਗਦਰ ਕਰਕੇ ਕੱਢੋ ਗੋਰਿਆਂ ਨੂੰ,
ਸੱਟਾਂ ਖਾਇਕੇ ਲਵੋ ਕਚੀਚੀਆਂ ਕਿਉਂ?
ਲੜਨ ਮਰਨ ਹੈ ਸ਼ੇਰਾਂ ਦਾ ਕੰਮ ਪੈਹਲਾ,
ਮਾਤਾ ਕਹੇ ਭੁਲ ਫੜੀਆਂ ਕੁਰੀਤੀਆਂ ਕਿਉਂ?

ਸੌਣ ਸਖਤ ਤੇ ਸਖਤ ਅਜ਼ਾਬ ਡਾਢੇ,
ਮੇਰੀ ਜਾਨ ਕੁੜਿਕੀ ਵਿੱਚ ਅੜੀ ਹੈ ਵੇ॥
ਮੇਰੇ ਪੇਸ਼ ਪਲੇਗ ਤੇ ਕਾਲ ਪਾਇਆ,
ਮੌਤ ਸਦਾ ਉੜੀਕਦੀ ਖੜੀ ਹੈ ਵੇ॥
ਸਦਾ ਬੀਤਦਾ ਹੈ ਕਤਲਾਮ ਸਿਰ 'ਤੇ,
ਜ਼ਾਲਮ ਜ਼ੁਲਮ ਦੀ ਤੇਗ ਹੱਥ ਫੜੀ ਹੈ ਵੇ॥
ਹੱਥਾਂ ਬਾਝ ਕਰਾਰਿਆਂ ਸ਼ੇਰ ਮਰਦੋ,
ਭਾਰਤ ਵਰਸ਼ ਦੀ ਜਿੰਦੜੀ ਸੜੀ ਹੈ ਵੇ॥

ਭਾਦ੍ਰੋਂ ਭਲਾ ਚਾਹੁੰਦੇ ਜੇਕਰ ਜ਼ਿੰਦਗੀ ਦਾ,
ਨੇਕੀ ਖੱਟ ਲੌ ਬੀਰ ਬਲਵਾਨ ਹੋ ਕੇ॥
ਭੁੱਲਾ ਪਰਉਪਕਾਰ ਨਾ ਆਪ ਚੇਤੇ,
ਹਿੰਦੋਸਤਾਨ ਦੀ ਸ਼ੇਰ ਸਨਤਾਨ ਹੋ ਕੇ॥
ਭਾਰਤ ਵਰਸ਼ ਦੀ ਲਾਜ ਤੇ ਮਾਣ ਰੱਖੋ,
ਮੇਰੇ ਦੇਸ਼ ਦੀ ਸ਼ਾਨ ਕੁਰਬਾਨ ਹੋ ਕੇ॥
ਨੇਕ ਨਾਮ ਰੈਹਸੀ ਨੇਕੀ ਬੰਨੋ ਪੱਲੇ,
ਜ਼ਾਲਮ ਵੱਢ ਕੇ ਜੰਗ ਮੈਦਾਨ ਹੋ ਕੇ॥

ਅੱਸੂ ਅਸਾਂ ਨਾ ਭਾਵੰਦਾ ਜੀਉਣ ਚੰਗਾ,
ਸਾਡੇ ਕੱਢਦੀ ਮੌਤ ਪ੍ਰਾਨ ਕਿਉਂ ਨਹੀਂ॥
ਐਸੀ ਜ਼ਿੰਦਗੀ ਤੋਂ ਚੰਗਾ ਮਰਨ ਸਮਝੋ,
ਛੇਤੀ ਪਕੜ ਦੇ ਹੱਥ ਕ੍ਰਿਪਾਨ ਕਿਓਂ ਨਹੀਂ॥
ਦੂਰੇ ਦੂਰੇ ਪੁਕਾਰਦਾ ਜੱਗ ਸਾਰਾ,
ਚਿੱਤ ਤੁਸਾਂ ਦੇ ਜ਼ਰਾ ਸ਼ਰਮਾਨ ਕਿਓਂ ਨਹੀਂ॥
ਜੀਉਣਾ ਜਸ, ਅਪਜਸ ਦਾ ਮਰਨ ਚੰਗਾ,
ਅਜੇ ਸਮਝਦੇ ਬੀਰ ਬਲਵਾਨ ਕਿਓਂ ਨਹੀਂ॥

ਕੱਤਕ ਕੱਢ ਕਲੇਜੜਾ ਲਿਆ ਜ਼ਾਲਮ,
ਮੇਰੀ ਜਾਨ ਲਬਾਂ ਉੱਤੇ ਆਈ ਹੈ ਵੇ॥
ਨਾ ਏਹ ਮਾਰੇ, ਨਾ ਛੱਡੇ, ਨਾ ਜਾਨ ਕੱਢੇ,
ਭੈੜਾ ਪਾਪੀ ਏਹ ਜ਼ਾਲਮ ਕਸਾਈ ਹੈ ਵੇ॥
ਪਾਪੀ ਮਾਰਦਾ, ਦੇਵੇ ਨਾ ਰੋਣ ਬਿਲਕੁੱਲ,
ਛੇਲੀ ਵਸ ਬੱਘਯਾੜ ਦੇ ਆਈ ਹੈ ਵੇ॥

# ਗਦਰ ਪਾਰਟੀ ਬੀੜਾ ਚੁਕਿਆ

ਅਗਿਆਤ

ਗਦਰ ਪਾਰਟੀ ਬੀੜਾ ਚੁਕਿਆ ਹਿੰਦ ਆਜ਼ਾਦ ਕਰਾਵਨ ਦਾ।
ਆਓ ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ।

ਫੌਜ ਬਥੇਰੀ ਪਾਸ ਅਸਾਡੇ ਭਾਈ ਸਾਡੇ ਬੇੜਿਆਂ ਮੇਂ।
ਨਾਮ ਕਟੇ ਤੇ ਕਈ ਰਜਰਵੀਏ ਵਸਦੇ ਨੱਗਰ ਖੇੜਿਆਂ ਮੇਂ॥
ਲੋਕ ਹਿੰਦ ਦੇ ਬੜੇ ਸੁਦਾਈ ਫੱਸ ਗਏ ਮਜ਼੍ਹਬੀ ਝੇੜਿਆਂ ਮੇਂ।
ਰਾਜਨੀਤ ਦਾ ਪਤਾ ਨਾ ਕੋਈ ਝਗੜਨ ਪਏ ਬਖੇੜਿਆਂ ਮੇਂ॥

ਟੁਕੜੇ ਤੋਂ ਸਭ ਭੁੱਖੇ ਮਰਦੇ ਫ਼ਿਕਰ ਸੁਰਗ ਨੂੰ ਜਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ॥

ਹਿੰਦੂ, ਸਿੱਖ, ਮੁਸਲਮਾਨ ਸਾਰੇ ਇੱਕੋ ਕੌਮ ਅਸਾਡੀ ਹੈ।
ਏਹ ਬਦਮਾਸ਼ ਚਾਲਾਕ ਫਰੰਗੀ ਸਭ ਨੂੰ ਕੀਤਾ ਫਾਡੀ ਹੈ॥
ਆਪਸ ਵਿੱਚ ਇਤਫਾਕ ਨਾ ਕੀਤਾ ਵੱਡੀ ਭੁੱਲ ਅਸਾਡੀ ਹੈ।
ਟਰਕੀ, ਚੀਨ, ਮਿਸਰ ਤੇ ਕਾਬਲ, ਜਰਮਨ ਭੀ ਵੱਲ ਸਾਡੀ ਹੈ॥

ਆਓ ! 'ਕਠੇ ਹੋ ਕੇ ਲੜੀਏ ਵੇਲਾ ਹੈ ਮਿਲ ਜਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ॥

ਮੰਦ੍ਰ ਅਤੇ ਮਸੀਤਾਂ ਵਿੱਚੋਂ ਚੰਗੇ ਲੋਕ ਨਿਕਾਲੇ ਜੀ।
ਗੁਰੂਦਵਾਰੇ ਵੇਚਣ ਵਾਲੇ ਭਾਈ ਦਿਲ ਦੇ ਕਾਲੇ ਜੀ॥
ਰਾਏ ਬਹਾਦ੍ਰ, ਖਾਨ ਬਹਾਦ੍ਰ, ਬਾਂਦ੍ਰ ਪੂਛਾਂ ਵਾਲੇ ਜੀ।
ਖੁਫੀਆ ਦੇਸ਼ ਘਾਤ ਓਹ ਕਰਦੇ ਸਾਂਡੇ ਜੋ ਰਖਵਾਲੇ ਜੀ॥

ਇਹਨਾਂ ਪਾਪੀ ਲੋਕਾਂ ਕੋਲੋਂ ਫ਼ਿਕਰ ਕਰੋ ਬੱਚ ਜਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ।

ਲੁੱਟੀ ਲਈ ਲੈ ਜਾਵੰਦੇ ਫੜ ਲਓ ਖਾਂ,
ਉੱਚੀ ਮੈਂ ਗ਼ਰੀਬ ਦੀ ਦੁਹਾਈ ਹੈ ਵੇ॥

ਮਘਰ ਮੌਤ ਉਡੀਕਦੀ ਗੋਰ ਅੰਦਰ,
ਘੱਲ ਦਿੱਤੇ ਫਰੇਸ਼ਤੇ ਰਿੱਛ ਭੂਰੇ॥
ਨਾਲ ਕਾਲ ਪਲੇਗ ਦੇ ਜਾਨ ਮਾਰੀ,
ਸੱਠ ਲੱਖ ਏਹ ਸਾਲ ਦੇ ਕਰਨ ਪੂਰੇ॥
ਦੇਸ਼ ਭਗਤ ਪਯਾਰੇ ਕੀਤੇ ਬੰਦ ਸਾਰੇ,
ਮਿਸਟ੍ਰ ਤਿਲਕ, ਸਵਾਰਕਰ ਜੇਹੇ ਸੂਰੇ॥
ਜੀਉਣਾਂ ਚਾਹੋ ਤਾਂ ਕੱਢ ਦੇਵੋ ਜ਼ਾਲਮਾਂ ਨੂੰ,
ਕੀਨੇ ਪਕੜ ਫਰੰਗ ਦੇ ਲਾਓ ਹੂਰੇ॥

ਪੋਹ ਪਏ ਤੜਫਦੇ ਵਾਂਗ ਮੱਛੀ,
ਮੇਰੇ ਹਿੰਦ ਦੇ ਲਾਡਲੇ ਸ਼ੇਰ ਮੀਆਂ॥
ਬਾਜ਼ੀ ਲਗੀ ਸਿਰ ਧੜਾਂ ਦੀ ਨਾਲ ਦੁਸ਼ਮਣ,
ਲਏ ਆਨ ਫਰੰਗ ਨੇ ਘੇਰ ਮੀਆਂ॥
ਹੁਣ ਭਾਵੇਂ ਫਰੰਗ ਨਾ ਜਾਊ ਸੁੱਕਾ,
ਬੱਚੇ ਹਿੰਦ ਭੀ ਹੋਏ ਦਲੇਰ ਮੀਆਂ॥
ਕਢੋ ਗੁਮਰ ਤੇ ਹਿੰਦ ਨੂੰ ਕਰੋ ਸੁਖੀਆ,
ਸ਼ੇਰੋ ਜੰਮਨਾ ਨਹੀਂ ਫੇਰ ਫੇਰ ਮੀਆਂ॥

ਚੜ੍ਹਦੇ ਮਾਘ ਮੁਸੀਬਤਾਂ ਪੇਸ਼ ਪਈਆਂ,
ਐਪਰ ਨਾਲ ਅਜ਼ਾਦੀ ਭੀ ਫੁੱਲ ਹੋਇਆ॥
ਕਿਸੇ ਰੋਜ਼ ਸੀ ਚਮਕਦਾ ਹਿੰਦ ਹੀਰਾ,
ਅੱਜ ਕੁੱਲ ਜਹਾਨ ਤੋਂ ਗੁੱਲ ਹੋਇਆ॥
ਜੇਹੜਾ ਅੱਜ ਮੌਕਾ ਸਾਡੇ ਹੱਥ ਅੰਦਰ,
ਕਦੇ ਨਹੀਂ ਜਹਾਨ ਤੇ ਭੁੱਲ ਹੋਇਆ॥
ਸ਼ਹੀਦੀ ਅਤੇ ਕੁਰਬਾਨੀ ਦਾ ਜੰਗ ਖੁਲਾ,
ਜਿਸ ਦਾ ਮੁੱਲ ਨਾ ਬੌਹਤ ਅਮੁਲ ਹੋਇਆ॥

ਚੜ੍ਹਦੇ ਫਗਣ ਫੁਲਵਾੜੀਆਂ ਜਗ ਖਿਲਯਾ,
ਹਿੰਦੋਸਤਾਨ ਵਿੱਚ ਕਿਤੇ ਬਹਾਰ ਨਾਹੀਂ।
ਲੱਗੀ ਜ਼ੁਲਮ ਦੀ ਅੱਗ ਤੜਫਾਈ ਜਾਵੇ,

ਕੌਮੀ ਸੇਵਾ ਕਦੇ ਨਾ ਕਰਦੇ ਜੋ ਇੱਜ਼ਤ ਦੇ ਭੁੱਖੇ ਜੀ।
ਗੱਲਾਂ ਥੀਂ ਘਰ ਪੂਰਾ ਕਰਦੇ ਵਿੱਚੋਂ ਰੈਹੰਦੇ ਰੁਖੇ ਜੀ॥
ਕੰਮ ਕਾਰ ਨੂੰ ਜੀ ਨਾ ਕਰਦਾ ਤੀਰ ਚਲਾਵਣ ਸੁਕੇ ਜੀ।
ਇਹਨਾਂ ਕੋਲੋਂ ਬਚਣਾਂ ਯਾਰੋ ਏਹ ਸਰਕਾਰੀ ਕੁੱਤੇ ਜੀ॥

ਉਹਨਾਂ ਕੌਮੀ ਕੰਮ ਕੀ ਕਰਨਾ ਫ਼ਿਕਰ ਜਿਨ੍ਹਾਂ ਫੜੇ ਜਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ॥

ਲੀਡਰ ਬਣ ਕੇ ਇੱਜ਼ਤ ਚਾਹੁੰਦੇ ਕੌਮੀ ਸੇਵਾ ਕਰਦੇ ਨਾ।
ਡਾਕੂ ਸਾਨੂੰ ਲੁੱਟੀ ਜਾਂਦੇ ਰਾਖੀ ਸਾਡੀ ਕਰਦੇ ਨਾ॥
ਆਪ ਬਹਾਰਾਂ ਲੁੱਟਣ ਬੈਠੇ ਫ਼ਿਕਰ ਉਨ੍ਹਾਂ ਨੂੰ ਘਰ ਦੇ ਨਾ।
ਸੱਚੀ ਸੇਵਾ ਕਰਨ ਨਾ ਦਿੰਦੇ ਪਾਸੇ ਹੋ ਕੇ ਮਰਦੇ ਨਾ॥

ਉਲਟਾ ਮਰਜ਼ ਉਨ੍ਹਾਂ ਨੂੰ ਲੱਗਾ ਟੰਗਾਂ ਵਿੱਚ ਅੜਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ॥

ਜਾਨ ਪਯਾਰੀ ਕਰੋ ਨਾ ਸ਼ੇਰੋ ਇੱਕ ਦਿਨ ਨਿਕਲ ਜਾਣੀ ਹੈ।
ਜਿਨ੍ਹਾਂ ਕੌਮੀ ਸੇਵਾ ਕਰਨੀ ਮਿਲਣਾ ਪਦ ਨਿਰਬਾਣੀ ਹੈ॥
ਦੁਨੀਆ ਵਿੱਚ ਨਾ ਝੰਡਾ ਸਾਡਾ ਅੱਖੀਂ ਸਾਡੀ ਕਾਣੀ ਹੈ।
ਦੁਨੀਆ ਦੇ ਵਿੱਚ ਨਾਲ ਅਸਾਡੇ ਹੁੰਦੀ ਕੁੱਤੇ ਖਾਣੀ ਹੈ॥

ਤੱਨ ਮੱਨ ਧੱਨ ਸਭ ਵਾਰੋ ਜੇਕਰ ਸ਼ੌਕ ਨਿਸ਼ਾਨ ਚੜ੍ਹਾਵਨ ਦਾ।
ਆਓ ! ਸ਼ੇਰੋ ਗਦਰ ਮਚਾਈਏ ਮੌਕਾ ਨਹੀਂ ਖੁੰਜਾਵਨ ਦਾ॥




### ਨੰਬਰ 3

## ਦੇਸ਼ ਭਗਤਾਂ ਦੀ ਬਾਣੀ

ਅਗਿਆਤ

ਚੜ੍ਹਦੇ ਚੇਤ ਵਿਚਾਰ ਲੈ ਸੋਚ ਮੱਨ ਨੂੰ,
ਤੇਰਾ ਕੋਈ ਨਹੀਂ ਏਸ ਸੰਸਾਰ ਅੰਦ੍ਰ।
ਪਿਆ ਦੁੱਖ ਉੱਤੇ ਮਿਲਦਾ ਦੁੱਖ ਤੈਨੂੰ,

ਸੁੱਖ ਨਹੀਂ ਕਿਧਰੇ ਕੰਮ ਕਾਰ ਅੰਦ੍॥
ਅੱਤ ਜ਼ੁਲਮ ਫਰੰਗ ਨੇ ਤੰਗ ਕੀਤਾ,
ਜ਼ਰਾ ਨਹੀਂ ਅਨਸਾਫ ਸਰਕਾਰ ਅੰਦ੍॥
ਜੇਕਰ ਰਹੇ ਐਵੇਂ ਤੁਸੀਂ ਨਾ ਉਠੇ,
ਮਿੱਟੀ ਪਲੀਤ ਹੋਸੀ ਘਰ ਬਾਰ ਅੰਦ੍॥

ਬੱਸ ਜਾਗ ਵਸਾਖ ਦਾ ਪਿਆ ਫੇਰਾ,
ਸੁਤੇ ਪਏ ਕਿਓਂ ਵਕਤ ਬਤੀਤ ਕੀਤਾ॥
ਦੁਨੀਯਾਂ ਵਿੱਚ ਆਜ਼ਾਦੀ ਦੇ ਹੋਣ ਜਲਸੇ,
ਤੁਸਾਂ ਚਿੱਤ ਕਿਓਂ ਬਹੁਤ ਘਸੀਟ ਕੀਤਾ।
ਸੂਰੇ ਵਿੱਚ ਅਜ਼ਾਦੀ ਦੇ ਮਸਤ ਹੋਏ,
ਤੁਸਾਂ ਗੂੜ੍ਹ ਗ਼ੁਲਾਮੀ ਦਾ ਨਸ਼ਾ ਪੀਤਾ॥
ਅਣਖ ਲਈ ਜੋ ਲੜੇ ਸ਼ਹੀਦ ਹੋਵੇ,
ਮਰਿਆ ਜਾਣੋਂ ਨਾ ਓਸਨੂੰ ਸਦਾ ਜੀਤਾ॥

ਚੜ੍ਹਦੇ ਜੇਠ ਜਹਾਨ ਖੁਸ਼ਹਾਲ ਫਿਰਦਾ,
ਤੇਰਾ ਭਾਰਤਾ ਹਾਲ ਬਦਹਾਲ ਭੈੜਾ॥
ਤੈਨੂੰ ਮਾਰਿਆ ਤੁੱਧ ਖੁਦਗਰਜ਼ੀਆਂ ਨੇ,
ਰਹਿੰਦਾ ਮਾਰਿਆ ਫਰੰਗ ਬਦਹਾਲ ਭੈੜਾ॥
ਸਮਝੀ ਚਾਲ ਨਾਹੀਂ ਡੂੰਘੀ ਨੀਂਦ ਸੁਤੇ,
ਪਾਪੀ ਜ਼ਾਲਮ ਫਰੰਗ ਕਮਾਲ ਭੈੜਾ॥
ਵੇਲਾ ਅਜੇ ਦੁਲਾਰਿਓ ਸੰਭਲ ਜਾਵੋ,
ਨਹੀਂ ਤਾਂ ਪੁੱਜ ਕੇ ਹੋਊਗਾ ਹਾਲ ਭੈੜਾ॥

ਹਾੜ੍ਹ ਹੱਦ ਹੋ ਗਈ ਆਣ ਜ਼ੁਲਮ ਵਾਲੀ,
ਕੋਈ ਨਹੀਂ ਮੇਰਾ ਮੱਦਦਗਾਰ ਲੋਕੋ॥
ਹਿੰਦੀ ਆਲ ਉਲਾਦ ਨੂੰ ਪੈਣ ਧੱਕੇ,
ਜ਼ਾਲਮ ਛਡਦਾ ਨਾ ਘਰ ਬਾਰ ਲੋਕੋ॥
ਸਾਰੇ ਜੱਗ ਦੇ ਵਿੱਚ ਬਦਨਾਮ ਕੀਤੇ,
ਕੁਲੀ ਕੁਲੀ ਕੈਹ ਰਹੇ ਖੁਆਰ ਲੋਕੋ॥
ਮੇਰੇ ਸ਼ੇਰ ਬਲਵਾਨ ਤਿਯਾਰ ਹੋ ਜੋ,
ਦੇਵੋ ਕੱਢ ਫਰੰਗ ਬਦਕਾਰ ਲੋਕੋ॥

ਕਿਤੇ ਦਿਸੇ ਸਾਨੂੰ ਠੰਡਾ ਠਾਰ ਨਾਹੀਂ॥
ਲੀੜੇ ਲਾਹ ਫਰੰਗ ਨੇ ਨੰਗ ਕੀਤਾ,
ਸਾਨੂੰ ਮਿਲੇ ਕਿਧਰੇ ਢੋਈ ਪਯਾਰ ਨਾਹੀਂ॥
ਕੇਹੜੀ ਗੱਲ ਜਿਸ ਤੇ ਦੂਰੇ ਦੂਰੇ ਹੋਵੇ,
ਜਥੇਬੰਦੀ ਤੇ ਅਣਖ ਤਲਵਾਰ ਨਾਹੀਂ॥

ਲੌਂਦ ਲੋਭ ਤੇ ਲਾਲਚਾਂ ਛੱਡ ਦੇਵੋ,
ਸ਼ੇਰੋ ਭੁੱਲਣੀਂ ਕਦੇ ਸ਼ਮਸ਼ੇਰ ਨਾਹੀਂ॥
ਆਯਾ ਵਕਤ ਨੇੜੇ ਤੁਸੀਂ ਘੂਕ ਸੁਤੇ,
ਹੁੰਦੇ ਉਠ ਕੇ ਜ਼ਰਾ ਦਲੇਰ ਨਾਹੀਂ॥
ਵੇਲਾ ਆ ਗਿਯਾ ਰਿਹਾ ਨਾ ਟਾਇਮ ਬਿਲਕੁਲ,
ਕਰਨਾ ਗਦਰ ਹੁਣ ਲਾਵਨੀ ਡੇਰ ਨਾਹੀਂ॥
ਜੇਕਰ ਅਸੀਂ ਬਣੀਏ ਦੇਸ਼ ਭਗਤ ਸੂਰੇ,
ਮਾਰ ਲੈਣਗੇ ਕਿਤੇ ਏਹ ਸ਼ੇਰ ਨਾਹੀਂ॥

## ਨੰਬਰ 6

# ਚਰਚਾ ਗ਼ੁਲਾਮ ਹਿੰਦੀ ਤੇ ਗ਼ਦਰੀ ਹਿੰਦੀ

'ਪ੍ਰੀਤਮ'

ਗ਼ੁਲਾਮ:

ਦੋਹਰਾ:

ਬਾਤਾਂ ਸੁਣ ਪੁਰਾਤਨੀ ਏਵੇਂ ਜਾਂਦਾ ਡੁਲ।
ਸੁੱਖ ਅੰਗ੍ਰੇਜ਼ੀ ਰਾਜ ਦੇ ਪਲ ਵਿੱਚ ਜਾਂਦਾ ਭੁਲ।

ਕੋਰੜਾ ਛੰਦ:

ਬਾਲਕਾਂ ਦਾ ਝੁੰਡ ਏਵੇਂ 'ਕੱਠਾ ਹੋ ਗਿਆ,
ਰਾਜ ਦਾ ਚਲੌਣਾ ਕੇਹੜਾ ਠੱਠਾ ਹੋ ਗਿਆ।
ਸਾਗਰਾਂ ਦੀ ਰੀਸ ਕੀ ਕਰੇਂਦੀ ਛਪੜੀ,
ਹੰਸਾਂ ਨਾਲ ਸਾਰਕੇ ਤੂੰ ਚਾਹੇਂ ਅਪੜੀ।
ਦੱਸੋ ਕਿਵੇਂ ਪਿੰਗਲਾ ਪਹਾੜ ਚੜ੍ਹੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਹਿੰਦੂਆਂ ਦੇ ਰਾਜ ਉਨਤੀ ਨਾ ਕਾਈ ਸੀ,
ਆਪੋ ਵਿਚੀਂ ਖ਼ੂਨ ਦੀ ਨਦੀ ਵਗਾਈ ਸੀ।
ਰਾਜ ਮੁਸਲਮਾਨਾਂ ਦੇ ਮਚਾਈ ਅੱਤ ਸੀ,
ਹਿੰਦੂ ਭਲੇਮਾਣਸਾਂ ਦੀ ਪੱਤ ਲਾਹੀ ਸੀ।
ਸਿਖਾਸ਼ਾਹੀ ਦੇਖ ਦਿਲ ਫੇਰ ਡਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਰਾਜਨੀਤੀ ਵਿਦਯਾ ਅਸੀਂ ਨਾ ਜਾਣਦੇ,
ਦਾਓ ਸੋਚ ਸਕਦੇ ਨਾ ਲਾਭ ਹਾਣ ਦੇ।
ਹਿੰਦੂ, ਮੁਸਲਮਾਨਾਂ ਦਿਲੋਂ ਖੋਟ ਹੋ ਗਈ,
ਖੇਰੂੰ ਖੇਰੂੰ ਕੌਮ ਧੈਂਤੀ ਕੋਟ ਹੋ ਗਈ।
ਬਾਝੋਂ ਇਤਫਾਕ ਕੰਮ ਕੀਕੂੰ ਸਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਹਿੰਦੀ ਰਾਜਿਆਂ ਦਾ ਕੀ ਇਲਾਜ ਕਰਾਂਗੇ,
ਇੱਕ ਦੂਜੇ ਨਾਲ ਕੱਟ ਕੱਟ ਮਰਾਂਗੇ।

ਮਜ਼ਹਬੀ ਬਖੇੜੇ ਨਾ ਨਬੇੜੇ ਜਾਣਗੇ,
ਹਿੰਦੂ ਮੁਸਲਮਾਨ ਸਾਰੇ ਖੇਹ ਉੜਾਣਗੇ।
ਕਹੀ ਇੱਕ ਗੱਲ ਦੂਜਾ ਕੀਕੂੰ ਜਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਵਿਦਯਾ ਵਿਚਾਰਨੀ ਅਸੀਂ ਨਾ ਸਿਖੇ ਹਾਂ,
ਸੌ ਵਿੱਚੋਂ ਬਾਨਵੇਂ ਨਾ ਪੜ੍ਹੇ ਲਿਖੇ ਹਾਂ।
ਚੱਜ ਨਾ ਅਚਾਰ ਹਿੰਦੀਆਂ ਨੂੰ ਕਾਈ ਹੈ,
ਐਵੇਂ ਰਾਜ ਰਾਜ ਦੀ ਦੁਹਾਈ ਪਾਈ ਹੈ।
ਸ਼ੈਹਨਸ਼ਾਹੀ ਤਾਜ ਸਿਰ ਕੌਣ ਧਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਧੂਤਿਆਂ ਨੂੰ ਹਲ ਨਾ ਚਲਾਣਾ ਆਂਵਦਾ,
ਮਿੱਠੀ ਸੁਰ ਨਾਲ ਨਹੀਂ ਬੁਲਾਣਾ ਆਂਵਦਾ।
ਕੱਪੜਾ ਨਾ ਬੂਟ ਪੈਰੀਂ ਪਾਣਾ ਆਂਵਦਾ,
ਛੁਰੀ ਕਾਂਟੇ ਨਾਲ ਨਹੀਂ ਖਾਣਾ ਆਂਵਦਾ।
ਘਾਟਿਆਂ ਦੇ ਖਾਤੇ ਕੋਈ ਕੀਕੂੰ ਭਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਇੱਕ ਸਾਡੀ ਬੋਲੀ ਤੇ ਸ਼ਕਲ ਇੱਕ ਨਾ,
ਇੱਕੋ ਜੇਹਾ ਢੰਗ ਤੇ ਅਕਲ ਇੱਕ ਨਾ।
ਓਹੋ ਪਈਆਂ ਪੀੜ੍ਹੀਆਂ ਓਹੋ ਮਧਾਣੀਆਂ,
ਚਰਖੀਆਂ ਤੇ ਮੋਹਲੇ, ਉਖਲੀਆਂ ਪੁਰਾਣੀਆਂ।
ਏਹਨਾਂ ਬੰਧਨਾਂ 'ਚ ਭਾਈ ਕੌਣ ਮਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਪਿੱਛੋਂ ਕੌਣ ਕਰੇਗਾ?

ਸੱਠ ਲੱਖ ਸਾਧ ਬੈਠੇ ਲੱਮੀ ਤਾਣਕੇ,
ਖਾਂਦੇ ਦੁੱਧ ਪੇੜੇ ਸਭ ਨੂੰ ਰੰਞਾਣ ਕੇ।

ਸੁਰਤ ਬਿਰਤ ਆਖਿਆਂ ਬਖੇੜੇ ਮੱਚਦੇ,

ਐਵੇਂ ਬਣ ਬੈਠੇ ਨੇ ਪੁਜਾਰੀ ਸੱਚ ਦੇ।
ਕੌਮ ਲਈ ਆਖ ਦਿੰਦੇ ਕੇਹੜਾ ਮਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਰਾਏ ਖਾਨ 'ਬਾਂਦਰਾ' ਕੀ ਨੀਤਾਂ ਧਾਰੀਆਂ,
ਡਾਢੇ ਤੰਗ ਕੀਤੇ ਅਸੀਂ ਸਰਦਾਰੀਆਂ।
ਦੁਸ਼ਮਣਾਂ ਦੇ ਵਾਸਤੇ ਅਕਾਸ਼ ਪਾੜਦੇ,
ਵਤਨੀ ਸਪੁੱਤਰਾਂ ਨੂੰ ਫਾਂਸੀ ਚਾੜ੍ਹਦੇ।
'ਪ੍ਰੀਤਮ' ਜ਼ੀ ਲੂਣ ਵਾਂਗ ਕੌਣ ਖਰੇਗਾ,
ਰਾਜ ਅੰਗਰੇਜ਼ਾਂ ਪਿੱਛੋਂ ਕੌਣ ਕਰੇਗਾ?

ਗ਼ਦਰੀ:
ਦੋਹਰਾ: ਅਸੀਂ ਵਤਨ ਦੇ ਬਾਲਕੇ ਵਤਨ ਅਸਾਡਾ ਬਾਪ।
ਦੇਸ਼ੋਂ ਕੱਢ ਫਰੰਗੀਆਂ ਰਾਜ ਕਰਾਂਗੇ ਆਪ।

ਕੋਰੜਾ ਛੰਦ: ਕੇਹੜੀ ਰਾਜਨੀਤੀ ਜੋ ਅਸੀਂ ਨਾ ਜਾਣਦੇ,
ਕੇਹੜਾ ਲਾਭ ਹਾਣ ਜਿਨ੍ਹੂੰ ਨਹੀਂ ਪਛਾਣਦੇ?
ਹਿੰਦੂਆਂ ਦੇ ਰਾਜ ਨੂੰ ਤੂੰ ਐਵੇਂ ਭੰਡਦਾ,
ਮੋਮਨਾਂ ਨੂੰ ਦੱਸੇਂ ਸੋਮਾ ਦੰਗੇ ਜੰਗ ਦਾ।
ਸਿਖਾਸ਼ਾਹੀ ਪਾਸੋਂ ਅਸੀਂ ਕਾਹਨੂੰ ਡਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਜੇਹੜੇ ਯੁਗ ਹਿੰਦੂਆਂ ਨੇ ਮੌਜਾਂ ਮਾਣੀਆਂ,
ਉਸ ਵੇਲੇ ਕਿਥੇ ਸੀ ਏਹ ਬਰਤਾਨੀਆਂ?
ਜੰਗਲਾਂ ਦੇ ਵਿੱਚ ਵੈਹਸ਼ੀਆਂ ਦੇ ਹਾਲ ਸਨ,
ਅੱਜ ਵਾਂਗੂ ਕਾਹਨੂੰ ਕਦੇ ਮਾਲਾਮਾਲ ਸਨ।
ਮਾਰਾਂਗੇ ਫਰੰਗੀ ਇਤਫਾਕ ਕਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਕੌਮ ਸਾਡੀ ਏਹਨਾਂ ਪਾਜੀਆਂ ਨੇ ਪਾੜੀ ਹੈ,
ਕਲਾ ਰਾਜ ਕਾਜ ਦੀ ਏਹਨਾਂ ਵਗਾੜੀ ਹੈ।
ਹਿੰਦੂ ਮੁਸਲਮਾਨਾਂ ਦਾ ਸਵਾਲ ਛੇੜਿਆ,
ਭਾਈ ਨਾਲੋਂ ਭਾਈ ਏਹਨਾਂ ਚਾ ਨਿਖੇੜਿਆ।

ਰਹੇ ਜੇ ਗ਼ੁਲਾਮ ਬੁਰੀ ਮੌਤ ਮਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਰਾਜੇ ਰਾਜਵਾੜੇ ਸਾਰੇ ਲਾਹੇ ਜਾਣਗੇ,
ਰਾਜ ਕਾਜ ਆਪ ਮੇਹਨਤੀ ਚਲਾਣਗੇ।
ਸ਼ੈਹ ਅੰਗਰੇਜ਼ੀ ਨਾਲ ਸਭੇ ਆਕੜਾਂ,
ਗ਼ਦਰ ਉੜਾਊ ਏਹਨਾਂ ਦੀਆਂ ਫਾਕੜਾਂ।
ਮਜਹਬੀ ਜ਼ੰਜੀਰਾਂ ਪਰੇ ਤੋੜ ਧਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਵਿਦਯਾ ਗਯਾਨ ਅੰਗਰੇਜ਼ਾਂ ਰੋਕਿਆ,
ਜ਼ੈਹਰ ਗ਼ੁਲਾਮੀ ਵਿੱਚ ਸਿਰਾਂ ਠੋਕਿਆ।
ਖਾਣ, ਪੀਣ, ਪੈਹਨਣਾ ਕੀ ਵੱਡੀ ਬਾਤ ਹੈ,
ਸੂਟ ਬੂਟ ਪੌਣਾ ਕੇਹੜੀ ਕਰਾਮਾਤ ਹੈ।
ਖਾਤੇ ਕਮਜ਼ੋਰੀਆਂ ਦੇ ਛੇਤੀਂ ਭਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਰੂਸ ਰਾਜ ਵਿੱਚ ਦੇਖੋ ਕਈ ਬੋਲੀਆਂ,
ਮਾਰ ਭੈੜੇ 'ਜ਼ਾਰ' ਨੂੰ ਕਰਨ ਹੋਲੀਆਂ।
ਭੇਦ ਤੈਨੂੰ ਦੱਸਾਂ ਗੋਰਿਆਂ ਦੀ ਪੀਰੀ ਦਾ,
ਉਹੋ ਹੇਤੂ ਜਾਣੀ ਹਿੰਦੀਆਂ ਅਸੀਰੀ ਦਾ।
ਸਾਰੇ ਹਿੰਦੀ ਜਦੋਂ ਇੱਕਮਿਕ ਕਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਰਸਮੋ ਰਵਾਜ ਸਾਡਾ ਨਹੀਂ ਧਾਰਿਆ,
ਜਦੋਂ ਦਾ ਫਰੰਗੀਆਂ ਮੁਲਕ ਮਾਰਿਆ।
ਰੰਗ ਸਾਡੇ ਨਾਲ ਏਹਨਾਂ ਦਾ ਨਹੀਂ ਮਿਲਦਾ,
ਦੇਵੇ ਇੱਕ ਦੂਜੇ ਨੂੰ ਨਾ ਭੇਦ ਦਿਲ ਦਾ।
ਕੱਢ ਕੇ ਬਗਾਨੇ, ਘਰ ਆਪ ਵੜਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਜਿੱਚਰ ਫਰੰਗੀ ਦੀਆਂ ਬਦਕਾਰੀਆਂ,
ਤਦੋਂ ਤੀਕ ਰਾਏ, ਖਾਨ, ਸਰਦਾਰੀਆਂ।

ਨਾਲ ਏਹਨਾਂ ਡਾਕੂਆਂ ਮੁਫਤਖੋਰੀਆਂ,
ਬਾਅਦ ਹੋਣ ਬੰਦ ਲੁੱਟਾਂ ਅਤੇ ਚੋਰੀਆਂ।
ਏਕਤਾ ਬਰਾਬਰੀ ਅਸੂਲ ਕਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

ਕਮਰਾਂ ਨੂੰ ਕੱਸੋ ਹਿਮਤਾਂ ਨੂੰ ਹਾਰੋ ਨਾ,
ਵਤਨ ਆਜ਼ਾਦੀ ਨੂੰ ਮਨੋ ਵਸਾਰੋ ਨਾ।
ਗ਼ਦਰੀ ਦੇ ਅੱਗੇ ਔਕੜਾਂ ਨਾ ਠੈਹਰੀਆਂ,
ਲੈਨਿਨ, ਕਮਾਲ ਵਾਂਗ ਮਾਰੋ ਵੈਰੀਆਂ।
'ਪ੍ਰੀਤਮ' ਜੀ ਦੁੱਖ ਛਾਤੀ ਡਾਹਕੇ ਜਰਾਂਗੇ,
ਰਾਜ ਅੰਗਰੇਜ਼ਾਂ ਪਿੱਛੋਂ ਆਪ ਕਰਾਂਗੇ।

# ਚਰਚਾ ਗ਼ੁਲਾਮ ਹਿੰਦੀ ਤੇ ਗ਼ਦਰੀ ਹਿੰਦੀ

'ਇਕਬਾਲ'

ਗ਼ੁਲਾਮ:

ਦੋਹਰਾ: ਵੱਡਾ ਉੱਚ ਖਿਆਲ ਤੂੰ ਵੱਡਾ ਤੇਰਾ ਦਿਲ।
ਪਰ ਆਜ਼ਾਦੀ ਦੇਸ਼ ਨੂੰ ਜਾਊ ਕੀਕੂੰ ਮਿਲ।

ਕੋਰੜਾ ਛੰਦ: ਹੌਸਲਾ ਵਥੇਰਾ ਤੇਰੇ ਵਿੱਚ ਗ਼ਦਰੀ,
ਪਰ ਨਹੀਂ ਆਜ਼ਾਦੀ ਦੀ ਸੜਕ ਪਧਰੀ।
ਸੌਖੇ ਘਰ ਬੈਠਕੇ ਮਤੇ ਮਤਾਵਣੇ,
ਔਖੇ ਗਲ ਬਿਲੀਆਂ ਦੇ ਟੱਲ ਪਾਵਣੇ।
ਦੇਖ ਲਿਆ ਲਾ ਕੇ ਜ਼ੋਰ ਗਾਂਧੀ ਦਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਦੇਖ ਗਾਂਧੀ ਕਿੰਨੀ ਵਾਰ ਝਈਆਂ ਮਾਰੀਆਂ,
ਹੱਥ ਆਇਆ ਕੁਛ ਨਾ ਬਿਨਾ ਖੁਆਰੀਆਂ।
ਘੱਲੇ ਲੱਖਾਂ ਜੇਲ੍ਹੀਂ ਜੁਰਮਾਨੇ ਭਰ ਲਏ,
ਫਾਂਸੀਆਂ 'ਤੇ ਚੜ੍ਹ ਦੁਖੜੇ ਨੇ ਜਰ ਲਏ।
ਦੱਸੋ ਖਾਂ ਵਿਚਾਰ ਮਾਰੀ ਕੇਹੜੀ ਮਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਕੱਢ ਕੇ ਜਲੂਸ ਕੀਤੇ ਬਾਈਕਾਟ ਨੇ,
ਲਾਏ ਕੌਮੀ ਨਾਹਰੇ ਪਾਏ ਚੀਹਾ ਬਾਟ ਨੇ।
ਸ਼ੈਹਰ ਗਾਓਂ ਹੋਏ ਪਰਚਾਰ ਜਲਸੇ,
ਡਰੀ ਸਰਕਾਰ ਨਹੀਂ ਟਿੱਡੀ ਦਲ ਸੇ।
ਹੋਇਆ ਨੁਕਸਾਨ, ਸਾਡੇ ਸੀਨੇ ਸੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਮਾੜੇ ਨੇ ਨਸੀਬ ਸਾਡੇ ਦੇਸ਼ ਵਾਲਿਆਂ,
ਪਾੜ ਘਰ ਰੱਖਿਆ ਨੇ ਭੇਸ ਵਾਲਿਆਂ।

ਰੋਡੇ, ਜਟਾਧਾਰੀ, ਨਾਮਧਾਰੀ ਠੱਗ ਗਏ,
ਸੁਣੇ ਨੇ ਮਸੀਤਾਂ ਨੂੰ ਭੀ ਕੱਨ ਲਗ ਗਏ।
ਭਾਈਆਂ ਤੇ ਮੁਲਾਣਿਆਂ 'ਚ ਮੁਢੋਂ ਵੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਜਾਤ ਪਾਤ ਲਾਹਨਤ ਜੋ ਸਾਨੂੰ ਲੱਗੀ ਹੈ,
ਧੁਰ ਦਰਗਾਹੋਂ ਭਾਰੀ ਮਾਰ ਵੱਗੀ ਹੈ।
ਕੱਢ ਕਾਰ ਬਾਹਮਣ ਨੇ ਚੌਂਕਾ ਪਾ ਲਿਆ,
ਬਾਕੀਆਂ ਨੂੰ ਪਸ਼ੂ ਦਰਜਾ ਮਨਾ ਲਿਆ।
ਭਾਈ ਨਾਲ ਭਾਈ ਦਾ ਨਾ ਲੰਘੇ ਪਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਬਾਰ ਬਾਰ ਸਾਨੂੰ ਦਸਦਾ ਤਜਰਬਾ,
ਹੋਣਾ ਸਾਡਾ ਸੂਤ ਕਦੇ ਨਹੀਂ ਘਰ ਦਾ।
ਮੰਦਰ ਪੁਜਾਰੀ ਨੂੰ ਨਵਾਜ਼ੀ ਲੜਦਾ,
ਦੂਜੇ ਹੱਥ ਦਾੜ੍ਹੀ ਨਾ ਸ਼ਰਮ ਕਰਦਾ।
ਪਾਵੇ ਇਸ ਝਗੜੇ ਨੂੰ ਕੌਣ ਠੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਰੋਈਏ ਸਰਕਾਰ ਨੂੰ ਜੋ ਹੈ ਬਦੇਸ਼ੀਆਂ,
ਉਸ ਤੋਂ ਨਫਿਟ ਰਾਜ ਸਾਡੇ ਦੇਸੀਆਂ।
ਰਾਜ ਅੰਗਰੇਜ਼ੀ ਤੋਂ ਹੋਇਓਂ ਉਤਾਵਲਾ,
ਦੇਸੀ ਰਾਜ ਨਾਲ ਕਰ ਖਾਂ ਮੁਕਾਬਲਾ।
ਦੇਸੀ ਰਾਜ ਨਿਰਾ ਹੀ ਜ਼ੁਲਮ, ਝੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਰਾਜ ਅੰਗਰੇਜ਼ੀ ਰਾਜ ਹੈ ਕਾਨੂੰਨ ਦਾ,
ਰਾਜਾ ਪਟਿਆਲਾ ਸਕਾ ਹੈ ਫਰੂਨ ਦਾ।
ਫੜ ਦੀਵਾ ਲਭੋ ਭਾਵੇਂ ਇਨਸਾਫ਼ ਨੂੰ,
ਕੌਣ ਸੁਣੇ ਪਰਜਾ ਦੇ ਵਰਲਾਪ ਨੂੰ।
ਰਿਆਸਤਾਂ 'ਚ ਚਮੜੇ ਦੀ ਰਹੀ ਚੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਰਾਜਿਆਂ ਦੀ ਪਰਜਾ ਬੌਹਤ ਦੁਖ਼ੀ ਹੈ,
'ਲਾਕਾ ਸਰਕਾਰੀ ਏਦੂੰ ਬੌਹਤ ਸੁਖੀ ਹੈ।
ਰਾਜ ਅੰਗਰੇਜ਼ਾਂ ਪਿੱਛੋਂ ਭੰਗ ਭੁੱਜਣੀ,
ਨਹੀਂ ਸਾਨੂੰ ਕੋਈ ਤਦਬੀਰ ਸੁੱਝਣੀ।
ਸੋਚੋ 'ਇਕਬਾਲ' ਕਾਹਦੇ ਵਿੱਚ ਭੁੱਲ ਹੈ,
ਕੱਢਣਾ ਫਰੰਗੀ ਬੜੀ ਔਖੀ ਗੱਲ ਹੈ।

ਗ਼ਦਰੀ:

ਦੋਹਰਾ: ਦੱਸਿਆ ਉੱਚ ਨਸ਼ਾਨ ਹੈ ਨਹੀਂ ਦੱਸੇ ਓਹ ਵਲ।
ਨਾਲ ਜਿਨ੍ਹਾਂ ਦੇ ਦੁਸ਼ਮਣਾਂ ਮਲ ਸਿਟਾਂ ਵਿੱਚ ਪਲ।

ਕੋਰੜਾ ਛੰਦ: ਸੁਣ ਕੇ ਖਿਆਲ ਤੂੰ ਹੈਰਾਨ ਹੋ ਗਿਆ,
ਨਿਕਾ ਜਿਹਾ ਦਿਲ ਪ੍ਰੇਸ਼ਾਨ ਹੋ ਗਿਆ।
ਕਹੇਂ ਤੂੰ ਹਵਾਈ ਕਿਲ੍ਹੇ ਮੈਂ ਬਣਾਂਵਦਾ,
ਬਿਨਾ ਗਡਵਾਨੀ ਤੂੰ ਨਾ ਕੁਛ ਜਾਣਦਾ।
ਤੈਨੂੰ ਕੀ ਗਿਆਨ ਹੈ ਹਵਾਈ ਜਹਾਜ਼ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਸੁਣ ਸਾਡੇ ਪਾਸ ਕੇਹੜੇ ਹਥਿਆਰ ਨੇ,
ਮੌਤ ਕੇਹੜੀ ਮਰਨਾ ਏ ਬਦਕਾਰ ਨੇ।
ਲੋਲੋ ਪੋਪੋ ਗਾਂਧੀ ਵਾਂਗ ਨਹੀਂ ਕਰਨੀ,
ਸੋਟਿਆਂ ਪੁਲਿਸ ਮਾਰ ਨਹੀਂ ਜਰਨੀ।
ਪੁਲਿਸ ਨੂੰ ਕਾਫ਼ੀ ਤੈਹਕਾ ਸ਼ਾਹਬਾਜ਼ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਲਗੇ ਫਾਂਸੀਆਂ ਜੋ, ਜਿੰਦ ਨਹੀਂ ਗੁਵਾ ਗਏ,
ਵੈਰੀਆਂ ਦੇ ਘਰੀਂ ਡਾਢਾ ਸੋਗ ਪਾ ਗਏ।
ਖ਼ੂਨ ਪਾਣੀ ਲਾਇਆ ਪੋਗਰੇ ਆਜ਼ਾਦੀ ਨੂੰ,
ਕੌਣ ਸਕੇ ਤੱਕ ਏਹਦੀ ਬਰਬਾਦੀ ਨੂੰ।
ਸੀਸ ਐਵੇਂ ਗਿਆ ਨਹੀਂ ਭਗਤ ਰਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਨੁਸਖਾ ਮਮੂਲੀ ਜਾਣੋ ਬਾਈਕਾਟ ਦਾ,

ਵੱਡਾ ਨੁਸਖਾ ਏ ਸਾਡਾ ਸੀਸ ਕਾਟ ਦਾ।
ਮਿਨਤਾਂ 'ਰਜ਼ੋਈਆਂ ਸਾਡੇ ਹਥਿਆਰ ਨਾ,
ਝੱਲਣੀ ਝਪੱਟ ਇੱਕ ਸਰਕਾਰ ਨਾ।
ਵੈਰੀ ਏ ਗ਼ਦਰ ਬੁਢੜੇ ਰਵਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਜਾਤ, ਪਾਤ, ਦੀਨ ਅਸੀਂ ਨਹੀਂ ਪਛਾਣਦੇ,
ਗੱਲ ਰੋਟੀ, ਪੇਟ ਦੀ ਅੱਗੇ ਰਖਾਂਵਦੇ।
ਝੰਡਾ ਏਕਤਾ ਦਾ ਅਸੀਂ ਨਵਾਂ ਗੱਡਿਆ,
ਨਰ ਨਾਰ ਸਾਡੀ ਵੱਲ ਆਵੇ ਭੱਜਿਆ।
ਨਵਾਂ ਰੂਪ ਰਚਾਂ ਹਿੰਦ ਦੀ ਸਮਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਮੁੱਲਾਂ, ਪਾਂਧੇ, ਭਾਈਆਂ ਦੀ ਕਿਤੇ ਭੀ ਲੋੜ ਨਾ,
ਦਸੋ ਅਸੀਂ ਏਹਨਾਂ ਕੇਹੜੇ ਹਲ ਜੋੜਨਾ।
ਮੇਹਨਤੀ ਮੁਸ਼ਕੱਤੀ ਜਿਨ੍ਹਾਂ ਦੇ ਸਾਥੀ ਨੇ,
ਉਹਨਾਂ ਕਾਹਨੂੰ ਬੰਨ੍ਹਣੇ ਸਫੈਦ ਹਾਥੀ ਨੇ।
ਹੋਊ ਬੋਲ ਬਾਲਾ ਮੇਹਨਤੀ ਸੁਰਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਕਰਕੇ ਕਿਸਾਣ 'ਕੱਠੇ ਸਮਝਾ ਦਿਆਂ,
ਚਾਹਾਂ ਅਸਮਾਨ ਨੂੰ ਭੀ ਅੱਗ ਲਾ ਦਿਆਂ।
ਭੱਨ ਦਿਆਂ ਨੱਕ ਪਾਪੀ ਦਾ, ਕੁਚਾਲ ਦਾ,
ਗੀਟਿਆਂ ਕੀ ਸੈਹਣਾ ਧਮਕਾ ਭੁਚਾਲ ਦਾ।
ਬੰਦ ਕਰਾਂ ਮਾਮਲਾ, ਸੋਮਾ ਖਰਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਥਾਪੀ ਦੇਵਾਂ ਡੌਲੇ ਵਾਲੇ ਮਜ਼ਦੂਰ ਨੂੰ,
ਪਲ ਵਿੱਚ ਪਾਵਾਂ ਰਸਤੇ ਹਜ਼ੂਰ ਨੂੰ।
ਜੇਨੂੰ ਤੁਸੀਂ ਦਿੱਤੀ ਪਦਵੀ ਹਕੀਰ ਦੀ,
ਓਸੇ ਹੱਥ ਠੈਹਰੀ ਨਬਜ਼ ਸਰੀਰ ਦੀ।
ਰੇਲ ਦਾ ਚਲਾਵਾ ਨਾਖੁਦਾ ਜਹਾਜ਼ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

# 3. ਹਿੰਦੁਸਤਾਨ ਗਦਰ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਹਿੰਦੁਸਤਾਨ ਸਰਕਾਰ, ਗ੍ਰਹਿ ਰਾਜਸੀ-ਏ, ਕਾਰਵਾਈਆਂ, ਮਾਰਚ 1915, ਫਾਈਲ ਨੰਬਰ 407-417 ਵਿੱਚ ਇਸ ਨੂੰ ਜ਼ਬਤ-ਸ਼ੁਦਾ ਪ੍ਰਕਾਸ਼ਨਾਵਾਂ ਵਿੱਚ ਸ਼ਾਮਲ ਕੀਤਾ ਗਿਆ ਹੈ।)

ਅੰਕ 30 ਸਤੰਬਰ 1913

## ਸੱਚੀ ਪੁਕਾਰ

ਪ੍ਰੀਤਮ

ਸਾਰੀ ਖਲਕ ਖੁਦਾਇ ਬੇਦਾਰ ਬੈਠੀ,
ਸੁੱਤਾ ਜਾਗਦਾ ਤੂੰ ਹਿੰਦੋਸਤਾਨ ਕਿਓਂ ਨੀ।
ਪਾਟੇ ਕੱਪੜੇ ਜਿਸਮ ਕਮਜ਼ੋਰ ਹੋਇਆ,
ਜੁੱਸੇ ਜੋਸ਼ ਤੇ ਜਿਗਰ ਦਾ ਤਾਨ ਕਿਓਂ ਨੀ।
ਕਾਲਾ ਚੋਰ ਆਖੇ ਸਾਰਾ ਜਗ ਸਾਨੂੰ,
ਸੁਖੀ ਵਸਦੀ ਤੇਰੀ ਸੰਤਾਨ ਕਿਓਂ ਨੀ।
ਨਾ ਉਹ ਰੰਗ ਤੇਰਾ ਨਾ ਉਹ ਰੂਪ ਤੇਰਾ,
ਨਾ ਉਹ ਸ਼ਾਨ ਤੇ ਨਾਲੇ ਗੁਮਾਨ ਕਿਓਂ ਨੀ।
ਨਾ ਉਹ ਇਲਮ ਅਖਲਾਕ ਨਾ ਧਨ ਦੌਲਤ,
ਰਾਜ ਯੋਗ ਤੇ ਬ੍ਰੰਮ ਦਾ ਗਯਾਨ ਕਿਓਂ ਨੀ।
ਕਾਲੀ ਦਾਸ ਪੰਡਤ ਰਾਜਾ ਭੋਜ ਧਰਮੀ,
ਅਰਜਨ ਭੀਮ ਜੈਸੇ ਬਲਵਾਨ ਕਿਓਂ ਨੀ।
ਨਾ ਉਹ ਹਿੰਦ ਵਾਸੀ ਹਿੰਦੂ ਜੀਂਵਦੇ ਨੇ,
ਬੱਚੇ ਗਾਜ਼ੀਆਂ ਦੇ ਮੁਸਲਮਾਨ ਕਿਓਂ ਨੀ।
ਜ਼ਾਲਮ ਦੋਹਾਂ ਨੂੰ ਖਾ ਗਿਆ ਪਾੜ ਯਾਰੋ,
ਅੰਦਰ ਜੈਹਰ ਬਣ ਕੇ ਲੈਂਦੇ ਜਾਨ ਕਿਓਂ ਨੀ।
ਹੁੰਦਾ ਕੈਹਰ ਤੇ ਗਜ਼ਬ ਦਾ ਜ਼ੁਲਮ ਸਿਰ 'ਤੇ,
ਸਿਖੇ ਆਪਣਾ ਵਾਰ ਚਲਾਨ ਕਿਓਂ ਨੀ।

ਲੱਖਾਂ ਆਣ ਮੁਸੀਬਤਾਂ ਪੇਸ਼ ਪਈਆਂ,
ਚਿਤ ਅਸਾਂ ਦੇ ਜ਼ਰਾ ਘਬਰਾਨ ਕਿਓਂ ਨੀ।
ਸਾਨੂੰ ਜਾਪਦਾ ਹੈ ਅਸੀਂ ਗਏ ਗੁਜ਼ਰੇ,
ਸਾਰੇ ਜਗ ਅੰਦਰ ਸਾਡਾ ਮਾਨ ਕਿਓਂ ਨੀ।
ਮੁੱਢੋਂ ਪਿਆ ਗ਼ੁਲਾਮੀ ਦਾ ਤੌਕ ਸਾਡੇ,
ਸੁਪਨੇ ਵਿੱਚ ਆਜ਼ਾਦੀ ਦਾ ਧਯਾਨ ਕਿਓਂ ਨੀ।
ਕਿਕੂੰ ਬਚਾਂਗੇ ਸਦਾ ਗ਼ੁਲਾਮ ਰੈਹ ਕੇ,
ਸਾਨੂੰ ਰਾਜਨੀਤੀ ਵਾਲਾ ਗਯਾਨ ਕਿਓਂ ਨੀ।
ਜਿੱਧਰ ਜਾਂਮਦੇ ਮਾਰ ਦੁਰਕਾਰ ਪੈਂਦੀ,
ਕੋਈ ਅਸਾਂ ਉੱਤੇ ਮੇਹਰਬਾਨ ਕਿਓਂ ਨੀ।
ਮੰਜ਼ਲ ਦੂਰ ਤੇ ਚਾਲ ਮਸਤਾਨਿਆਂ ਦੀ,
ਅੱਠੇ ਪੈਹਰ ਹੁੰਦੇ ਗਲਤਾਨ ਕਿਓਂ ਨੀ।
ਸੁੱਕਾ ਖ਼ੂਨ ਬਾਕੀ ਪਿਆ ਪਿੰਜਰਾ ਜੇ,
ਜਾ ਕੇ ਫੂਕਦੇ ਵਿੱਚ ਸ਼ਮਸ਼ਾਨ ਕਿਓਂ ਨੀ।
ਲੱਗੀ ਅੱਗ ਤੇ ਜਲੇ ਘਰ ਬਾਰ ਸਾਡਾ,
ਉੱਠਦੇ ਓਸਨੂੰ ਅਸੀਂ ਬੁਝਾਨ ਕਿਓਂ ਨੀ।
ਧਰਤੀ ਵੇਹਲ ਨਾ ਦੇਂਵਦੀ ਗਰਕ ਜਾਈਏ,
ਬਿਜਲੀ ਸੁੱਟਦਾ ਕਿਧਰੋਂ ਅਸਮਾਨ ਕਿਓਂ ਨੀ।
ਏਸ ਜ਼ਿੰਦਗੀ ਤੋਂ ਸਾਨੂੰ ਮਰਨ ਚੰਗਾ,
ਮੌਤ ਕਢਦੀ ਅਸਾਂ ਦੀ ਜਾਨ ਕਿਓਂ ਨੀ।
ਐਵੇਂ ਵਾਂਗ ਦਵਾਨਿਆਂ ਪਏ ਫਿਰਦੇ,
ਲਾਓਂਦੇ ਉੱਠ ਕੇ ਆਪਣਾ ਤਾਨ ਕਿਓਂ ਨੀ।
ਜਬੀ ਬਾਨ ਲਾਗੇ ਤਬੀ ਰੋਸ ਜਾਗੇ,
ਸੀਨੇ ਵਜਦੇ ਅਸਾਂ ਦੇ ਬਾਨ ਕਿਓਂ ਨੀ।
ਢਾਈ ਟੋਟਰੂ ਖਾ ਗਏ ਖੇਤ ਸਾਡਾ,
ਹਿੰਦੋਸਤਾਨ ਦਾ ਕੋਈ ਕਰਸਾਨ ਕਿਓਂ ਨੀ।
ਬੱਚੇ ਤੜਫ਼ਦੇ ਵਿਦਯਾ ਬਾਝ ਸਾਡੇ,
ਕਾਲਜ ਖੁਲਦੇ ਸਦਾ ਵਗਯਾਨ ਕਿਓਂ ਨੀ।
ਸਾਰਾ ਜਗ ਰੌਸ਼ਨ, ਦਿਨ ਰਾਤ ਰੌਸ਼ਨ,
ਸਾਡੇ ਜਿਹਾ ਕਿਧਰੇ ਸੁਨਸਾਨ ਕਿਓਂ ਨੀ।
ਜੇਕਰ ਸੂਰਮੇ ਅਸੀਂ ਬਲਵਾਨ ਹੋਈਏ,
ਖੇਲਣ ਵਾਸਤੇ ਭਲਾ ਮੈਦਾਨ ਕਿਓਂ ਨੀ।
ਜੇਕਰ ਅਸੀਂ ਪਤੰਗੇ ਦਾ ਰੂਪ ਹੋਈਏ,

ਜੋਸ਼ ਨੌਜਵਾਨ ਦੇ ਨੂੰ ਕੌਣ ਰੋਕ ਲਊ,
ਲੋਹੇ ਦੇ ਚਣੇ ਨੂੰ ਮੂੰਹ 'ਚ ਕੌਣ ਠੋਕ ਲਊ।
ਨੌਜਵਾਨ, ਮਜ਼ੂਰ ਜਾਂ ਕਿਸਾਣ ਮਿਲਿਆ,
ਸੌਂਹਾ ਹਊ ਮੌਤ ਕੇਹਦਾ ਸਿਰ ਹਿਲਿਆ।
ਭਰੋ ਸਾਰੇ ਦਮ ਏਹਨਾਂ ਦੀ ਲਿਹਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਗੱਲਾਂ ਤੈਨੂੰ ਕੁਛ ਹੋਰ ਆ ਸੁਣਾ ਦਿਆਂ,
ਸੋਝੀ ਦੇ ਕੁਫਲ ਵਿੱਚ ਚਾਬੀ ਲਾ ਦਿਆਂ।
ਦੇਖ ਰਾਜ ਕੇਹਦਾ ਅੱਜ ਰੂਸ ਵਿੱਚ ਹੈ,
ਤੇਰੇ ਦੇਸ਼ ਮੇਹਨਤੀ ਮਰੂਸ ਵਿੱਚ ਹੈ।
ਪਾਇਆ ਭੇਤ ਕੁਛ ਰੂਸ ਦੇ ਰਵਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਪੜ੍ਹਿਆ ਨਹੀਂ ਹਾਲ ਦੁਨੀਆ ਦਾ ਮੂਲ ਤੈਂ,
ਦੇਖਿਆ ਨਹੀਂ ਬਰਤਾਨੀਆਂ ਮਲੂਲ ਤੈਂ।
ਵੱਡੀ ਹੈ ਸਲਤਨਤ ਟੁੱਟੀ ਜਾਂਵਦੀ,
'ਕੱਲੀ 'ਕੱਲੀ ਕੌਮ ਏਹ ਤੋਂ ਰੁੱਠੀ ਜਾਂਵਦੀ।
ਸੁਣੇਂ ਨਾ ਤੂੰ ਸ਼ੋਰ ਖਲਕ ਦੀ ਆਵਾਜ਼ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

ਘਲੂਘਾਰੇ ਜਦੋਂ ਸਾਡਾ ਵੈਰੀ ਫਸਿਆ,
ਸਮਝੋ ਨਸੀਬਾ ਸਾਡਾ ਆਣ ਹਸਿਆ।
ਕੁਮਕ ਲਈ ਸਿੱਖ ਨਾ ਪਠਾਣ ਘੱਲਣੇ,
ਏਹਨਾਂ ਸਾਡੇ ਲਈ ਕਿਲੇ ਆਪ ਮੱਲਣੇ।
ਹੱਕ 'ਇਕਬਾਲ' ਸਾਡਾ ਰਾਜ ਕਾਜ ਦਾ,
ਤੁਖਮ ਉੜਾਵਾਂ ਜ਼ਾਲਮਾਂ ਦੇ ਰਾਜ ਦਾ।

# ਨੰਬਰ 7

## ਕੌਮ ਧ੍ਰੋਹੀ

ਅਗਿਆਤ

ਕੌਮ ਧ੍ਰੋਹੀ ਹਲਕੇ ਕੁੱਤੇ, ਦਿੱਸਨ ਭੋਲੇ ਭਾਲੇ, ਅੰਦਰੋਂ ਕਾਲੇ।
ਖੱਚਰ ਖਸਲਤ, ਮਾਰ ਦੁਮੂਹੇਂ, ਮਾਰਨ, ਡੱਸਣ, ਪਾਲੇ, ਜੋ ਦੁਧ ਪਯਾਲੇ।
ਹੁੱਬਲ ਵਤਨੀ ਪਰਦੇ ਅੰਦਰ, ਰੱਖਣ ਕਪਟੀ ਚਾਲੇ, ਖੁਫੀਆਂ ਵਾਲੇ।
ਜਿੱਥੇ ਜਾਵਨ ਕਾਂਜੀ ਪਾਵਨ, ਵੈਰੀ ਸਦਾ ਸਮਾਲੇ, ਰੈਹਣ ਸੁਖਾਲੇ।

ਗ਼ੈਰਤ, ਇੱਜ਼ਤ ਵੇਚ ਆਬਰੂ, ਵੇਚਣ ਦੇਸ਼ ਪਿਆਰੇ, ਕਰਨ ਗੁਜ਼ਾਰੇ।
ਮਿੱਤਰ ਮਾਰਨ, ਦੋਸਤ ਪਾੜਨ, ਧੰਦੇ ਕਰਨ ਨਕਾਰੇ, ਕਰਮਾਂ ਮਾਰੇ।
ਖ਼ੂਨ ਭਰੀ ਹੱਡੀ ਦੀ ਖਾਤਰ, ਸਗ ਜੀਭਾਂ ਲਟਕਾਰੇ, ਕੂੰਟਾਂ ਚਾਰੇ।
ਦਰਦਹੀਨ ਪੱਥਰ ਦਿਲ ਸੀਨੇ, ਕਿਰਤਘਣੀ ਹਤਿਆਰੇ, ਭੋਂ ਤੋਂ ਭਾਰੇ।

ਚਾਰ ਘੜੀ ਪਲ ਜੀਵਨ ਥੋੜ੍ਹਾ, ਜੱਮਨ ਕੀੜੇ ਕਾਲੇ, ਖੰਭਾਂ ਵਾਲੇ।
ਦਿਲੋਂ ਕਮੀਨੇ ਮਤੋਂ ਹੀਨੇ, ਖੋਟੀ ਸੰਗਤ ਵਾਲੇ, ਪੈਣ ਕੁਚਾਲੇ।
ਭੇਦ ਚੁਰਾ ਕੇ ਕੌਮਪ੍ਰਸਤਾਂ, ਦੇਣ ਦੁਸ਼ਮਣਾਂ ਹਾਲੇ, ਮਿਲਦੇ ਡਾਲੇ।
ਆਖਰ ਮਰਦੇ ਮੌਤ ਕੁੱਤੇ ਦੀ, ਜਾਣ ਨਾ ਗ਼ੈਰਤ ਵਾਲੇ, ਅਰਥੀ ਨਾਲੇ।

# ਮੇਮਾਂ ਰੰਡੀਆਂ ਕਰ ਬਹਾਏ ਕੋਈ

'ਸਰਨ'

ਬਾਹਰ ਕੱਢ ਤਲਵਾਰ ਮਿਆਨ ਵਿੱਚੋਂ,
ਧਰੀ ਵਿੱਚ ਦੀਵਾਨ ਹਿੰਦ ਮਾਤ ਆ ਕੇ।
ਧਰਿਆ ਪਾਨ ਬੀੜਾ ਇੱਕ ਥਾਲ ਅੰਦਰ,
ਮੁਖੋਂ ਬੋਲਦੀ ਏ ਏਹ ਬਾਤ ਆ ਕੇ।
ਤੇਤੀ ਕਰੋੜ ਨੂੰ ਪਾਲਿਆ ਪੋਸਿਆ ਮੈਂ,
ਝੱਲੇ ਕੱਸ਼ਟ ਹਜ਼ਾਰ ਮੇਰੀ ਜ਼ਾਤ ਆ ਕੇ।
ਔਕੜ ਲੋੜ ਦੇ ਸਮੇਂ ਸਹਾਈ ਹੋਸੀ,
ਮਨ ਵਿੱਚ ਵਿਚਾਰੀ ਸੀ ਬਾਤ ਆ ਕੇ।

ਕੀ ਦੁਖੜੇ ਆਪਣੇ ਫੋਲ ਦੱਸਾਂ,
ਐਸਾ ਜ਼ਾਲਮਾਂ ਨਾਲ ਪਿਆ ਵਾਹ ਮੇਰਾ।
ਬਾਗ਼ ਜਲ੍ਹਿਆਂ, ਗੁਰੂ ਦਾ ਬਾਗ਼, ਜੈਤੋਂ,
ਵਿੱਚ ਨਨਕਾਣੇ ਦੇ ਜੰਡ ਗਵਾਹ ਮੇਰਾ।
ਬੀਤੀ ਵਿੱਚ ਪਸ਼ੌਰ ਮੈਂ ਕੀ ਦਸਾਂ,
ਹੋਇਆ ਸੋਖਤਾ ਨਹੀਂ, ਅਜੇ ਘਾਹ ਮੇਰਾ।
ਚਾੜ੍ਹ ਚਰਖੜੀ ਭਗਤ, ਸੁਖਦੇਵ ਤਾਈਂ,
ਭਾਗਭਰੀ ਦਾ ਰਾਜ ਤਬਾਹ ਮੇਰਾ।

ਜੇ ਹੈ ਸੂਰਮਾਂ ਤੁਸਾਂ ਦੇ ਵਿੱਚ ਕੋਈ,
ਪਕੜ ਇਹ ਸ਼ਮਸ਼ੇਰ ਉਠਾਏ ਕੋਈ।
ਮਾਰ ਮਾਰ ਫਰੰਗੀਆਂ ਪਾਂਬਰਾਂ ਦੀ,
ਝੰਡ ਵਿੱਚ ਮੈਦਾਨ ਰੁਲਾਏ ਕੋਈ।
ਪੈਣ ਵੈਣ ਇੰਗਲੈਂਡ ਦੇ ਵਿੱਚ ਡੂੰਘੇ,
ਮੇਮਾਂ ਰੰਡੀਆਂ ਕਰ ਬਹਾਏ ਕੋਈ।
ਤਦੋਂ ਮੇਰੀ ਮੁਰਾਦ ਇਹ ਹੋਏ ਪੂਰੀ,
ਝੰਡਾ ਹਿੰਦ ਦਾ ਜਗ ਝੁਲਾਏ ਕੋਈ।

ਝਟ ਉਠ ਗ਼ਦਰੀ ਸ਼ਮਸ਼ੇਰ ਪਕੜੀ,
ਚਿੰਤਾ ਫ਼ਿਕਰ ਦੀ ਨਾ ਏਥੇ ਜਾਹ ਮਾਤਾ।
ਦਸ ਹਾਜ਼ਰ ਖੜਾ ਗ਼ਦਰੀ ਸੀਸ ਲੈ ਕੇ,
ਜਾਨ ਮਾਨ ਦੀ ਨਹੀਂ ਪਰਵਾਹ ਮਾਤਾ।
ਨਾ ਫੋਕੀ ਬੈਹਸ ਹੋਸੀ ਰੈਜ਼ੋਲੇਸ਼ਨਾਂ 'ਤੇ,
ਸ਼ਾਂਤਮਈ ਦਾ ਤੋੜਕੇ ਫਾਹ ਮਾਤਾ।
ਸਾਰੇ ਗ਼ਦਰ ਹੀ ਗ਼ਦਰ ਵਿੱਚ ਹਿੰਦ ਹੋਸੀ,
ਹੱਥੀਂ ਕਰਕੇ ਦੇਣ ਦਿਖਾਹ ਮਾਤਾ।

ਕੌਮੀ ਆਨ ਖਾਤਰ ਤਨ ਵਾਰ ਦੇਈਏ,
ਤਾਰੇ ਅੰਬਰੋਂ ਤੋੜ ਦਖਾ ਦਿਆਂਗੇ।
ਝੁਗੇ ਤੇਰੇ ਨੂੰ ਜਿਸ ਨੇ ਚੌੜ ਕੀਤਾ,
ਓਧੇ ਖ਼ੂਨ ਨਾਲ ਧਰਤ ਨੁਲਾਹ ਦਿਆਂਗੇ।
ਪਾੜ ਯੂਨੀਅਨ ਜੈਕ ਨੂੰ ਹਿੰਦ ਵਿੱਚੋਂ,
ਤੂੰਬੇ ਤੂੰਬੇ ਕਰ ਓਧੇ ਉੜਾ ਦਿਆਂਗੇ।
'ਸਰਨ' ਆ ਗਿਆ ਏ ਪੈਹਰਾ ਗ਼ਦਰੀਆਂ ਦਾ,
ਹਿੰਦ ਛੱਡੂ ਸਿਰ ਤੇਰਾ ਝੁਲਾ ਦਿਆਂਗੇ।

ਸਾਡਾ ਮੁਲਕ ਯਾਰੋ ਸ਼ਮਾਦਾਨ ਕਿਉਂ ਨੀ।
ਜੇਕਰ ਮਾਪਿਆਂ ਨੂੰ ਪੁੱਤਰ ਹੈਨ ਪਿਆਰੇ,
ਭਾਰਤ ਵਰਸ਼ ਦੀ ਅਸੀਂ ਸੰਤਾਨ ਕਿਉਂ ਨੀ।
ਜੇਕਰ ਕੰਵਲ ਵਰਗੀ ਸਾਡੀ ਜ਼ਿੰਦਗੀ ਹੈ,
ਸੂਰਜ ਵਾਂਗ ਰੌਸ਼ਨ ਹਿੰਦੋਸਤਾਨ ਕਿਉਂ ਨੀ।
ਲੱਖਾਂ ਵਿੱਚ ਸਾਡੇ ਦਗੇਬਾਜ਼ ਫਿਰਦੇ,
ਮਾਰਨ ਕੌਮ ਮਰਦੇ ਬੇਈਮਾਨ ਕਿਉਂ ਨੀ।
ਭਾਰਤ ਵਰਸ਼ ਦੇ ਵੀਰ ਬਲਵਾਨ ਬੱਚੇ,
ਮਿਸਟਰ ਤਿਲਕ ਵਰਗੇ ਬੇਗੁਮਾਨ ਕਿਉਂ ਨੀ।
ਰਿਸ਼ੀ ਆਰਬਿੰਦੋ ਜੰਗਲ ਮੱਲ ਬੈਠਾ,
ਹੀਰਾ ਚਮਕਦਾ ਨੂਰ ਇਨਸਾਨ ਕਿਉਂ ਨੀ।
ਹਰਦਿਯਾਲ ਜਿੱਥੇ ਹਰਦਿਯਾਲ ਹੋਯਾ,
ਪਿਯਾਰਾ ਯਾਰ ਅਜੀਤ ਕੁਰਬਾਨ ਕਿਉਂ ਨੀ।
ਸਮਾਂ ਆਵਸੀ ਅੱਖੀਆਂ ਵੇਖ ਲੈਸਨ,
ਭਾਰਤ ਏਹਨਾਂ ਨੂੰ ਕਰੂ ਪਰਵਾਨ ਕਿਉਂ ਨੀ।
ਜਿਨ੍ਹਾਂ ਵਿੱਚ ਮਸੀਬਤਾਂ ਉਮਰ ਗਾਲੀ,
ਬਦਲਾ ਦੇਂਵਦਾ ਤੁਰਤ ਭਗਵਾਨ ਕਿਉਂ ਨੀ।
ਖੰਡਾ ਸਾਰ ਦਾ ਅਸਾਂ ਤੋਂ ਅਲੋਪ ਹੋਯਾ,
ਬਿਜਲੀ ਚਮਕਦੀ ਹੱਥ ਕਰਪਾਨ ਕਿਉਂ ਨੀ।
ਉਠੋ ਸ਼ੇਰ ਮਰਦੋ ਵੇਲਾ ਸੌਣਾ ਦਾ ਨਹੀਂ,
ਜਾ ਕੇ ਦੇਖਦੇ ਕੁਲ ਜਹਾਨ ਕਿਉਂ ਨੀ।
ਬੰਦਰ ਬਾਂਟ ਕਰਦਾ ਜ਼ਾਲਮ ਨਾਲ ਸਾਡੇ,
ਬੇਈਮਾਨ ਦੀ ਕਢਦੇ ਜਾਨ ਕਿਉਂ ਨੀ।
ਟਰਕੀ ਅਤੇ ਈਰਾਨ ਨੂੰ ਹਜ਼ਮ ਕੀਤਾ,
ਸਮਝੇ ਹਿੰਦ ਬਾਸੀ ਮੁਸਲਮਾਨ ਕਿਉਂ ਨੀ।
ਬੱਚਾ ਕੱਲ੍ਹ ਦਾ ਚੀਨ ਹੁਣ ਮਰਨ ਲਗਾ,
ਸੁਤਾ ਜਾਗਦਾ ਸ਼ੇਰ ਜਪਾਨ ਕਿਉਂ ਨੀ।
ਮੇਰੇ ਬਾਪ ਬੁਜ਼ੁਗਰ ਦੇ ਖ਼ੂਨ ਜਿਗਰੋ,
ਮਿਲੋ ਜਲਦ ਤਾਂ ਮਰੂ ਸ਼ੈਤਾਨ ਕਿਉਂ ਨੀ।
ਕਰੋ ਆਪ ਹਿੰਮਤ ਕੰਮ ਸੌਰ ਜਾਸੀ,
'ਪ੍ਰੀਤਮ' ਪਿਯਾਰ ਪਾ ਕੇ ਦਿੰਦਾ ਜਾਨ ਕਿਉਂ ਨੀ।

ਅੰਕ 21, ਅਪ੍ਰੈਲ 1914

# ਇੱਕ ਸਿਪਾਹੀ ਦੀ ਕਸਮ

ਅਗਿਆਤ

ਵੇਲਾ ਆਣ ਪੁਜਾ ਕਿਓਂ ਨਾ ਜਾਗਦੇ ਓਏ,
ਸੁਤੇ ਘੂਕ ਹਿੰਦੂ ਮੁਸਲਮਾਨ ਵੀਰੋ।
ਜ਼ਾਲਮ ਕੌਮ ਅੰਗਰੇਜ਼ ਦੀ ਬੜੀ ਭੈੜੀ,
ਏਹਨਾਂ ਲੁਟ ਖਾਧਾ ਹਿੰਦੋਸਤਾਨ ਵੀਰੋ।
ਬੜੇ ਲਾਲਚੀ ਤੁਖਮ ਹਰਾਮ ਦੀ ਹਨ,
ਨਹੀਂ ਸਬਰ ਕਰਦੇ ਬੇਈਮਾਨ ਵੀਰੋ।
ਲਾਯਾ ਮਾਮਲਾ ਚੱਕੀਆਂ, ਚਰਖਿਆਂ ਨੂੰ,
ਕੀਤੀ ਤੁਸਾਂ ਨੇ ਬੰਦ ਜ਼ਬਾਨ ਵੀਰੋ।
ਮਜ਼ਹਬੀ ਝਗੜਿਆਂ 'ਤੇ ਤੁਸੀਂ ਜ਼ੋਰ ਪਾਯਾ,
ਕੀਤਾ ਦੇਸ਼ ਦਾ ਨਹੀਂ ਧਿਆਨ ਵੀਰੋ।
ਤੁਸਾਂ ਭੋਲਿਓ ਮੂਲ ਨਾ ਖਬਰ ਲਗੀ,
ਝਗੜਾ ਘਤਿਆ ਵੇਦ ਕੁਰਾਨ ਵੀਰੋ।
ਦੇਸ਼ ਪੱਟਿਆ ਤੁਸਾਂ ਦੇ ਝਗੜਿਆਂ ਨੇ,
ਤੁਸੀਂ ਸਮਝਦੇ ਨਹੀਂ ਨਦਾਨ ਵੀਰੋ।
ਮੰਦਰ, ਮਸਜਦਾਂ ਤੁਸਾਂ ਦੇ ਢੈਣ ਲਗੇ,
ਕਿਥੇ ਤੁਸਾਂ ਦਾ ਦੀਨ ਈਮਾਨ ਵੀਰੋ।
ਕੇਹੜੀ ਗਲ ਦਾ ਤੁਸਾਂ ਗੁਮਾਨ ਭਾਈ,
ਖੋਹੇ ਤੁਸਾਂ ਦੇ ਕਰਦ, ਕਰਪਾਨ ਵੀਰੋ।
ਗਊ, ਸੂਰ ਦੀ ਤੁਸਾਂ ਨੂੰ ਕਸਮ ਭਾਰੀ,
ਗੋਰੇ ਰੋਜ਼ ਹੀ ਏਨਾ ਨੂੰ ਖਾਨ ਵੀਰੋ।
ਕਿਓਂ ਨਾ ਬੰਦ ਕਰਦੇ ਏਨਾ ਪਾਜੀਆਂ ਨੂੰ,
ਜੇਕਰ ਤੁਸੀਂ ਹੋ ਨੇਕ ਇਨਸਾਨ ਵੀਰੋ।
ਹਿੰਦੂ, ਮੁਸਲਮਾਨੋਂ ਝਗੜਾ ਛਡ ਦੇਵੋ,
ਲਵੋ ਦੇਸ਼ ਤੇ ਕੌਮ ਨੂੰ ਜਾਨ ਵੀਰੋ।
ਤੁਖਮ ਤੁਸਾਂ ਦੀ ਨਸਲ ਦਾ ਮੇਟਣੇ ਨੂੰ,
ਦਿਨੇ ਰਾਤ ਸੋਚੇ ਇੰਗਲਸਤਾਨ ਵੀਰੋ।
ਛੇਤੀ ਖਬਰ ਨਾ ਲਈ ਜੇ ਜ਼ਾਲਮਾਂ ਦੀ,

ਕਢ ਲੈਣਗੇ ਤੁਸਾਂ ਦੀ ਜਾਨ ਵੀਰੋ।
ਰੱਖੋ ਲਾਜ ਬਜ਼ੁਰਗਾਂ ਦੇ ਨਾਮ ਵਾਲੀ,
ਆਓ ਨਿਕਲੋ ਵਿੱਚ ਮੈਦਾਨ ਵੀਰੋ।
ਜਿਵੇਂ ਓਨਾ ਨੇ ਤੁਸਾਂ ਦੀ ਨਸਲ ਰੱਖੀ,
ਤੁਸੀਂ ਰੱਖਣਾ ਨਾਮ ਜਹਾਨ ਵੀਰੋ।
ਲੱਖਾਂ ਕਾਲ, ਪਲੇਗ ਦੇ ਨਾਲ ਮਰ ਗਏ,
ਵੀਰ ਅਸਾਂ ਦੇ ਮਰਦ ਜਵਾਨ ਵੀਰੋ।
ਮਰਨਾ ਕੁਤਿਆਂ ਦੀ ਮੌਤ ਨਹੀਂ ਚੰਗਾ,
ਸਮਝੋ ਫਰਕ ਇਨਸਾਨ ਹੈਵਾਨ ਵੀਰੋ।
ਹੋ ਕੇ ਸ਼ੇਰ ਕਿਓਂ ਜ਼ੁਲਮ ਦੀ ਛਟ ਚੁਕੀ,
ਕੀਤਾ ਨਾਮ ਬਦਨਾਮ ਜਹਾਨ ਵੀਰੋ।
ਖਾਤਰ ਦੇਸ਼ ਦੀ ਲੜਨ ਤੋਂ ਖੌਫ ਆਵੇ,
ਨਾਮ ਸਿੰਘ, ਰਾਜਪੂਤ ਤੇ ਖਾਨ ਵੀਰੋ।
ਵੀਰ ਤੁਸਾਂ ਦੇ ਸੂਰਮੇ ਤੁਰਕ ਭਾਈ,
ਲੜੇ ਦੇਸ਼ ਖਾਤਰ ਮੁਸਲਮਾਨ ਵੀਰੋ।
ਸਾਰਾ ਜਗ ਸ਼ਾਬਾਸ਼ ਸ਼ਾਬਾਸ਼ ਕਰਦਾ,
ਰੱਖੀ ਜਿਨ੍ਹਾਂ ਨੇ ਮੁਲਕ ਦੀ ਆਨ ਵੀਰੋ।
ਅਜੇ ਹਈ ਵੇਲਾ ਹਿੰਮਤ ਧਾਰ ਲਈਏ,
ਨਹੀਂ ਮਿਟੇਗਾ ਨਾਮ ਨਿਸ਼ਾਨ ਵੀਰੋ।
ਲੜੋ ਦੇਸ਼ ਖਾਤਰ ਮਾਰੋ ਗੋਰਿਆਂ ਨੂੰ,
ਫੌਜੀ ਸਿੱਖ, ਹਿੰਦੂ, ਮੁਸਲਮਾਨ ਵੀਰੋ।
ਖੁਫੀਆ ਤੌਰ ਕਮੇਟੀਆਂ ਕਰੋ ਕਾਇਮ,
ਪਿਛਲੇ ਗਦਰ ਦਾ ਕਰੋ ਧਿਯਾਨ ਵੀਰੋ।
ਖਾਤਰ ਦੇਸ਼ ਤੇ ਕੌਮ ਦੀ ਪਊ ਮਰਨਾ,
ਪਕੀ ਬਾਤ ਇਹੋ ਲਵੋ ਠਾਨ ਵੀਰੋ।
ਕੀਤੇ ਯੁੱਧ ਕਈ ਖਾਤਰ ਗੋਰਿਆਂ ਦੇ,
ਹੋਈ ਭੂਲ ਵਡੀ ਅਣਜਾਨ ਵੀਰੋ।
ਸਭੇ ਗਲਤੀਆਂ ਤੇ ਪਾਪ ਜਾਨ ਧੋਤੇ,
ਖਾਤਰ ਲੜਾਂਗੇ ਜਾ ਹਿੰਦੋਸਤਾਨ ਵੀਰੋ।
ਦੁਨੀਆ ਵਿੱਚ ਹੈ ਨਾਮ ਗ਼ੁਲਾਮ ਸਾਡਾ,
ਸਾਡਾ ਝੂਲਦਾ ਨਹੀਂ ਨਿਸ਼ਾਨ ਵੀਰੋ।
ਝੰਡਾ ਚੁਕ ਅੰਗਰੇਜ਼ ਦਾ ਅਸੀਂ ਲੜੀਏ,
ਵਡੀ ਸ਼ਰਮ ਦੀ ਬਾਤ ਨਦਾਨ ਵੀਰੋ।

ਭੇਡਾਂ ਵਾਂਗ ਤੁਰਦੇ ਅੱਗੇ ਗੋਰਿਆਂ ਦੇ,
ਸਾਨੂੰ ਕਰੇ ਮਖੌਲ ਜਹਾਨ ਵੀਰੋ।
ਸਾਰੇ ਜਗ ਦੇ ਵਿੱਚ ਮਸ਼ਹੂਰ ਹੋਯਾ,
ਛੋਟਾ ਦੇਸ਼ ਅਜ਼ਾਦ ਜਪਾਨ ਵੀਰੋ।
ਚੀਨੇ ਉਠ ਬੈਠੇ ਫੀਮ ਖਾਣ ਵਾਲੇ,
ਦਿੱਤਾ ਗਦਰ ਮਚਾ ਬਲਵਾਨ ਵੀਰੋ।
ਇੰਗਲਿਸ਼ ਕੌਮ ਦੇ ਤੁਸਾਂ ਗ਼ੁਲਾਮ ਬਣ ਕੇ,
ਨਾਮ ਡੋਬ ਦਿੱਤਾ ਹਿੰਦੋਸਤਾਨ ਵੀਰੋ।
ਕਾਲਾ ਦੇਖ ਗ਼ੁਲਾਮੀ ਦਾ ਦਾਗ ਮੱਥੇ,
ਧੱਕੇ ਮਾਰਦਾ ਕੁਲ ਜਹਾਨ ਵੀਰੋ।
ਉਠੋ ਮੁਰਦਿਓ ਖੀਰ ਤਿਯਾਰ ਹੋਈ,
ਡੰਕਾ ਗਦਰ ਦਾ ਬਜਿਆ ਆਨ ਵੀਰੋ।
ਖਾਤਰ ਦੇਸ਼ ਤੇ ਕੌਮ ਦੀ ਲੜਨਗੇ ਜੋ,
ਸੋਈ ਸੂਰਮੇ ਮਰਦ ਬਲਵਾਨ ਵੀਰੋ।
ਪੰਝੀ ਸਾਲ ਜੇ ਹੋਰ ਅੰਗਰੇਜ਼ ਰੈਹ ਗਏ,
ਸਾਡਾ ਰਹੂ ਨਾ ਤੁਖਮ ਨਸ਼ਾਨ ਵੀਰੋ।
ਛੇਤੀ ਕਰੋ ਤਿਯਾਰੀਆਂ ਗਦਰ ਦੀਆਂ,
ਵੇਲਾ ਬੀਤਦਾ ਜਾਂਵਦਾ ਜਾਨ ਵੀਰੋ।
ਲੜਨਾ ਦੇਸ਼ ਖਾਤਰ ਡਰਨਾ ਮੂਲ ਨਾਹੀਂ,
ਮਰਨਾ ਯੁੱਧ ਕਰਕੇ ਬੜੀ ਸ਼ਾਨ ਵੀਰੋ।
ਕਸਮ ਹਿੰਦੂਆਂ ਵੇਦ ਗ੍ਰੰਥ ਵਾਲੀ,
ਮੁਸਲਮਾਨਾਂ ਨੂੰ ਕਸਮ ਕੁਰਾਨ ਵੀਰੋ।
ਜੇਹੜਾ ਲੜੇ ਨਾ ਨਾਲ ਫਰੰਗੀਆਂ ਦੇ,
ਸੋਈ ਤੁਖਮ ਹਰਾਮ ਸ਼ੈਤਾਨ ਵੀਰੋ।

# 4. ਗਦਰ ਪਾਰਟੀ ਦਾ ਜਨਮ ਦਿਨ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਹੋਏ ਹੁਕਮ ਪ੍ਰਾਪਤ ਨਹੀਂ ਹੋਏ ਪਰ ਹਿੰਦੁਸਤਾਨ ਸਰਕਾਰ ਵੱਲੋਂ ਸਾਲ 1921 ਤੋਂ 1924 ਦਰਮਿਆਨ ਜ਼ਬਤ ਕੀਤੀਆਂ ਪੁਸਤਕਾਂ ਦੀ ਸੂਚੀ ਵਿੱਚ ਇਸ ਪ੍ਰਕਾਸ਼ਨ ਨੂੰ 1921 ਈਸਵੀ ਵਿੱਚ ਜ਼ਬਤ ਕੀਤੀ ਦੱਸਿਆ ਹੈ।)

## ਦੇਸ਼ ਅਸਾਂ ਦਾ ਅਸਾਂ ਨੇ ਸਾਂਭ ਲੈਣਾ

ਅਗਿਆਤ

ਆਓ ਅੱਜ ਪਰੇਮੀਓ ਹੋ 'ਕਠੇ,
ਜਨਮ ਪਾਰਟੀ ਦਿਨ ਮਨਾ ਲਈਏ।
ਯਕਮ ਨਵੰਬਰ ਨੂੰ ਰੱਖੀ ਬੁਨਿਆਦ ਇਸ ਦੀ,
ਬਈ ਹਿੰਦ ਆਜ਼ਾਦ ਕਰਾ ਲਈਏ।
ਸਤ ਸਾਲ ਹੋਏ ਪਾਰਟੀ ਕਾਇਮ ਹੋਇਆਂ,
ਪੈਰ ਅੱਠਵੇਂ ਸਾਲ ਰਖਾ ਲਈਏ।
ਜਿਨ੍ਹਾਂ ਮੈਂਬਰਾਂ ਦੇਸ਼ ਹਿਤ ਜਾਨ ਵਾਰੀ,
ਇੱਜ਼ਤ ਉਨ੍ਹਾਂ ਦੀ ਦਿਲ ਵਧਾ ਲਈਏ।
ਕਾਲੇ ਪਾਣੀ ਜੋ ਦੁੱਖ ਸਹਾਰ ਰਹੇ,
ਫਖਰੇ ਕੌਮ ਉਹ ਗਲੇ ਲਗਾ ਲਈਏ।
ਜੇਲ੍ਹਖਾਨਿਆਂ ਵਿੱਚ ਹਨ ਕਈ ਰੁਲਦੇ,
ਭੁਲੇ ਵੀਰ ਸੋ ਯਾਦ ਕਰਾ ਲਈਏ।
ਗਦਰ ਪਾਰਟੀ ਫ਼ਰਜ਼ ਅਦਾ ਕੀਤਾ,
ਜੋ ਕੁਛ ਕੀਤਾ ਹੈ ਸਭ ਬਤਾ ਲਈਏ।

ਜ਼ੁਲਮ ਹੋ ਰਿਹਾ ਸੀ ਬਹੁਤ ਦੇਸ਼ ਅੰਦਰ,
ਅੱਖਾਂ ਖੋਲੀਆਂ ਨਾ ਹਿੰਦੁਸਤਾਨੀਆਂ ਨੇ।
ਜਾ ਹਿੰਦ ਫਰੰਗੀਆਂ ਲੁਟ ਚਾਈ,
ਸਾਡੀ ਬਹੁਤ ਹੀ ਦੁੱਖ ਕਹਾਨੀਆਂ ਨੇ।
ਪੈਸਾ ਕੱਢ ਵਲੈਤ ਪੁਚਾ ਦਿੱਤਾ,
ਸਾਨੂੰ ਨੰਗ ਕੀਤਾ ਦਗੇਦਾਨੀਆਂ ਨੇ।

ਲਗੇ- ਜੋਕ ਵਾਂਗੂੰ ਪੀਣੇ ਰੱਤ ਸਾਡੇ,
ਕੀਤਾ ਤੰਗ ਹੈ ਦੁਸ਼ਮਨਾਂ ਜਾਨੀਆਂ ਨੇ।
ਜ਼ੁਲਮ ਕਰਨ ਤਾਂ ਹੱਥ ਨਾ ਕੋਈ ਪਕੜੇ,
ਮਾਰ ਗੋਲੀਆਂ ਜਾਨ ਮੁਕਾਨੀਆਂ ਨੇ।
ਬਚੇ ਤੜਫਦੇ ਭੁੱਖ ਦੇ ਨਾਲ ਸਾਡੇ,
ਕਨਕ, ਚੌਲ ਵਲੈਤ ਪੁਚਾਨੀਆਂ ਨੇ।

ਕੰਮ ਅਸੀਂ ਕਰਦੇ, ਦਿਨੇ ਰਾਤ ਮਰਦੇ,
ਸਾਡੇ ਸਿਰਾਂ 'ਤੇ ਮੌਜਾਂ ਇਹ ਮਾਨੀਆਂ ਨੇ।
ਦੁੱਖ ਹਨ ਅਨੇਕ ਨਹੀਂ ਗਿਣੇ ਜਾਂਦੇ,
ਕੀਤੇ ਅਸਾਂ 'ਤੇ ਫਰੰਗਸਤਾਨੀਆਂ ਨੇ।

ਕਈ ਜ਼ੁਲਮ ਤੋਂ ਹੋ ਕੇ ਤੰਗ ਬਹੁਤੇ,
ਛੋਡ ਦੇਸ਼ ਅਮਰੀਕਾ ਰਵਾਨ ਹੋਏ।
ਏਥੇ ਆ ਆਜ਼ਾਦੀ ਦੀ ਹਵਾ ਲੱਗੀ,
ਸਾਡੇ ਦਿਲਾਂ ਨੂੰ ਕੁਛ ਅਰਮਾਨ ਹੋਏ।
ਕੁਛ ਹੋਸ਼ ਆਈ, ਕੁਛ ਸੋਚ ਆਈ,
ਅਸੀਂ ਰਹੇ ਸੀ ਦੁੱਖ ਨਿਸ਼ਾਨ ਹੋਏ।
ਦੁਨਯਾ ਵਸੇ ਖੁਸ਼ੀ, ਹਿੰਦ ਬਹੁਤ ਦੁਖੀ,
ਅਸੀਂ ਵੇਖ ਕੇ ਬਹੁਤ ਹੈਰਾਨ ਹੋਏ।
ਅਮਰੀਕਾ ਨਾਲ ਮੁਕਾਬਲਾ ਕਰ ਆਪਨਾ,
ਚਿੱਤ ਅਸਾਂ ਦੇ ਸਨ ਪਰੇਸ਼ਾਨ ਹੋਏ।
ਏਸ ਦੇਸ਼ ਵਿੱਚ ਲੋਕ ਬਹਾਰ ਲੈਂਦੇ,
ਨਜ਼ਰ ਆਂਵਦੇ ਹਿੰਦੀ ਬੇਜਾਨ ਹੋਏ।
ਮੋਹਲਕ ਮਰਜ਼ ਨੂੰ ਕਰੋ ਹੁਣ ਦੂਰ ਛੇਤੀ,
ਹਿੰਦੁਸਤਾਨੀ ਸੀ ਇੱਕ ਜ਼ਬਾਨ ਹੋਏ।

ਗਦਰ ਪਾਰਟੀ ਅਮਰੀਕਾ ਵਿੱਚ ਕਾਇਮ ਕੀਤੀ,
ਹਿੰਦੁਸਤਾਨੰ ਆਜ਼ਾਦ ਕਰਾਵਨੇ ਨੂੰ।
ਰੌਲੀ ਪੈ ਗਈ ਕੁਲ ਜਹਾਨ ਅੰਦਰ,
ਹਿੰਦੀ ਤਿਆਰ ਹਨ ਗਦਰ ਮਚਾਵਨੇ ਨੂੰ।
ਹਿੰਦੁਸਤਾਨ 'ਚੋਂ ਕੱਢ ਫਰੰਗੀਆਂ ਨੂੰ,
ਪਰਜਾ ਰਾਜ ਦੀ ਜੜ੍ਹ ਲਗਾਵਨੇ ਨੂੰ।

ਕਈ ਛੋੜ ਅਮਰੀਕਾ ਰਵਾਨ ਹੋਏ,
ਸੁਤੇ ਦੇਸ਼ ਨੂੰ ਜਾ ਜਗਾਵਨੇ ਨੂੰ।
ਕੰਮ ਓਹਨਾਂ ਨੇ ਓਥੇ ਸੀ ਬਹੁਤ ਕੀਤਾ,
ਕਸਰ ਛਡੀ ਨਾ ਹਿਲ ਹਲਾਵਨੇ ਨੂੰ।
ਮਰਨ ਮਾਰਨ ਨੂੰ ਅੱਜ ਤਯਾਰ ਦਿਸਨ,
ਜੇਹੜੇ ਨਹੀਂ ਸਨ ਅੱਖ ਉਠਾਵਨੇ ਨੂੰ।
ਏਹ ਰਹੇਗੀ ਪਾਰਟੀ ਕੰਮ ਕਰਦੀ,
ਹਿੰਦ ਫਰੰਗੀਆਂ ਪਾਸੋਂ ਛੁਡਾਵਨੇ ਨੂੰ।
ਦੇਸ਼ ਅਸਾਂ ਦਾ ਅਸਾਂ ਨੇ ਸਾਂਭ ਲੈਣਾ,
ਕੋਈ ਰਹੀ ਨਾ ਬਾਤ ਛਪਾਵਨੇ ਨੂੰ।

# ਕੱਢ ਮਿਆਨੋਂ ਆਓ ਜਵਾਨੋ

ਸੇਵਕ

ਗਦਰ ਪਰੇਮੀਓ ਖੁਸ਼ੀ ਮਨਾਓ, ਦਿਨ ਖੁਸ਼ੀ ਦਾ ਆਇਆ ਹੈ।
ਯਕਮ ਨਵੰਬਰ ਸਭ ਨੂੰ ਚੇਤੇ, ਜਨਮ ਗਦਰ ਨੇ ਪਾਇਆ ਹੈ।
ਕਈ ਪਰੇਮੀ ਫਾਂਸੀ ਚੜ੍ਹ ਗਏ, ਦਿਲ ਨੂੰ ਨਹੀਂ ਉਦਰਾਇਆ ਹੈ।
ਜਾਨੋਂ ਜਾਣ ਪਿਆਰਾ ਭਾਰਤ, ਝੁਕ ਕੇ ਸੀਸ ਨਿਵਾਇਆ ਹੈ।
ਖੁਸ਼ੀ ਹਮੇਸ਼ਾ ਰਹਿਨਾ 'ਸੇਵਕ', ਭਾਰਤ ਇਹ ਬਤਲਾਇਆ ਹੈ।
ਜਿੰਦਾ ਨਾਮ ਰਹੂ ਜੱਗ ਅੰਦਰ, ਜਿਨਾ ਸ਼ਹੀਦ ਕਹਾਇਆ ਹੈ।

ਖੁਸ਼ੀ ਮਨਾਓ ਸਾਰੇ ਭਾਈ, ਜਾਨ ਤੁਸਾਂ ਪਰ ਵਾਰ ਗਏ।
ਯਾਦ ਹਮੇਸ਼ਾ ਰੱਖੋ ਵੀਰੋ, ਜੋ ਘਾਲਾਂ ਨੂੰ ਘਾਲ ਗਏ।
ਵਾਂਗ ਸਿਤਾਰੇ ਚਮਕਣ ਪਿਆਰੇ, ਜੋ ਜਾਨ ਅਸਾਂ ਪਰ ਵਾਰ ਗਏ।
ਜਾ ਬਹਿਸ਼ਤੀਂ ਡੇਰੇ ਲਾਏ, ਮੁਲਕੀ ਕੰਮ ਸਵਾਰ ਗਏ।
ਫ਼ਰਜ਼ ਆਪਨਾ ਪੂਰਾ ਕਰਕੇ, ਛੇਤੀ ਹੋ ਤਿਆਰ ਗਏ।
ਧਰਮ ਰਾਜ ਨੇ ਥਾਪੀ ਦਿੱਤੀ, ਦੇਵਤੇ ਵੀ ਬਲਹਾਰ ਗਏ।
ਧਨ ਧਨ ਦੇਵ ਪੁਰੀ ਸਭ ਗੂੰਜੇ, ਗਾਤਰੇ ਲਾ ਤਲਵਾਰ ਗਏ।
ਧਰਮੀ ਦੇਖ ਖੁਸ਼ੀ ਸਬ ਹੋਏ, ਵਾਹ ਵਾਹ ਮੁਖ ਉਚਾਰ ਗਏ।

ਵਾਂਗ ਪੰਚੈਤੀ ਅਕੱਠੇ ਹੋ ਕੇ, ਸਬਨਾ ਬਾਤ ਅਲਾਪੀ ਹੈ।
ਬੇਈਮਾਨ ਫਰੰਗੀ ਜੇਹੜੇ, ਕੁਲ ਦੁਨੀਆ 'ਚੋਂ ਪਾਪੀ ਹੈ।
ਬੇੜਾ ਗਰਕ ਕਰੋ ਹੁਣ ਛੇਤੀ, ਹਥ ਫੜੀ ਏਸ ਹੁਣ ਕਾਤੀ ਹੈ।
ਮੂੰਹੋਂ ਮਿਠਾ ਦਿਲ ਦਾ ਖੋਟਾ, ਕੁਲ ਦੁਨਯਾ ਦਾ ਘਾਤੀ ਹੈ।
ਵਾਂਗ 'ਫਲੂੰ' ਮਰਜ਼ ਏਹ ਭੈੜੀ, ਸਬ ਦੀ ਵਜਦਾ ਛਾਤੀ ਹੈ।
ਡਾਕਟਰ ਕੋਈ ਛੇਤੀ ਭਾਲੋ, ਜਾਨ ਅਜਾਈਂ ਜਾਤੀ ਹੈ।
ਬਿਨ ਤਲਵਾਰੋਂ ਢੰਗ ਨਾ ਦਿਸਦਾ, ਏਦੀ ਜੋ ਬਦਜਾਤੀ ਹੈ।
ਕਢ ਮਿਆਨੋ ਆਓ ਜਵਾਨੋ, ਇਸ ਦੀ ਚੜ੍ਹਨਾ ਛਾਤੀ ਹੈ।

# 5. ਆਜ਼ਾਦੀ ਦੀ ਗੂੰਜ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 20011-ਜੇ, ਮਿਤੀ 7 ਅਗਸਤ 1923 ਦੁਆਰਾ ਜ਼ਬਤ)

## ਕਿਤਾਬ ਨੰਬਰ 4

## ਅਮਰੀਕਾ ਵਿੱਚ ਹਿੰਦ ਵਾਸੀਆਂ ਕੀ ਕੁਝ ਸਿੱਖਯਾ?

ਅਗਿਆਤ

ਸੁਣੋ ਮੇਰੇ ਵੀਰ ਮੇਰੀ ਬਾਤ ਤੇ ਧਿਆਨ ਦੇਣਾ,
ਕਿਹੜੀ ਗਲ ਸਿਖੀ ਤੁਸੀਂ ਏਸ ਦੇਸ਼ ਆਇਕੇ।
ਆਏ ਹੋ ਕਮਾਣ ਪੈਸਾ ਆਖਦੇ ਹੋ ਆਪ ਤਾਈਂ,
ਹੋਏ ਸੀ ਗ਼ਰੀਬ ਜਦੋਂ ਪਿਛਲਾ ਮੁਕਾਇਕੇ।
ਸੋਚਣੇ ਦੇ ਵੇਲੇ ਅਸੀਂ ਕਾਸ ਨੂੰ ਗ਼ਰੀਬ ਹੋਏ,
ਕਰਦੇ ਹੋ ਤੂੰ ਪੀ, ਤੂੰ ਪੀ, ਛੱਡਦੇ ਪਲਾਇਕੇ।
ਇਤਨੀ ਅਜ਼ਾਦੀ ਵਿੱਚ ਸੋਚਦੇ ਨ ਕਦੇ ਯਾਰੋ,
ਡੁਬਦੇ ਹੋ ਆਪ ਨਾਲ ਹੋਰਨਾਂ ਡੁਬਾਇਕੇ।

ਘਰ ਤਾਂ ਸੰਭਾਲ ਆਏ ਆਪ ਉਨਾ ਜਾਲਮਾ ਨੂੰ,
ਜਿਨ੍ਹਾ ਮਰਵਾਏ ਸਾਡੇ ਵੀਰ ਲੜਵਾਇਕੇ।
ਆਪ ਤਾਂ ਅਨੰਦ ਪਏ ਭੋਗਦੇ ਨੇ ਦਿਨ ਰਾਤੀਂ,
ਕਈ ਲੱਖ ਹਿੰਦੀ ਰੱਜ ਦੇਖਿਆ ਨਾ ਖਾਇਕੇ।
ਇੰਡੀਆ ਦੇ ਪੈਸੇ ਨਾਲ ਦੁਨੀਆ 'ਚੋਂ ਵਡੇ ਹੋਏ,
ਮਾਰ ਦਿੱਤਾ ਜਗ ਸਾਰਾ ਇਨ ਲੜਵਾਇਕੇ।
ਇੰਡੀਆ ਦੇ ਲੋਕੋ ਤੁਸੀਂ ਭੁੱਖੇ ਕਾਹਨੂੰ ਮਰਦੇ ਹੋ,
ਇੰਡੀਆ ਦਾ ਪੈਸਾ ਇਨਾਂ ਜਾਲਮਾਂ ਦਲਾਇਕੇ।

ਰਾਜ ਅੰਗ੍ਰੇਜ ਦਾ ਹੈ ਕਾਰਨ ਜੋ ਭੁੱਖ ਦਾ ਕਹਿ,

ਕਰੋ ਭੁੱਖ ਦੂਰ ਏਸ ਕਾਰਨ ਹਟਾਇਕੇ।
ਮੁਲਕ ਅਜ਼ਾਦ ਮੇ ਮਸ਼ੀਨਾਂ ਤਾਂਹ ਦੇਖਦੇ ਹੋ,
ਮੁਲਕ ਗ਼ੁਲਾਮ ਕਦੀ ਦੇਖੀ ਨਾ ਬਨਾਇਕੇ।
ਏਸ ਦੇਸ਼ ਇਲਮਤਾਈ ਮੁਫਤ ਹੈ ਜ਼ਰੂਰੀ ਨਾਲੇ,
ਇੰਡੀਆ ਮੇਂ ਦੁਖਦੇ ਹੈਂ ਫੀਸ ਨੂੰ ਲਗਾਇਕੇ।
ਏਸ ਦੇਸ਼ ਵਿੱਚ ਲੌ ਕਿਤਾਬ਼ਾਂ ਪੜ ਸਕਦੇ ਹੋ,
ਇੰਡੀਆ ਮੇਂ ਜੇਲ੍ਹ ਦੇਖੋ ਹਦ ਭੀ ਲੰਘਾਇਕੇ।

ਲਿਖਣਾ ਤੇ ਬੋਲਣਾ ਅਜ਼ਾਦ ਏਸ ਦੇਸ਼ ਵਿੱਚ,
ਇੰਡੀਆ ਮੇਂ ਮੂੰਹ ਹੱਥ ਛੱਡਦੇ ਵਢਾਇਕੇ।
ਇਨਾ ਮੁਲਕਾਂ 'ਚ ਜਿਹੜੀ ਗਲ ਚੰਗੀ ਮੰਨੀ ਜਾਂਦੀ,
ਇੰਡੀਆ ਦੇ ਵਿੱਚ ਛਡੇ ਫਾਂਸੀ ਲਟਕਾਇਕੇ।
ਕਾਲ ਤੇ ਪਲੇਗ ਏਸ ਦੇਸ਼ ਵਿੱਚ ਦੇਖੀਏ ਨਾ,
ਭਾਰਤ ਨੂੰ ਛੱਡਿਆ ਹੈ ਇਨ੍ਹਾਂ ਨੇ ਹਲਾਇਕੇ।
ਸਾਡਾ ਮਾਲ ਲੁਟ ਸਾਰਾ ਵਾੜਿਆ ਵਲੈਤ ਵਿੱਚ,
ਬਣ ਗਏ ਹੈਂ ਆਪ ਉੱਤੋਂ ਸਾਨੂੰ ਉਜੜਾਇਕੇ।

ਦੇਖ ਕੇ ਗ਼ਰੀਬ ਤੇ ਬਿਮਾਰੀ ਜ਼ੋਰ ਪਾਂਵਦੀ ਹੈ,
ਗੰਦੇ ਸਦਾ ਰਹਿਣ ਪੈਸੇ ਪਾਸ ਨ ਦਵਾਇ ਕੇ।
ਰੋਜ਼ ਨਾਲ ਬੀਤਦੀ ਹੈ ਅਜੇ ਨਾ ਹੀ ਜਾਗਦੇ ਹੋ,
ਜਾਲਮ ਸੁਲਾਏ ਕਿਸ ਜਾਦੂ ਨੂੰ ਚਲਾਇ ਕੇ।
ਤਨ, ਮਨ, ਧਨ, ਸਭ ਲਾਓ ਇਹਨੂੰ ਕੱਢਣੇ ਨੂੰ,
ਇਹਨੂੰ ਜੇ ਨਾ ਕੱਢਿਆ ਤਾਂ ਕਰੋ ਕੀ ਕਮਾਇ ਕੇ।
ਇਹਨੂੰ ਕੱਢ ਦੇਸ਼ ਵਿੱਚੋਂ ਰਿਜ਼ਕ ਬਥੇਰਾ ਉਥੇ,
ਜਿਨੀ ਜਲਦੀ ਹੋਵੇ ਏਸ ਛੱਡੀਏ ਨਸਾਇ ਕੇ।

ਸਿੱਖੋ ਹਰ ਬਾਤ ਜਿਹੜੀ ਹੋਰਨਾਂ ਸਖਾਲਣੀ ਹੈ,
ਦਸਣਾ ਪ੍ਰੇਮ ਨਾਲ ਪਾਸ ਤਾਂ ਬਠਾਇ ਕੇ।
ਲਿਖੰ ਪੜ੍ਹ ਚਿੱਠੀ ਜੋਗੀ ਆਪ ਨੂੰ ਜਰੂਰ ਭਾਈ,
ਸਿਖਣੀ ਪਵੇਗੀ ਵੇਲੇ ਵਕਤ ਨੂੰ ਬਚਾਇ ਕੇ।
ਹੋਰ ਰਾਜਨੀਤ ਵਾਲੀ ਸਿੱਖ ਲੈਣੀ ਗੱਲ ਕੋਈ,
ਆਊ ਬਹੁਤ ਕੰਮ ਰੱਖੋ ਦਿਲ ਮੇਂ ਜਮਾਇ ਕੇ।
ਰਾਜ ਤਾਂ ਪੰਚਾਇਤੀ ਦੂਜੇ ਦੇਸ਼ ਕਿਦਾਂ ਕਰਦੇ ਹੈਂ,

ਇਹ ਗਲ ਲਿਖ ਲੈਣੀ ਮਨ ਚਿਤ ਲਾਇ ਕੇ।

ਇੱਕ ਦੂਜੇ ਮੁਲਕਾਂ ਵਿੱਚ ਕਾਸ ਨੂੰ ਫਸਾਦ ਹੁੰਦੇ,
ਏਨੀ ਗਲ ਸਿੱਖ ਲੈਣੀ ਪੁੱਛ ਕੇ ਪੁਛਾਇ ਕੇ।
ਧਨੀਆਂ ਗ਼ਰੀਬਾਂ ਵਿੱਚ ਝਗੜਾ ਹੈ ਕਿਸ ਗੱਲੋਂ,
ਸਭ ਬਾਤ ਜਾਣ ਲੈਣੀ ਤੁਸੀਂ ਨਿਤਰਾਇ ਕੇ।
ਅੱਜ ਕੱਲ੍ਹ ਦੁਨੀਆ 'ਤੇ ਰਾਜ ਕਿਸ ਬਾਤ ਦਾ ਹੈ,
ਜਾਲਮਾਂ ਨੂੰ ਨਫਾ ਕੀ ਗ਼ਰੀਬਾਂ ਨੂੰ ਸਤਾਇ ਕੇ।
ਹੋਣਾ ਹੈ ਅਜ਼ਾਦ ਤਾਂ ਅਜ਼ਾਦੀ ਦੇ ਅਸੂਲ ਸਿਖੋ,
ਬਿਨਾਂ ਗੱਲਾਂ ਸਿਖਿਆਂ ਸਿਖਾਊ ਕੌਣ ਆਇ ਕੇ।

ਸਭ ਤੇ ਵਧੀਕ, ਰਾਜ ਚਾਹੁੰਦੇ ਹੋ ਇੰਡੀਆ ਮੇਂ,
ਦੁਨੀਆ ਦੇ ਰਾਜਾਂ ਤਾਈਂ ਦੇਖੋ ਪਰਚਾਇ ਕੇ।
ਦੁਨੀਆ ਦੇ ਰਾਜਾਂ ਵਿੱਚ ਨੁਕਸ ਜੋ ਦੇਖਦੇ ਹੋ,
ਤੁਸੀਂ ਦੇਸ਼ ਆਪਣੇ 'ਚੋਂ ਕਢਣੇ ਚਹਾਇ ਕੇ।
ਕਿਹੜਾ ਦੇਸ਼ ਰੱਖਦਾ ਲਿਹਾਜ ਅੱਜ ਸਾਡੇ ਨਾਲ,
ਕਿਹੜਾ ਦੇਸ਼ ਦਗਾ ਦੇਵੇ ਵੇਲੇ ਸਿਰ ਆਇ ਕੇ?
ਕਿਹੜਾ ਦੇਸ਼ ਸਿਖੀਏ ਜਾ ਕੰਮ ਤਾਂ ਕਰਨ ਵਾਲਾ,
ਕਿਹੜਾ ਦੇਸ਼ ਦੱਸੇ ਸਾਨੂੰ ਆਪ ਹੀ ਬੁਲਾਇ ਕੇ?
ਕੀ ਤਾਂ ਅਸੀ ਕਰੀਏ ਅਜ਼ਾਦ ਸਾਡਾ ਦੇਸ਼ ਹੋਏ,
ਕਿਹੜੀ ਗੱਲ ਅਸੀਂ ਕਰ ਸਿਖੀਏ ਸਖਾਇ ਕੇ?

## ਆਪ ਮਰਾਂਗੇ ਮਾਰਾਂਗੇ ਜ਼ਾਲਮਾਂ ਨੂੰ

ਅਗਿਆਤ

ਭਲਾ ਕਿਉਂ ਫਰੰਗੀਆ ਅਤਿ ਚਾਈ,
ਇਹ ਤਾਂ ਜ਼ਿੰਦਗੀ ਦਿਨ ਦੋ ਚਾਰ ਦੀ ਏ।
ਤੈਨੂੰ ਮਰਨਾ ਯਾਦ ਓਏ ਜਾਲਮਾਂ ਨਾ,
ਮੌਤ ਖੜੀ ਸਰਹਾਨੇ ਪੁਕਾਰਦੀ ਏ।
ਤੇਰੇ ਜ਼ੁਲਮ ਥੀਂ ਹਿੰਦ ਇਉਂ ਤਪ ਰਿਹਾ,
ਜਿਵੇ ਧੂਖਨੀ ਤਪੇ ਸੁਨਾਰ ਦੀ ਏ।

ਕਾਹਨੂੰ ਪਾਪੀਆ ਜ਼ੁਲਮ ਥੀਂ ਲੱਕ ਬਧਾ,
ਦੁਖੀ ਹਿੰਦ ਇਹ ਕੂਕ ਉਚਾਰਦੀ ਏ।

ਭਾਰਤ ਦੇਸ਼ ਨੂੰ ਲੁਟ ਤਬਾਹ ਕੀਤਾ,
ਇਹਨਾਂ ਡਾਕੂ ਫਰੇਬੀ ਦੋ ਰੰਗੀਆਂ ਨੇ।
ਸਾਰੇ ਹਿੰਦ ਦੇ ਮੂੰਹ ਲਗਾਮ ਦਿੱਤਾ,
ਕੀਤਾ ਬੋਲਣੋਂ ਬੰਦ ਫਰੰਗੀਆਂ ਨੇ।

ਹਿੰਦੋਸਤਾਨ ਦੇ ਵਿੱਚ ਇੱਕ ਸ਼ੋਰ ਮਚਿਆ,
ਕਰਦੇ ਬਹੁਤ ਹੀ ਜ਼ੁਲਮ ਫਰੰਗ ਲੋਕੋ।
ਐਪਰ ਕੋਈ ਨ ਸੋਚ ਵਿਚਾਰ ਕਰਦਾ,
ਜਾਲਮ ਹਟੇ ਕਿਵੇਂ ਬਿਨਾਂ ਜੰਗ ਲੋਕੋ।
ਸੀਨੇ ਵਜੇ ਨ ਗੋਲੀ ਫਰੰਗੀਆਂ ਦੇ,
ਅਤੇ ਕਰੇ ਨਾ ਇਹਨਾਂ ਨੂੰ ਤੰਗ ਲੋਕੋ।
ਕੀਕੁਰ ਛੱਡ ਕੇ ਜਾਣ ਹਿੰਦੁਸਤਾਨ ਸਾਡਾ,
ਜੇ ਨਾ 'ਟਿਟ ਫਾਰ ਟੈਟ' ਉਮੰਗ ਲੋਕੋ।

ਆਓ ਸ਼ੇਰੋ ਪੁਕਾਰੋ ਇਹ ਇੱਕ ਵਾਰੀ,
ਅਸੀਂ ਕਰਾਂਗੇ ਦੇਸ਼ ਆਜ਼ਾਦ ਜਲਦੀ।
ਆਪ ਮਰਾਂਗੇ ਮਾਰਾਂਗੇ ਜਾਲਮਾਂ ਨੂੰ,
ਇਸ ਅਸੂਲ ਦੀ ਦੇਵਾਂਗੇ ਦਾਦ ਜਲਦੀ।

## ਕਿਤਾਬ ਨੰਬਰ 8

# ਆਇਆ ਗਦਰ ਦੇ ਵਾਸਤੇ ਵਕਤ ਸੋਹਣਾ

ਅਗਿਆਤ

ਛੇਤੀ ਮਿਲੇ ਆਜ਼ਾਦੀ ਯਾਂ ਮੌਤ ਆਵੇ,
ਇੱਕ ਦੋਹਾਂ ਚੋਂ ਬਾਤ ਬਣਾ ਛੇਤੀ।
ਨਹੀਂ ਕੋਲ ਕੋਈ ਸਾਨੂੰ ਬੈਹਣ ਦਿੰਦਾ,
ਗਿਣਤੀ ਵਿੱਚ ਇਨਸਾਨ ਗਿਣਾ ਛੇਤੀ।
ਏਸ ਜ਼ਿੰਦਗੀ ਤੋਂ ਮਰ ਜਾਣ ਚੰਗਾ,
ਤਾਅਨਾ ਦੇਵੇ ਨਾ ਕੋਈ ਸੁਣਾ ਛੇਤੀ।
ਜਿੰਦ ਰਹੇ ਤਾਂ ਮਰਦ ਮੈਦਾਨ ਹੋ ਕੇ,
ਅਣਖੀ ਸੂਰਮੇ ਦੇਹ ਬਣਾ ਛੇਤੀ।

ਰਤਾ ਰੱਤ ਨਾ ਰਹੀ ਸਰੀਰ ਅੰਦਰ,
ਦਿੱਤੀ ਰੂਹ ਗ਼ੁਲਾਮੀ ਨੇ ਮਾਰ ਸਾਡੀ।
ਬਹੁਤ ਦੁਖੀ ਹੋ ਕੇ ਰੌਲਾ ਪਾਉਂਦੇ ਹਾਂ,
ਹਾਏ! ਸੁਣੇ ਨਾ ਕੋਈ ਪੁਕਾਰ ਸਾਡੀ।

ਜਵਾਂ ਮਰਦ ਸੰਭਾਲਦੇ ਸੁਰਤ ਕਿਉਂ ਨਹੀਂ,
ਸਾਡੇ ਸਿਰਾਂ ਤੇ ਭਾਰ ਜਹਾਨ ਸਾਰੇ।
'ਕੱਠੇ ਹੋ ਸੰਭਾਲੀਏ ਵਕਤ ਸੋਹਣਾ,
ਹਿੰਦੂ, ਸਿੰਘ ਮਿਲਕੇ ਮੁਸਲਮਾਨ ਸਾਰੇ।
ਛੇਤੀ ਪਵੇਗਾ ਜੰਗ ਜ਼ਰੂਰ ਕਰਨਾ,
ਇੱਕ ਦੂਸਰੇ ਦੀ ਹੋਵੋ ਜਾਨ ਸਾਰੇ।
ਚੰਗੀ ਮੌਤ ਗ਼ੁਲਾਮ ਦੀ ਜ਼ਿੰਦਗੀ ਤੋਂ,
ਲਵੋ ਆਪਣਾ ਫ਼ਰਜ਼ ਪਛਾਣ ਸਾਰੇ।

ਰਾਜਨੀਤ ਦੀ ਰੀਤ ਜੇ ਯਾਦ ਹੋਵੇ,
ਕਰੇ ਤੰਗ ਫਰੰਗ ਸਰਕਾਰ ਕਾਹਨੂੰ।

ਜਥੇਬੰਦ ਬਹਾਦਰੋ ਬਣੋ ਜਲਦੀ,
ਹੋਇ ਫੁੱਟ ਦਾ ਰਹੇ ਸ਼ਕਾਰ ਕਾਹਨੂੰ।

ਐ ਨਫਾਕ, ਨਾ ਹੋਰ ਸਤਾ ਸਾਨੂੰ,
ਅੱਗੇ ਬੌਹਤ ਸਾਡਾ ਮੰਦਾ ਹਾਲ ਕੀਤਾ।
ਤਾਜ ਤਖਤ ਨਾ ਹਿੰਦਰੀ ਰੈਹਣ ਦਿੱਤਾ,
ਵੈਰ ਭਾਈ ਦਾ ਭਾਈ ਦੇ ਨਾਲ ਕੀਤਾ।
ਘਰ, ਬਾਹਰ, ਪਰਿਵਾਰ, ਸਮਾਜ ਅੰਦਰ,
ਐ ਨਫਾਕ ਤੈਂ ਤੰਗ ਕਮਾਲ ਕੀਤਾ।
ਚੂਸੀ ਰੱਤ ਕਮਜ਼ੋਰ ਤੈਂ ਹਿੰਦੀਆਂ ਦੀ,
ਨਹੀਂ ਜ਼ਾਲਮਾਂ ਵੱਲ ਖਿਯਾਲ ਕੀਤਾ।

ਕੀਤਾ ਬੌਹਤ ਵੈਰਾਨ, ਹੈਰਾਨ ਸਾਨੂੰ,
ਨਹੀਂ ਮਾਨ ਜਹਾਨ 'ਚ ਰੈਹਣ ਦਿੱਤਾ।
ਖੇਰੂੰ ਖੇਰੂੰ ਕੀਤਾ ਸਾਰੀ ਕੌਮ ਸਾਡੀ,
ਪਾਸ ਭਾਈ ਦੇ ਭਾਈ ਨਾ ਬੈਹਣ ਦਿੱਤਾ।

ਹੁਣ ਤਾਂ ਪਾਪਣੇ ਮਾਫ ਕਰ ਛੱਡ ਖੈਹੜਾ,
ਸਾਡਾ ਦਿਲ ਆਜ਼ਾਦੀ ਵੱਲ ਹੋਣ ਦੇ ਹੁਣ।
ਬੌਹਤ ਦੇਰ ਹੋਈ ਠੇਡੇ ਖਾਂਦਿਆਂ ਨੂੰ,
ਮਾਨ ਵਿੱਚ ਜਹਾਨ ਦੇ ਪੌਣ ਦੇਹ ਹੁਣ।
ਸਿੱਖ ਲੈਣ ਦੇਹ ਢੰਗ ਬਰਾਬਰੀ ਦੇ,
ਊਚ ਨੀਚ ਦਾ ਭੇਦ ਮਟੌਣ ਦੇਹ ਹੁਣ।
ਜਾਤ ਪਾਤ ਦੇ ਭੇਦ ਮਿਟਾ ਸਾਡੇ,
ਜਥੇਬੰਦੀ ਮਜ਼ਬੂਤ ਬਨੌਣ ਦੇਹ ਹੁਣ।

ਹੋਂਦ ਆਪਣੀ ਨੂੰ ਕੈਮ ਕਰਨ ਖਾਤਰ,
'ਕੱਠੇ ਹੋਇ ਕੇ ਜ਼ੋਰ ਲਗੌਣ ਦੇਹ ਹੁਣ।
ਸਾਰੀ ਕੌਮ ਨਿਹਾਲ, ਖੁਸ਼ਹਾਲ ਹੋਵੇ,
ਸਾਡਾ ਦੇਸ਼ ਆਜ਼ਾਦ ਕਰੌਣ ਦੇ ਹੁਣ।

ਹੁਣ ਜਾਹ ਇੰਗਲੈਂਡ 'ਤੇ ਪਾ ਕਾਠੀ,
ਬੇਈਮਾਨ ਨੂੰ ਸਬਕ ਸਖਾ ਜਾ ਕੇ।

ਜਿਨ੍ਹਾਂ ਲੁੱਟ ਕੇ ਮੁਲਕ ਵੈਰਾਨ ਕੀਤਾ,
ਘਰ ਉਨ੍ਹਾਂ ਦੇ ਭੀ ਲਾਂਬੂ ਲਾ ਜਾ ਕੇ।
ਰੱਤ ਪੀ ਗ਼ਰੀਬਾਂ ਦੀ ਮਸਤ ਬੈਠਾ,
ਜ਼ਾਲਮ ਸ਼ਾਹ ਦਾ ਤੁਖਮ ਮਿਟਾ ਜਾ ਕੇ।
ਮਲੀਆਮੇਟ ਕਰ ਦੇਹ ਜ਼ਾਲਮ ਰਾਜ ਤਾਂਈਂ,
ਏਹ ਪਰਉਪਕਾਰ ਕਮਾ ਜਾ ਕੇ।

ਬੇਈਮਾਨੀ ਦੀ ਜੜ ਇੰਗਲੈਂਡ ਅੰਦਰ,
ਇਸ ਨੂੰ ਸਾੜ ਸਵਾਹ ਬਣਾ ਦੇਵੀਂ।
ਬੇੜਾ ਗਰਕ ਫਰੰਗੀਆਂ ਜ਼ਾਲਮਾਂ ਦਾ,
ਸਾਡੀ ਵੱਲੋਂ ਭੀ ਆਖ ਸੁਣਾ ਦੇਵੀਂ।

ਛੇਤੀ ਅਕਲ ਆਵੇ ਹੁਣ ਹਿੰਦੀਆਂ ਨੂੰ,
ਸਭ ਨੂੰ ਕੌਮ ਦੇ ਨਾਲ ਪਿਯਾਰ ਹੋਵੇ।
ਦੁੱਖ ਸੁੱਖ ਹੋਵੇ ਸਾਂਝਾ ਸਾਰਿਆਂ ਦਾ,
ਇੱਕ ਦੂਸਰੇ ਦਾ ਮਦਦਗਾਰ ਹੋਵੇ।
ਬਣੇ ਫੌਜ ਆਜ਼ਾਦੀ ਦੇ ਆਸ਼ਕਾਂ ਦੀ,
ਚੁਣਿਆ ਕੌਮ ਦਾ ਸਿਪਾਹਸਲਾਰ ਹੋਵੇ।
ਦੁੱਖ, ਭੁੱਖ, ਗ਼ਰੀਬੀ ਨਾ ਨਜ਼ਰ ਆਵੇ,
ਜਦੋਂ ਹਿੰਦੀਆਂ ਦਾ ਬੇੜਾ ਪਾਰ ਹੋਵੇ।

ਆਇਆ ਗਦਰ ਮਚੌਣ ਦਾ ਵਕਤ ਸੋਹਣਾ,
ਬਣ ਕੇ ਸੂਰਮੇ ਲਵੋ ਸੰਭਾਲ ਛੇਤੀ।
ਹਿੰਦੀ ਰਾਜ ਹੋਵੇ ਹਿੰਦਸਤਾਨ ਅੰਦਰ,
ਸਾਡਾ ਮੁਲਕ ਹੋਵੇ ਮਾਲੋਮਾਲ ਛੇਤੀ।

# ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ

ਅਗਿਆਤ

ਜੱਮਣਾ ਜਹਾਨ ਹੁੰਦਾ ਕੀ ਗ਼ੁਲਾਮ ਦਾ,
ਘਰ, ਬਾਹਰ ਸਾਰੇ ਜੱਗ ਬਦਨਾਮ ਦਾ।
ਖਿੜੇ ਬਾਝ ਕੇਹੜੇ ਕੰਮ ਆਵੇ ਕਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਈਨ ਨਾ ਈਮਾਨ ਪਰ ਅਧੀਨ ਹੋਂਵਦਾ,
ਏਹਦੇ ਬਿਨਾਂ ਖੜਾ ਕੀ ਜਹਾਨ ਰੋਂਵਦਾ।
ਰੁਲੇ ਦਿਨ ਰਾਤ ਕੂਚੇ ਅਤੇ ਗਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਕਰੇ ਨਾ ਯਕੀਨ ਕੋਈ ਏਹਦੀ ਗੱਲ ਦਾ,
ਨਰਕ ਨਾ ਸਵਰਗ ਕੋਈ ਏਹਨੂੰ ਝੱਲਦਾ।
ਇਹਦੇ ਨਾਲ ਕਿਸੇ ਦੀ ਨਾ ਦਾਲ ਗਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਏਸ ਜੋ ਕਲਾਸ ਵਿੱਚ ਦੇਸ਼ਬਾਸੀਓ,
ਜੱਗ 'ਚ ਕਹਾਓਂ ਕੁਲੀ ਤੇ ਖਲਾਸੀਓ।
ਸਾਡੇ ਭੈੜੇ ਨਾਮ ਦੀ ਮਸਾਲ ਬਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਦਾਗ ਜੋ ਗ਼ੁਲਾਮੀ ਦਾ ਅਸਾਂ ਨੂੰ ਲੱਗਾ ਹੈ,
ਏਹੋ ਜੇਹਾ ਹੋਰ ਨਹੀਂ ਕੋਈ ਧੱਬਾ ਹੈ।
ਇੱਜ਼ਤ, ਈਮਾਨ, ਸ਼ਾਨ ਖਾਕ ਰਲੀ ਹੈ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਦੇਸ਼ ਬੁਰੇ ਹਾਲ ਨੇ ਦਿਹਾੜੇ ਲੰਘਦੇ,
ਬਾਹਰ ਆਇਆਂ ਅਸਾਂ ਨੂੰ ਨਾ ਲੋਕ ਮੰਗਦੇ।

ਮੰਦਾ ਹਾਲ ਦੇਖ ਦਿਲੋਂ ਆਹ ਚਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਬੰਦ ਕਰ ਲੀਤੇ ਬੂਹੇ ਯੂ.ਐਸ. ਨੇ,
ਕੈਨੇਡਾ, ਨੀਊਜ਼ੀਲੈਂਡ ਅਤੇ ਏ.ਐਸ. ਨੇ।
ਮੈਕਸੀਕੋ ਦੀ ਭੀ ਬੰਦੀ ਆਣ ਰਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਕੁੱਤਾ ਹੈ ਗ਼ੁਲਾਮ ਆਖ ਕੇ ਬੁਲਾਂਵਦੇ,
ਦੇਖ ਲੋ ਜੋ ਲੋਕ ਸਾਡਾ ਮੁੱਲ ਪਾਂਵਦੇ।
ਤਾਅਨਿਆਂ ਦੇ ਨਾਲ ਜਿੰਦ ਸਾਡੀ ਸਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਕਿਨਾਂ ਚਿਰ 'ਡੈਮ ਫੂਲ' ਅਖਵਾਵਾਂਗੇ,
ਦੇਸ਼ ਪਰਦੇਸ਼ ਵਿੱਚ ਧੱਕੇ ਖਾਵਾਂਗੇ।
ਐਸੀ ਜ਼ਿੰਦਗੀ ਤੋਂ ਬੀਰੋ ਮੌਤ ਭਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

ਹੋਰ ਕਈ ਦੇਸ਼ ਹੈ ਆਜ਼ਾਦੀ ਪਾ ਗਏ,
ਸਾਡੀ ਭੀ ਆਖੀਰ ਦਿਨ ਨੇੜੇ ਆ ਗਏ।
ਧਾਰ ਲੋ ਇਰਾਦਾ ਸਿਰ ਧਰ ਤਲੀ ਏ,
ਹੋਵੇ ਯਾਂ ਆਜ਼ਾਦੀ ਨਹੀਂ ਤਾਂ ਮੌਤ ਭਲੀ ਏ।

# ਕਿਤਾਬ ਨੰਬਰ 11

## ਬਦਲੇ ਲਵਾਂਗੇ ਗਿਣ ਗਿਣਾ ਕਰਕੇ

ਜਾਚਕ

ਨਿੱਤਰ ਪਏ ਮੈਦਾਨ ਦੇ ਵਿੱਚ ਹਿੰਦੀ,
ਆਪੋ ਵਿੱਚ ਦੇ ਵੈਰ ਮਿਟਾ ਕਰਕੇ।
ਧੜੇਬੰਦੀਆਂ ਨਾਲ ਨਹੀਂ ਕੁਝ ਬਣਨਾ,
ਕੀ ਮਿਲੇਗਾ ਆਪ ਗਵਾ ਕਰਕੇ ?
ਇੱਕ ਦੂਸਰੇ ਨੂੰ ਦੇਖ ਭਾਉਂਦਾ ਨਹੀਂ,
ਫੈਦਾ ਨਹੀਂ ਵਿਰੋਧ ਬਧਾ ਕਰਕੇ।
ਜ਼ਾਲਮ ਚੱਲਦਾ ਚਾਲ ਫਸਾਉਣੇ ਦੀ,
ਮੌਕਾ ਟੋਲਦਾ ਅਸਾਂ ਲੜਾ ਕਰਕੇ।
ਛੱਡੇ ਵਿੱਚ ਸਾਡੇ ਕਈ ਬੁਲੀ ਕੁੱਤੇ,
ਖੁਸ਼ੀ ਅਸਾਂ ਨੂੰ ਹੋਣ ਫਸਾ ਕਰਕੇ।
ਭਾਈ ਭਾਈ ਦੇ ਨਾਲ ਨਾ ਮਿਲਨ ਦਿੰਦੇ,
ਅਲਾਕੇਬਾਜ਼ੀਆਂ ਦੇ ਵਿੱਚ ਪਾ ਕਰਕੇ।
ਬੈਠ ਕੰਧ 'ਤੇ ਚਾਂਬੜਾਂ ਪਾਉਂਦਾ ਹੈ,
ਲਾਂਬੂ ਅਸਾਂ ਦੇ ਹੀ ਘਰ ਲਾ ਕਰਕੇ।
ਆਖ ਦਿਓ ਫਰੰਗ ਨੂੰ ਜ਼ੁਲਮ ਕਰ ਲੈ,
ਲੁਕ ਰੱਖਣੀ ਨਹੀਂ, ਸੁਣਾ ਕਰਕੇ।
ਅੱਗੇ ਉਨ੍ਹਾਂ ਦੇ ਠੈਹਰਨਾ ਕੀ ਓਨਾਂ,
ਲੁੱਟਨ ਹਿੰਦ ਨੂੰ ਜੋ ਲਾਂਭੋਂ ਆ ਕਰਕੇ।
ਕਿਸੇ ਗੁੱਠ ਚੋਂ ਭਾਲੇ ਭੀ ਲੱਭਣੇ ਨਾ,
ਡਾਇਰੀ ਦੇਣ ਫਰੰਗੀਆਂ ਜਾ ਕਰਕੇ।
ਜਿੱਤ ਹੋਊਗੀ ਹਿੰਦੀ ਬਹਾਦਰਾਂ ਦੀ,
ਲੜਨ ਤਲੀ ਤੇ ਜਾਨ ਟਕਾ ਕਰਕੇ।
ਵੱਜੇ ਸਲ ਨੇ ਅਸਾਂ ਦੇ ਦਿਲਾਂ ਉਪਰ,
ਨਹੀਂ ਮਿਟਣੇ ਗਏ ਜੋ ਘਾ ਕਰਕੇ।
ਕਿਥੇ ਜਾਣਗੇ ਭੱਜਕੇ 'ਜਾਚਕਾ' ਓਇ,
ਬਦਲੇ ਲਵਾਂਗੇ ਗਿਣ ਗਿਣਾ ਕਰਕੇ।

# ਬਿਨਾਂ ਹਿੰਮਤੋਂ ਨਹੀਂ ਭਲਾਈ ਹੋਵੇ

ਅਗਿਆਤ

ਸ਼ਾਂਤਮਈ ਕੀ ਆਖਦੀ ਓਸ ਵੇਲੇ,
ਜਦ ਜ਼ੁਲਮ ਅੰਧੇਰੜੀ ਆਈ ਹੋਵੇ।
ਪਾਟੋ ਧਾੜ ਚੰਗੀ ਨਹੀਂ ਹਿੰਦੀਆਂ ਨੂੰ,
ਜਦ ਜ਼ੁਲਮ ਦੀ ਅੱਗ ਮਚਾਈ ਹੋਵੇ।
ਦੂਰੇ ਦੂਰੇ ਕਰਦਾ ਓਹਨੂੰ ਜਗ ਸਾਰਾ,
ਜਿਹਨੇ ਛਟ ਗ਼ੁਲਾਮੀ ਉਠਾਈ ਹੋਵੇ।
ਇੱਜ਼ਤ ਓਸ ਦੀ ਹੋਂਵਦੀ ਵਿੱਚ ਦੁਨੀਆ,
ਜਿਸ ਨੇ ਦੀਦ ਆਜ਼ਾਦੀ ਦੀ ਪਾਈ ਹੋਵੇ।
ਜੇਹੜਾ ਵਿੱਚ ਮੈਦਾਨ ਸ਼ਹੀਦ ਹੋਵੇ,
ਦਰਗੇਹ ਉਸ ਦੀ ਸਫਲ ਕਮਾਈ ਹੋਵੇ।
ਕਿਓਂ ਨਾ ਨਾਮ ਚਮਕੇ ਉਸ ਦਾ ਵਾਂਗ ਸੂਰਜ,
ਜੀਹਨੇ ਕੌਮ ਤੋਂ ਜਾਨ ਘੁਮਾਈ ਹੋਵੇ।
ਹਿਮਤ ਵਾਲਿਆਂ ਦੀ ਸਦਾ ਜਿੱਤ ਹੁੰਦੀ,
ਬਿਨਾਂ ਹਿਮਤੋਂ ਨਹੀਂ ਭਲਾਈ ਹੋਵੇ।
ਬੇੜੇ ਗਰਕ ਹੁੰਦੇ ਸਦਾ ਝੂਠਿਆਂ ਦੇ,
ਰੱਬ ਸੱਚ ਦਾ ਹੀ ਸਦਾ ਸਹਾਈ ਹੋਵੇ।

# ਕਿਤਾਬ ਨੰਬਰ 12

## ਕਾਜਾਂ ਲਵੋ ਖਾਂ ਪਲਟ

ਹਿੰਦ ਸੇਵਕ

ਦਿਸਦੇ ਆਜ਼ਾਦ ਜੇਹੜੇ ਦੇਸ਼ ਵਿੱਚ ਦੁਨੀਆ ਦੇ,
ਅੰਗ ਸੰਗ ਰੱਖਦੇ ਨੇ ਤੇਜ਼ ਹਥਯਾਰਾਂ ਨੂੰ।
ਜ਼ਰਾ ਜੇ ਆਜ਼ਾਦੀ ਮੇਂ ਦਖਲ ਕੋਈ ਦੇਣ ਲੱਗੇ,
ਲੌਂਹਦੇ ਨੇ ਝੰਡ ਫੜ ਤਿਖਿਆਂ ਔਜ਼ਾਰਾਂ ਨੂੰ।
ਸ਼ਾਂਤੀ ਦੇ ਨਾਲ ਹੈ ਕਸਾਈ ਨੂੰ ਸਹਾਰਾ ਹੁੰਦਾ,
ਹੋਣਾ ਜੇ ਆਜ਼ਾਦ ਕੱਢੋ ਬੁਚੜਾਂ ਮਕਾਰਾਂ ਨੂੰ।
ਖ਼ੂਨਖਾਰਾਂ ਕੋਲੋਂ ਨਾ ਓਮੈਦ ਰੱਖੋ ਦਯਾ ਵਾਲੀ,
ਦਰਦ ਮਾਲੂਮ ਹੁੰਦਾ ਸੱਚੇ ਗਮਖਾਰਾਂ ਨੂੰ।

ਧਾਰੋ ਬਲ ਹੀਨ ਬਲ, ਦੇਖੋ ਰੂਸ ਚੀਨ ਵੱਲ,
ਦੋਜ਼ਖਾਂ ਨੂੰ ਤੋਰਿਆ ਕਸਾਈਆਂ ਸਰਕਾਰਾਂ ਨੂੰ।
ਮਾਰ ਕੇ ਭਵਕ ਦੇਵੋ ਜ਼ਾਲਮਾਂ ਸਬਕ ਚੰਗਾ,
ਤੋੜੋ ਹਿੰਦੀ ਬਾਗ਼ੀਓ, ਗ਼ੁਲਾਮੀ ਜਾਲ ਤਾਰਾਂ ਨੂੰ।
ਕਰੋ ਮਾਲ ਬੰਦ, ਤੋੜੋ ਜ਼ਾਲਮਾਂ ਦੇ ਫੰਗ,
ਲੁੱਟਿਓ ਬਹਾਰ ਫੇਰ ਸਾਂਭ ਘਰ ਵਾਰਾਂ ਨੂੰ।

ਕਰੋ ਚਟਕ ਪਟਕ, ਵੈਰੀ ਜਾਵੇ ਨਾ ਅਟਕ,
ਚਾੜ੍ਹੋ ਗਦਰੀ ਕਟਕ, ਹਿੰਦ ਮਾਤ ਦੇ ਬਚੌਣ ਨੂੰ।
ਸਿੱਧੀ ਗਦਰੀ ਸੜਕ, ਆਓ ਮਾਰੀਏ ਬੜਕ,
ਪਾਵੋ ਜ਼ਾਲਮਾਂ ਖੜਕ, ਕੇਰਾਂ ਆਦਮੀ ਸਦੌਣ ਨੂੰ।
ਦੇਵੋ ਦਿਲ ਨੂੰ ਤਰਕ, ਰੱਖੋ ਜ਼ਰਾ ਨਾ ਫਰਕ,
ਬਸੋ ਵਿੱਚ ਨਾ ਨਰਕ, ਐਮੇ ਕੁਲੀ ਅਖਵੌਣ ਨੂੰ।
ਬੀਰ ਰਸ ਦੀ ਲਟਕ, ਚਾੜ੍ਹੋ ਆਖਰੀ ਮੜਕ,
ਜ਼ਾਲਮ ਜਾਣਗੇ ਗਰਕ,ਹੋਏ ਮਿਟੇ ਯਾ ਮਟੌਣ ਨੂੰ।

ਸਾਨੂੰ ਕੀਤਾ ਹੈ ਨਸ਼ਟ,ਝੱਲੇ ਬੌਹਤ ਹੈ ਕਸ਼ਟ,
ਕਾਹਜਾਂ ਲਵੋ ਖਾਂ ਪਲਟ, ਜੀਂਦੇ ਬਣ ਕੇ ਵਖੌਣ ਨੂੰ।
ਗਏ ਕਾਸ ਤੋਂ ਗਰਕ, ਗਿਆ ਬਦਲ ਫਲਕ,
ਲਵੋ ਹੁਣ ਤਾਂ ਝਲਕ, ਛੱਡੋ ਨੀਂਦ ਘੂਕ ਸੌਣ ਨੂੰ।
ਲੋਕ ਜਾਣਦੇ ਫਰਕ, ਹੋ ਸਕੇ ਨਾ ਗਰਕ,
ਦਿੱਤਾ ਵੈਰੀ ਨੂੰ ਝਟਕ, ਰੱਖ ਦੇਸ਼ ਦੀ ਰਖੌਣ ਨੂੰ।
'ਹਿੰਦ ਵਾਲੇ ਸੇਵਕਾਂ' ਦੇ ਹੱਥ ਦਖਲੌਣ ਲਈ,
ਕਰੋ ਰਣ ਸਾਫ਼ ਝੰਡ ਜ਼ਾਲਮਾਂ ਦੇ ਲੌਹਣ ਨੂੰ।

# ਜੇਕਰ ਬਚੇ ਤਾ ਬਚਾਂਗੇ ਇੱਕ ਹੋ ਕੇ

ਭਾਈ ਸੁਰੈਨ ਸਿੰਘ

ਸਾਂਈ ਕੈਹਰ ਕੀ ਵਰਤਿਆ ਵਤਨ ਉਪਰ,
ਝੁੱਗਾ ਕਿਸੇ ਦਾ ਨਹੀਂ ਆਬਾਦ ਦਿਸੇ।
ਮਜ਼ਹਬੀ ਝਗੜਿਆਂ ਵਿੱਚ ਮਸ਼ਗੂਲ ਵਤਨੀ,
ਕਿਸੇ ਦੇਸ਼ ਆਜ਼ਾਦੀ ਨਾ ਯਾਦ ਦਿਸੇ।
ਕਿਤੇ ਵਿੱਚ ਬੰਗਾਲ ਜੰਜਾਲ ਫੰਦੇ,
ਕਿਤੇ ਪਈ ਪੰਜਾਬ ਬਰਬਾਦ ਦਿਸੇ।
ਮੋਏ ਬੰਬੇ, ਬਿਹਾਰ, ਆਸਾਮ ਵਾਲੇ,
ਕਿਤੇ ਯੂ.ਪੀ. ਦੀ ਨਾ ਮਿਯਾਦ ਦਿਸੇ।

ਸਾਰੀ ਕੌਮ ਦਿਸੇ ਯਾਰੋ ਮੁਰਦਿਆਂ ਦੀ,
ਇਸ ਦੇ ਵਿੱਚ ਆਜ਼ਾਦੀ ਦੀ ਰੂਹ ਹੈ ਨਾ।
ਖ਼ੂਨ ਸਭ ਨਫਾਕ ਦੇ ਨਾਲ ਭਰਯਾ,
ਕਿਸੇ ਵਿੱਚ ਮਿਲਾਪ ਦੀ ਬੂ ਹੈ ਨਾ।
ਕਦਰ ਮੂਲ ਨਾ ਹਿੰਦ ਦੀ ਹਿੰਦੀਆਂ ਨੂੰ,
ਕਿਸੇ ਹੋਰ ਨੂੰ ਹਿੰਦ ਦੀ ਧੂਹ ਹੈ ਨਾ।
ਖਾਤਰ ਮਜ਼ਹਬਾਂ ਦੀ ਦਿਨੇ ਰਾਤ ਲੜਦੇ,
ਸੱਚੇ ਦੀਨ ਦੀ ਕਿਸੇ ਨੂੰ ਸੂਹ ਹੈ ਨਾ।

ਆਪਸ ਵਿੱਚ ਜੋ ਵੈਰ ਦਾ ਸਬਕ ਦੇਵੇ,
ਕਿਸ ਕਿਸਮ ਦਾ ਵਤਨੀਓਂ ਮਜਹਬ ਹੈ ਏਹ।
ਅੱਗੇ ਸੀਸ ਝੁਕਾਵਣਾ ਕਿਸੇ ਆਪਣਾ,
ਦੁਨੀਆ ਵਿੱਚ ਅੰਧੇਰ ਤੇ ਗਜ਼ਬ ਹੈ ਏਹ।
ਸਾਰੇ ਕਿਸੇ ਦੇ ਅੱਜ ਗ਼ੁਲਾਮ ਹੋਏ,
ਮਿਲੀ ਵੈਹਮ ਦੀ ਅਸਾਂ ਨੂੰ ਤਲਬ ਹੈ ਏਹ।
ਕੁਲੀ ਕੁਲੀ ਪੁਕਾਰਦਾ ਜੱਗ ਸਾਰਾ,
ਆਵੇ ਸ਼ਰਮ ਨਾ ਅਜੇ ਭੀ ਅਜਬ ਹੈ ਏਹ।

ਪੈਦਾ ਹੋਇ ਕੇ ਇੱਕ ਹੀ ਦੇਸ਼ ਅੰਦਰ,
ਭੈੜਾ ਕੰਮ ਫੜਿਆ ਧੜੇਬੰਦੀਆਂ ਦਾ।
ਆਪਸ ਵਿੱਚ ਲੜਦੇ ਵਾਂਗਰ ਕੁਕੜਾਂ ਦੇ,
ਡਾਹਡਾ ਰੰਜ ਹੋਵੇ ਦਿਲ ਦੀ ਤੰਗੀਆਂ ਦਾ।
ਗਿਆ ਦੇਸ਼ ਦਾ ਭੁੱਲ ਖਿਯਾਲ ਸਾਨੂੰ,
ਰਿਹਾ ਨਹੀਂ ਖਿਯਾਲ ਬੁਲੰਦੀਆਂ ਦਾ।
ਜ਼ਾਲਮ ਬਾਲ ਨਾ ਛੱਡਯਾ ਇੱਕ ਸਿਰ ਤੇ,
ਝਗੜਾ ਛੇੜਿਆ ਅਸਾਂ ਨੇ ਕੰਘੀਆਂ ਦਾ।

## ਕਿਤਾਬ ਨੰਬਰ 14

# ਗੱਲਾਂ ਨਾਲ ਨਹੀਂ ਮੁਲਕ ਆਜ਼ਾਦ ਹੁੰਦੇ

ਅਗਿਆਤ

ਗੱਲਾਂ ਨਾਲ ਜੇ ਮੁਲਕ ਆਜ਼ਾਦ ਹੁੰਦੇ,
ਹਿੰਦੁਸਤਾਨ ਭੀ ਅੱਜ ਆਜ਼ਾਦ ਹੁੰਦਾ।
ਕਰਨ ਵਾਲਾ ਇਨਸਾਫ਼ ਜੇ 'ਕੋਰਟ' ਹੁੰਦਾ,
ਹਿੰਦੁਸਤਾਨ ਦੇ ਨਾਲ ਭੀ ਦਾਦ ਹੁੰਦਾ।
ਕੁੱਟ ਖਾਧਿਆਂ ਜੇ ਕੰਮ ਰਾਸ ਪੈਂਦਾ,
ਕਾਹਨੂੰ ਗੋਲਾ ਬਾਰੂਦ ਈਜਾਦ ਹੁੰਦਾ।
ਸ਼ਾਂਤਮਈ ਦੇ ਨਾਲ ਜੇ ਕੰਮ ਸਰਦਾ,
ਸਾਰੇ ਬੱਜਦਾ ਈਸਾ ਦਾ ਨਾਦ ਹੁੰਦਾ।
ਜੇ ਕਰ ਸਾਰੇ ਇਨਸਾਫ਼ 'ਤੇ ਖੜੇ ਹੁੰਦੇ,
ਸੱਚਾ ਗਾਂਧੀ ਦਾ ਫੇਰ ਅਰਸ਼ਾਦ ਹੁੰਦਾ।
ਕਰਨ ਵਾਲਾ ਇਨਸਾਫ਼ ਜੇ ਵਲੀ ਹੁੰਦਾ,
ਹਿੰਦਸਤਾਨ ਨਾ ਅੱਜ ਬਰਬਾਦ ਹੁੰਦਾ।
ਇੱਕ ਜ਼ੁਲਮ ਕਰਦੇ, ਕੋਈ ਪੁੱਛਦਾ ਨਹੀਂ,
ਜ਼ੁਲਮ ਇੱਕ ਦਾ ਰੋਜ਼ ਹੈ ਯਾਦ ਹੁੰਦਾ।
ਜ਼ਾਲਮ ਕਿਸੇ ਦੇ ਨਾਲ ਲਿਹਾਜ ਹੁੰਦਾ,
ਤਾਂਏ ਜ਼ੁਲਮ ਕਰਕੇ ਜ਼ਾਲਮ ਸ਼ਾਦ ਹੁੰਦਾ।
ਡਾਕੂ ਇੱਕ ਦੇ ਨਾਲ ਹੈ ਭਾਈਬੰਦੀ,
ਡਾਕੂ ਦੂਸਰਾ ਪਿਆ ਖਰਾਦ ਹੁੰਦਾ।
ਡਾਕੂਪੁਣੇ ਦੇ ਨਾਲ ਜੇ ਬੈਰ ਹੁੰਦਾ,
ਹਿੰਦਸਤਾਨ ਵੀ ਅੱਜ ਆਜ਼ਾਦ ਹੁੰਦਾ।
ਦੁਨੀਆ ਵਿੱਚ ਅਸੂਲ ਦੀ ਕਦਰ ਹੈ ਨਾ,
ਤਕੜੇ ਮਾੜੇ ਦਾ ਤਦੇ ਫਸਾਦ ਹੁੰਦਾ।
ਤਕੜਾ ਲੁੱਟਦਾ ਹੈ ਨਾਲੇ ਕੁੱਟਦਾ ਹੈ,
ਜਿਵੇਂ ਖੜਾ ਹਰ ਵਕਤ ਜਲਾਦ ਹੁੰਦਾ।
ਡੰਡਾ ਪੀਰ ਹੈ ਬਿਗੜਿਆਂ ਤਿਗੜਿਆਂ ਦਾ,
ਸੁਣਦਾ ਮਾੜੇ ਦੀ ਕੌਣ ਫਰਯਾਦ ਹੁੰਦਾ।
ਜਿਨ੍ਹੂੰ ਇਸ਼ਕ ਆਜ਼ਾਦੀ ਦੇ ਪਾਵਣੇ ਦਾ,
ਔਕੜ ਕੱਟਦਾ ਵਾਂਗ ਫਰਹਾਦ ਹੁੰਦਾ।

# ਕਦੇ ਮੰਗਿਆਂ ਮਿਲਨ ਆਜ਼ਾਦੀਆਂ ਨਾ

ਅਗਿਆਤ

ਖੁਸ਼ੀ ਖਲਕ ਖੁਦਾਇ ਦੀ ਵੱਸਦੀ ਹੈ,
ਮੰਦਾ ਕੌਮ ਮੇਰੀ ਤੇਰਾ ਹਾਲ ਅੜੀਏ।
ਪਾਟੇ ਕੱਪੜੇ ਜਿਸਮ ਕਮਜ਼ੋਰ ਹੋਇਆ,
ਹੋਈਓਂ ਹਾਲ ਥੀਂ ਅੱਜ ਬੇਹਾਲ ਅੜੀਏ।
ਦਗੇ ਨਾਲ ਗ਼ੁਲਾਮੀ 'ਚ ਫੰਦ ਲੀਤੀ,
ਡਾਹਡਾ ਪਾਯਾ ਸਿਯਾਦ ਨੇ ਜਾਲ ਅੜੀਏ।
ਫਾਕੇ ਕੱਟਨੀ ਹੈਂ ਦਿਨ ਰਾਤ ਬੈਠੀ,
ਨਿੱਤ ਪੈਣ ਪਲੇਗ ਤੇ ਕਾਲ ਅੜੀਏ।
ਸ਼ੀਸ਼ਾ ਅਕਲ ਤੇ ਸ਼ਕਲ ਦਾ ਸਾਫ਼ ਹੈ ਨਹੀਂ,
ਨਾ ਹੈ ਦੇਸ਼ ਦਾ ਖਾਬ ਖਿਆਲ ਅੜੀਏ।
ਕੌਮਾਂ ਵਧਦੀਆਂ ਨਜ਼ਰ ਨਾ ਔਂਣ ਤੈਨੂੰ,
ਕੇਹੀ ਫੜੀ ਬਿਮਾਰਾਂ ਦੀ ਚਾਲ ਅੜੀਏ।
ਤਲਖੀ ਜੋਸ਼ ਨੂੰ ਛੱਡ ਕੇ ਸ਼ਾਂਤ ਹੋਈਓਂ,
ਭੁੱਲ ਗਏ ਹਥਯਾਰ ਤੇ ਢਾਲ ਅੜੀਏ।
ਠੂਠਾ ਲਈ ਫਕੀਰਾਂ ਦੇ ਵਾਂਗ ਫਿਰਦੀ,
ਦਰ ਦਰ ਕਰੇਂ ਫਰਯਾਦ ਸਵਾਲ ਅੜੀਏ।

ਕਦੇ ਮੰਗਿਆਂ ਮਿਲਨ ਆਜ਼ਾਦੀਆਂ ਨਾ,
ਹੁੰਦੇ ਤਰਲਿਆਂ ਨਾਲ ਨਾ ਰਾਜ ਲੋਕੋ।
ਗੱਲਾਂ ਨਾਲ ਗ਼ੁਲਾਮੀ ਨਾ ਦੂਰ ਹੋਵੇ,
ਸ਼ਾਂਤਮਈ ਨਾ ਇੱਕ ਇਲਾਜ ਲੋਕੋ।
ਖਾਤਰ ਆਪਣੇ ਹੱਕ ਦੇ ਲੜਨ ਜੇਹੜੇ,
ਪੂਰੇ ਉਹਨਾਂ ਦੇ ਜੱਗ 'ਤੇ ਕਾਜ ਲੋਕੋ।
ਪਿਆਰੀ ਜਿਨ੍ਹਾਂ ਆਜ਼ਾਦੀ ਹੈ ਜਾਨ ਨਾਲੋਂ,
ਕੌਮਾਂ ਉਹਨਾਂ ਹੀ ਸਿਰਾਂ 'ਤੇ ਤਾਜ ਲੋਕੋ।

# 6. ਜ਼ਿੰਦਾ ਸ਼ਹੀਦ ਬਾਬੇ ਅਰਥਾਤ ਪੂਰਨ ਆਜ਼ਾਦੀ ਦੀ ਨੀਂਹ ਰੱਖਣ ਵਾਲੇ 1914-15 ਦੇ ਅਣਖੀਲੇ ਬੀਰ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 6978-ਪੀ.ਬੀ., ਮਿਤੀ 22 ਫਰਵਰੀ 1933 ਦੁਆਰਾ ਜ਼ਬਤ)

## ਐਜੀਟੇਸ਼ਨ ਕਰ ਦਿਓ ਬਾਬੇ ਛੁਡਵਾਵੋ

'ਗੜਗੱਜ'

ਉੱਠੋ! ਉੱਠੋ!! ਸਜਣੋ, ਹੁਣ ਕਰੋ ਤਿਆਰੇ,
ਚੌਦਾਂ ਵਾਲੇ ਬਾਬਿਆਂ ਤੋਂ ਜਾਵੋ ਵਾਰੇ।
ਸਾਡੀ ਖਾਤਰ ਛੱਡ ਗਏ ਪਰਿਵਾਰ ਵਿਚਾਰੇ,
ਪਿੰਜਰ ਹੁਣ ਤਾਂ ਰਹਿ ਗਏ ਜੇਹਲਾਂ ਦੇ ਮਾਰੇ।
ਕਿਉਂ ਨਹੀਂ ਪੈਂਦੀ ਅਣਖ, ਤੁਸੀਂ ਹੋ ਗਏ ਨਕਾਰੇ।
ਭੁੱਲੇ ਆਪਣੇ ਫ਼ਰਜ਼ ਨੂੰ, ਨਿਜ-ਮਾਨ ਵਿਸਾਰੇ।
ਹਿੰਦੂ, ਸਿੱਖੋ, ਮੋਮਨੋ, ਕੀ ਧਰਮ ਤਿਹਾਰੇ,
ਜੇ ਨਹੀਂ ਬਾਬੇ ਯਾਦ ਤੁਸਾਂ ਨੂੰ ਹੋ ਬੁਰਿਆਰੇ।
ਉੱਠੋ! ਮਾਰੋ ਹੰਭਲਾ, ਤੂਫਾਨ ਮਚਾਵੋ,
ਐਜੀਟੇਸ਼ਨ ਕਰ ਦਿਓ, ਬਾਬੇ ਛੁਡਵਾਵੋ।
ਵਿੱਚ ਸਕੂਲਾਂ ਪੜ੍ਹਦਿਓ, ਹੁਣ ਅੱਖ ਉਠਾਵੋ।
ਰੱਖੋ ਜਾਂਦੀ ਅਣਖ, ਤੁਸੀਂ ਗੱਭਰੂ ਅਖਵਾਵੋ।
ਭਾਰ ਤੁਸਾਂ ਦੇ ਸਿਰਾਂ 'ਤੇ, ਇਹ ਚੇਤੇ ਲਾਵੋ,
ਭਾਰਤ ਮਾਤ ਪੁਕਾਰਦੀ, ਨਾ ਦੇਰਾਂ ਲਾਵੋ।
ਹਿੰਦੁਸਤਾਨੀ ਗੱਭਰੂਓ! ਨਾ ਫ਼ਰਜ਼ ਭੁਲਾਵੋ,
ਪਾ 'ਗੜਗੱਜ' ਪਿਆਰਿਓ ਕੁਝ ਰੱਖ ਵਿਖਾਵੋ।

ਅਧਿਆਇ ਦੋ

# ਬਜਬਜ ਘਾਟ ਦਾ ਸਾਕਾ

ਜਿਨ੍ਹੀਂ ਦਿਨੀਂ ਗਦਰ ਪਾਰਟੀ ਹਿੰਦੁਸਤਾਨ ਵਿੱਚ ਆ ਕੇ ਅੰਦੋਲਨ ਕਰਨ ਦੀ ਤਿਆਰੀ ਵਿੱਚ ਸੀ ਉਹਨੀਂ ਹੀ ਦਿਨੀਂ ਕਾਮਾਗਾਟਾਮਾਰੂ ਨਾਉਂ ਦੇ ਜਹਾਜ਼ ਵਿੱਚ ਰੋਜ਼ਗਾਰ ਲਈ ਕੈਨੇਡਾ ਪਹੁੰਚੇ ਭਾਰਤੀਆਂ, ਜਿਹੜੇ ਲਗਭਗ ਸੱਭੇ ਪੰਜਾਬੀ ਸਨ, ਨੂੰ ਖੜ੍ਹੇ ਪੈਰੀਂ ਵਾਪਸ ਮੋੜ ਦੇਣ ਦੀ ਘਟਨਾ ਵਾਪਰੀ। ਕੈਨੇਡਾ ਸਰਕਾਰ ਨੇ ਸਥਾਨਕ ਗੋਰੇ ਲੋਕਾਂ ਦੀ ਮੰਗ ਅੱਗੇ ਝੁਕਦਿਆਂ ਵਿਦੇਸ਼ੀਆਂ ਦੇ ਕੈਨੇਡਾ ਪ੍ਰਵੇਸ਼ ਉੱਤੇ ਕੁਝ ਐਸੀਆਂ ਸ਼ਰਤਾਂ ਲਾਈਆਂ ਜਿਨ੍ਹਾਂ ਦਾ ਲੁਕਵਾਂ ਅਰਥ ਭਾਰਤੀਆਂ ਦੇ ਕੈਨੇਡਾ ਵਿੱਚ ਦਾਖਲੇ ਨੂੰ ਰੋਕਣਾ ਸੀ।ਆਮ ਹਿੰਦੁਸਤਾਨੀ ਲੋਕਾਂ ਦੀ ਇਹ ਧਾਰਨਾ ਸੀ ਕਿ ਬਰਤਾਨਵੀ ਸਾਮਰਾਜ ਦੀ ਇੱਕ ਬਸਤੀ ਦੇ ਵਸਨੀਕ ਹੋਣ ਕਾਰਨ ਕਿਸੇ ਹੋਰ ਬਰਤਾਨਵੀ ਬਸਤੀ ਵਿੱਚ ਉਹਨਾਂ ਦੇ ਦਾਖਲੇ ਉੱਤੇ ਰੋਕ ਨਹੀਂ ਲਾਈ ਜਾ ਸਕਦੀ।ਇਸ ਵਿਚਾਰ ਨਾਲ ਹਾਂਗਕਾਂਗ ਵਸਦੇ ਇੱਕ ਪੰਜਾਬੀ ਬਾਬਾ ਗੁਰਦਿਤ ਸਿੰਘ ਨੇ ਮਾਰਚ 1914 ਵਿੱਚ ਇੱਕ ਜਾਪਾਨੀ ਜਹਾਜ਼ "ਕਾਮਾਗਾਟਾਮਾਰੂ" ਕਿਰਾਏ ਉੱਤੇ ਲੈ ਕੇ ਉਸ ਨੂੰ "ਗੁਰੂ ਨਾਨਕ ਜਹਾਜ਼" ਦਾ ਨਾਉਂ ਦਿੱਤਾ ਅਤੇ ਕੈਨੇਡਾ ਸਰਕਾਰ ਵੱਲੋਂ ਪ੍ਰਵਾਸੀਆਂ ਉੱਤੇ "ਆਪਣੇ ਮੁਲਕ ਤੋਂ ਕੈਨੇਡਾ ਤੱਕ ਸਿੱਧਾ ਸਫਰ ਕਰਨ" ਦੀ ਲਾਈ ਸ਼ਰਤ ਦੀ ਪੂਰਤੀ ਕਰਨ ਦੀ ਯੋਜਨਾ ਉਲੀਕੀ।ਹਾਂਗਕਾਂਗ, ਜੋ ਬਰਤਾਨਵੀ ਸਾਮਰਾਜ ਦੇ ਅਧੀਨ ਸੀ, ਦੇ ਗਵਰਨਰ ਨੇ ਇਸ ਵਿਉਂਤ ਦੀ ਸੂਚਨਾ ਤਾਂ ਬਰਤਾਨੀਆ ਸਰਕਾਰ ਨੂੰ ਭੇਜੀ ਹੀ, ਉਸ ਨੇ ਜਹਾਜ਼ ਦੀ ਰਵਾਨਗੀ ਵਿੱਚ ਅੜਿਕੇ ਵੀ ਖੜ੍ਹੇ ਕੀਤੇ ਪਰ ਅੰਤ ਉਸ ਨੂੰ ਜਹਾਜ਼ ਦੀ ਰਵਾਨਗੀ ਸੰਬੰਧੀ ਕਾਗਜ਼ ਉੱਤੇ ਸਹੀ ਪਾਉਣੀ ਹੀ ਪਈ।ਕੁਦਰਤੀ ਹੀ, "ਗੁਰੂ ਨਾਨਕ ਜਹਾਜ਼" ਦੇ ਕੈਨੇਡਾ ਪਹੁੰਚਣ ਤੋਂ ਪਹਿਲਾਂ ਹੀ ਇਸ ਬਾਰੇ ਜਾਣਕਾਰੀ ਕੈਨੇਡਾ ਸਰਕਾਰ ਤੱਕ ਪਹੁੰਚ ਚੁੱਕੀ ਸੀ ਅਤੇ ਉਸ ਨੇ ਇਸ ਮਸਲੇ ਨਾਲ ਨਿਪਟਣ ਬਾਰੇ ਅਗਾਊਂ ਤਿਆਰੀ ਵੀ ਕਰ ਲਈ ਸੀ।ਇਸ ਲਈ ਜਦੋਂ ਹੀ ਇਹ ਜਹਾਜ਼ ਕੈਨੇਡਾ ਦੇ ਸਮੁੰਦਰੀ ਪਾਣੀਆਂ ਵਿੱਚ ਪਹੁੰਚਿਆ, ਇਸ ਨੂੰ ਘੇਰੇ ਵਿੱਚ ਲੈ ਕੇ ਵੈਨਕੂਵਰ ਬੰਦਰਗਾਹ ਦੇ ਇੱਕ ਪਸਿੱਤੇ ਕੋਨੇ ਵਿੱਚ ਖੜ੍ਹਾ ਕਰ ਦਿੱਤਾ ਗਿਆ ਅਤੇ ਕਿਸੇ ਮੁਸਾਫਰ ਨੂੰ ਤਾਂ ਕੀ, ਬਾਬਾ ਗੁਰਦਿਤ ਸਿੰਘ, ਜਿਸ ਨੂੰ ਕੈਨੇਡੀਅਨ ਨਿਯਮਾਂ ਅਨੁਸਾਰ ਜਹਾਜ਼ ਤੋਂ ਬਾਹਰ ਜਾਣ ਦਾ ਅਧਿਕਾਰ ਸੀ, ਨੂੰ ਵੀ ਜਹਾਜ਼ ਤੋਂ ਨਾ ਉਤਰਨ ਦਿੱਤਾ ਗਿਆ।ਲਗਭਗ ਦੋ ਮਹੀਨੇ ਜਹਾਜ਼ ਦੇ ਅੰਦਰੋਂ ਹੀ ਕੀਤੀਆਂ ਕਾਨੂੰਨੀ ਅਤੇ ਹੋਰ ਚਾਰਾਜੋਈਆਂ ਦੇ ਅਸਫਲ ਰਹਿਣ ਉਪਰੰਤ ਕੈਨੇਡਾ ਦੇ ਘਾਟ ਉੱਤੇ ਦੋ ਮਹੀਨੇ ਰੋਕ ਕੇ ਰੱਖੇ ਗਏ ਇਹ ਮੁਸਾਫਿਰ ਹਿੰਦੁਸਤਾਨ ਵੱਲ ਵਾਪਸ ਪਰਤੇ।

ਇਸ ਸਮੇਂ ਤੱਕ ਗਦਰ ਪਾਰਟੀ ਆਗੂਆਂ ਨੇ ਬਾਬਾ ਗੁਰਦਿਤ ਸਿੰਘ ਅਤੇ ਹੋਰ ਮੁਸਾਫਿਰਾਂ ਨਾਲ ਸੰਪਰਕ ਬਣਾ ਲਿਆ ਸੀ, ਇਸ ਲਈ ਇਹਨਾਂ ਦੇ ਹਿੰਦੁਸਤਾਨ ਪੁੱਜਣ ਤੋਂ ਪਹਿਲਾਂ ਹੀ ਸਰਕਾਰ ਨੇ ਇਹਨਾਂ ਨਾਲ ਕਰੜੇ ਹੱਥੀਂ ਸਿੱਝਣ ਲਈ ਪੇਸ਼ਬੰਦੀ ਕਰ ਲਈ। ਸੋ ਜਦੋਂ 29 ਸਤੰਬਰ 1914 ਦੇ ਦਿਨ ਕਾਮਾਗਾਟਾਮਾਰੂ ਜਹਾਜ਼ ਨੂੰ ਪੁਲਿਸ ਘੇਰੇ ਵਿੱਚ ਲੈ ਕੇ ਇਹਨਾਂ ਮੁਸਾਫਿਰਾਂ ਨੂੰ ਪਿੰਗੋਜ਼ੋਰੀ ਕਲਕੱਤੇ ਨੇੜੇ ਬਜਬਜ ਦੇ ਘਾਟ ਉੱਤੇ ਉਤਾਰ ਲਿਆ ਗਿਆ ਤਾਂ ਇੱਥੇ ਹੋਈ ਗੋਲੀਬਾਰੀ ਵਿੱਚ 18 ਯਾਤਰੀ ਸ਼ਹੀਦ ਹੋ ਗਏ।

ਅੰਗਰੇਜ਼ ਸਰਕਾਰ ਦੇ ਜਬਰ ਦਾ ਬਿਆਨ ਕਰਕੇ ਦੇਸ਼ਵਾਸੀਆਂ ਦੇ ਮਨਾਂ ਵਿੱਚ ਸਾਮਰਾਜੀ ਸਰਕਾਰ ਵਿਰੋਧੀ ਅਤੇ ਦੇਸ਼ ਹਿਤ ਮਰ ਮਿਟਣ ਦੀਆਂ ਭਾਵਨਾਵਾਂ ਉਪਜਾਉਣ ਲਈ ਦੇਸ਼ ਭਗਤ ਕਵੀਆਂ ਨੇ ਇਸ ਸਾਕੇ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਹੈ।

# ਬਜਬਜ ਘਾਟ ਦੇ ਸਾਕੇ ਦੀ ਕਵਿਤਾ

# 1. ਹਿੰਦੁਸਤਾਨ ਗਦਰ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਹਿੰਦੁਸਤਾਨ ਸਰਕਾਰ, ਗ੍ਰਹਿ ਰਾਜਸੀ-ਏ, ਕਾਰਵਾਈਆਂ, ਮਾਰਚ 1915, ਫਾਈਲ ਨੰਬਰ 407-417 ਵਿੱਚ ਇਸ ਨੂੰ ਜ਼ਬਤ-ਸ਼ੁਦਾ ਪ੍ਰਕਾਸ਼ਨਾਵਾਂ ਵਿੱਚ ਸ਼ਾਮਲ ਕੀਤਾ ਗਿਆ ਹੈ।)

ਅੰਕ 6, 13 ਅਤੇ 20 ਅਕਤੂਬਰ 1914

## ਕਾਮਾਗਾਟਾਮਾਰੂ ਜਹਾਜ਼ ਦੇ ਬੇਵੱਸ ਹਿੰਦੀਆਂ ਦੀ ਪੁਕਾਰ

ਦੁੱਖੀ

ਸੁਣੋ ਹਿੰਦੀਓ ਜ਼ਰਾ ਧਿਆਨ ਦੇ ਕੇ,
ਗੱਲਾਂ ਸੁਣਦਿਆਂ ਸਾਰ ਘਬਰਾਵਣਾ ਨਾ।
ਸਾਡਾ ਹਾਲ ਗ਼ਰੀਬਾਂ ਦਾ ਦਰਦ ਭਰਿਆ,
ਖੋਲ੍ਹ ਦੱਸਦੇ ਹਾਂ ਮੂੰਹ ਭਵਾਵਣਾ ਨਾ।
ਜ਼ਰਾ ਸਾਂਭ ਲੈਣਾ ਮਨ ਆਪਣੇ ਨੂੰ,
ਹੌਕੇ ਭਰਦਿਆਂ ਦਮ ਉਲਟਾਵਣਾ ਨਾ।
ਦਿਲ ਰੱਖਣਾ ਸਾਂਭ ਕੇ ਖਾਲਸਾ ਜੀ,
ਮਰਦਾਂ ਵਾਂਗ ਰੈਹਣਾ ਦਿਲ ਦੈਹਲਾਵਣਾ ਨਾ।

ਸਾਡੇ ਦੁੱਖਾਂ 'ਚ ਦੁੱਖ ਵੰਡਾਉਣ ਵਾਲੋ,
ਕੇਹੀ ਦਿੱਤੀ ਨਸੀਬਾਂ ਨੇ ਹਾਰ ਸਾਨੂੰ।
ਮੁਦਤ ਗੁਜ਼ਰ ਚੁਕੀ ਦੁੱਖ ਸਹਿੰਦਿਆਂ ਨੂੰ,
ਮਿਲਯਾ ਅੱਜ ਜ਼ਮਾਨੇ ਦਾ ਯਾਰ ਸਾਨੂੰ।
ਗੁੱਝੀ ਰਮਜ਼ ਵਿੱਚੇ ਵਿੱਚ ਜ਼ੋਰ ਪਾਇਆ,

ਸਾਰਾ ਹਿੰਦ ਹੀ ਦਿਸੇ ਬਿਮਾਰ ਸਾਨੂੰ।
ਬੜੀ ਦੂਰ ਦਰਾਜ਼ ਤੱਕ ਨਜ਼ਰ ਮਾਰੀ,
ਲੱਭੀ ਮਰਜ਼ ਫਰੰਗੀ ਸਰਕਾਰ ਸਾਨੂੰ।

ਕਿਸਮਤ ਫਿਰੀ ਜ਼ਮਾਨੇ ਨੇ ਗੇੜ ਪਾਇਆ,
ਕੀਤੀ ਆਪ ਕਿਰਪਾ ਕਰਤਾਰ ਸਾਨੂੰ।
ਚਲੋ ਹਿੰਦੀਓ ਚਲੋ ਕੈਨੇਡੜੇ ਨੂੰ,
ਕੇਹਾ ਸਿੰਘ ਗੁਰਦਿਤ ਸਰਦਾਰ ਸਾਨੂੰ।
ਡਾਲੇ ਸੱਤਰ ਹਜ਼ਾਰ ਨੂੰ ਬੋਟ ਲੈ ਕੇ,
ਕੀਤਾ ਸਾਰਿਆਂ ਨੂੰ ਅਸਵਾਰ ਸਾਨੂੰ।
ਜਿਸ ਦੀ ਖੁਸ਼ੀ ਆ ਚੜ੍ਹੇ ਬੇਖੌਫ ਹੋ ਕੇ,
ਕੇਹਾ ਸਿੰਘ ਗੁਰਦਿਤ ਲਲਕਾਰ ਸਾਨੂੰ।

ਜਦੋਂ ਤੁਰਨ ਲਗੇ ਔਕੜ ਪੇਸ਼ ਆਈ,
ਕਾਣੀ ਅੱਖ ਦਿਸ ਪਈ ਦਗੇਦਾਰ ਸਾਨੂੰ।
ਅੱਗੇ ਜਾਉਣੇ ਤੇ ਸਾਨੂੰ ਰੋਕ ਦਿੱਤਾ,
ਇਹ ਬਦਮਾਸ਼ ਕੀਤਾ ਪਹਿਲਾ ਵਾਰ ਸਾਨੂੰ।
ਪਕੜ ਲਿਆ ਸਰਦਾਰ ਗੁਰਦਿਤ ਸਿੰਘ ਨੂੰ,
ਬਹੁ ਸਵਾਲ ਕੀਤੇ ਪੇਚਦਾਰ ਸਾਨੂੰ।
ਜਾਣਾ ਵਿੱਚ ਕੈਨੇਡਾ ਜ਼ਰੂਰ ਇੱਕ ਬਾਰ,
ਕੀਤੇ ਸ਼ੇਰ ਇਹ ਕੌਲ ਇਕਰਾਰ ਸਾਨੂੰ।

ਆਖਰ ਰਵਾਂ ਹੋਇਆ ਬੇੜਾ ਖਾਲਸੇ ਦਾ,
ਖੜਕਣ ਲਗ ਪਈ ਤਾਰ ਪਰ ਤਾਰ ਸਾਨੂੰ।
ਬੁਰੇ ਹਾਲ ਮਹੀਨੇ ਦੇ ਬਾਅਦ ਜਾ ਕੇ,
ਆਇਆ ਨਜ਼ਰ ਕੈਨੇਡਾ ਦਾ ਬਾਰ ਸਾਨੂੰ।
ਅੱਗੇ ਰੰਗ ਮੌਲਾ ਵਾਲੇ ਹੋਰ ਦੇਖੋ,
ਦੁੱਖ ਮਿਲਣ ਲਗੇ ਬੇਸ਼ੁਮਾਰ ਸਾਨੂੰ।
ਦੋ ਤਿੰਨ ਮੀਲ ਸ਼ਹਿਰੋਂ ਬਾਹਰ ਖੜਾ ਕੀਤਾ,
ਪੈਹਰੇ ਖੂਬ ਲਾਏ ਬੇਸ਼ੁਮਾਰ ਸਾਨੂੰ।
ਉੱਤਰ ਸਕਦੇ ਨਾ ਖੂਬ ਕੈਦ ਕੀਤੇ,
ਪਾਣੀ ਵਿੱਚ ਪੱਕੇ ਜਿੰਦੇ ਮਾਰ ਸਾਨੂੰ।
ਲੱਗੀ ਖਬਰ ਕੈਨੇਡਾ ਦੇ ਹਿੰਦੀਆਂ ਨੂੰ,

ਆਏ ਮਿਲਣ ਹੋ ਤਯਾਰ ਬਰ ਤਯਾਰ ਸਾਨੂੰ।
ਕਰਕੇ ਬੋਟ ਕਰਾਏ 'ਤੇ ਵੀਰ ਸਾਡੇ,
ਆਏ ਮਿਲਣ ਸਮੁੰਦਰ ਵਿਚਕਾਰ ਸਾਨੂੰ।
ਪਕੜ ਲਏ ਪੋਲੀਸ ਨੇ ਬੋਟ ਆ ਕੇ,
ਖਬਰ ਨਹੀਂ ਕੀ ਇਸਰਾਰ ਸਾਨੂੰ।

"ਬਾਤ ਚੀਤ ਨਹੀਂ ਕਰਨ ਦਾ ਹੁਕਮ ਤੁਮ ਕੋ",
ਇੱਕ ਕੇਹਾ ਗੋਰੇ ਹਾਕ ਮਾਰ ਸਾਨੂੰ।
ਅਸੀਂ ਪੁੱਛਿਆ, 'ਅਸੀਂ ਕੀ ਖ਼ੂਨ ਕੀਤਾ,
ਕਰੜਾ ਹੁਕਮ ਕਿਉਂ ਲਾਇਆ ਸਰਕਾਰ ਸਾਨੂੰ।"
"ਚੁੱਪ ਰਹੋ ਬਦਮਾਸ਼," ਜਵਾਬ ਆਇਆ,
ਆਹ! ਫਿਰ ਗਈ ਦਿਲਾਂ ਵਿੱਚ ਤਾਰ ਸਾਨੂੰ।
ਭਲਾ ਕਰ ਕੀ ਸਕਦੇ ਸਾਂ ਓਸ ਵੇਲੇ,
ਸ਼ੇਰ ਬੰਦ ਸਾਂ ਜਿੰਦਰੇ ਮਾਰ ਸਾਨੂੰ।

ਆਖਰ ਤੋਰ ਵਿਕਟੋਰੀਓਂ ਲਿਆ ਬੇੜਾ,
ਅੱਧੀ ਰਾਤ ਕਾਲੀ ਧੁੰਧੂਕਾਰ ਸਾਨੂੰ।
ਦੂਜੇ ਰੋਜ ਵੈਨਕੋਵਰ ਆਣ ਪਹੁੰਚੇ,
ਦੂਰ ਖੜਾ ਕੀਤਾ ਬਾਹਰ ਬਾਰ ਸਾਨੂੰ।
ਪਹਰੇ ਵਿੱਚ ਜਹਾਜ਼ ਦੇ ਵਾੜ ਦਿੱਤੇ,
ਬਾਹਰ ਬੋਟ ਲਾਏ ਪਹਿਰੇਦਾਰ ਸਾਨੂੰ।
ਕੰਢੇ ਜਾਉਣੇ ਦਾ ਯਾਰੋ ਹੁਕਮ ਨਾਹੀ,
ਲਾਯਾ ਹੁਕਮ ਕਰੜਾ ਸਰਕਾਰ ਸਾਨੂੰ।

ਪਾਣੀ ਅੰਨ ਮੁਕਾ, ਲੰਗਰ ਮਸਤ ਹੋਇਆ,
ਕੋਈ ਪੁੱਛਦਾ ਨਾ ਖਬਰ ਸਾਰ ਸਾਨੂੰ।
ਪਾਣੀ ਪੀਣ ਨੂੰ ਨਾ, ਅੰਨ ਖਾਣ ਨੂੰ ਨਾ,
ਰਿਹਾ ਮਸਤ ਲੰਗਰ ਦਿਨ ਚਾਰ ਸਾਨੂੰ।
ਪਏ ਦੁੱਖ ਤੇ ਦੁੱਖ ਹਜ਼ਾਰ ਸੈਹਣੇ,
ਆਹ! ਬਿਨਾਂ ਯਾਰੋ-ਮਦਦਗਾਰ ਸਾਨੂੰ।
ਹਿੰਦੀ ਹੋਣ ਨਾ ਜੇ ਵਿੱਚ ਵੈਨਕੋਵਰ,
ਜ਼ਾਲਮ ਠੀਕ ਦਿੰਦੇ ਭੁੱਖੇ ਮਾਰ ਸਾਨੂੰ।

ਇੱਕ ਦਿਨ ਗੁੰਦਣਾ ਗੁੰਦਿਆ ਜ਼ਾਲਮਾਂ ਨੇ,
ਲੱਗੀ ਮੂਲ ਨਾਹੀਂ ਖਬਰ ਸਾਰ ਸਾਨੂੰ।
ਅੱਧੀ ਰਾਤ ਵੇਲੇ ਧਾਵਾ ਉਠ ਕੀਤਾ,
ਕਹਿਣ ਛਡਣਾ ਨਹੀਂ, ਦੇਣਾ ਮਾਰ ਸਾਨੂੰ।
ਫੌਜੀ ਚਾਰ ਸੌ ਬੰਦੇ ਤੇ ਰਾਤ ਅੱਧੀ,
ਸ਼ਸਤਰ ਪੈਹਨ ਕਰਨ ਆਏ ਬਾਹਰ ਸਾਨੂੰ।
ਅਸੀਂ ਸਮਝਿਆ ਮਰਨ ਭਲੇਰੜਾ ਏ,
ਮਤਾਂ ਦੇਣਗੇ ਇਹ ਹੱਥੀਂ ਮਾਰ ਸਾਨੂੰ।

ਏਹੋ ਸੋਚ ਕੇ ਖਾਲਸਾ ਤਯਾਰ ਹੋਇਆ,
ਕਰਨੇ ਕੋਲਿਆਂ ਦੇ ਪਏ ਵਾਰ ਸਾਨੂੰ।
ਇੱਕ ਦੂਸਰੇ ਤੇ ਅੱਗੇ ਹੋਏ ਲੜਦੇ,
ਸੱਦੇ ਮੌਤ ਦੂਰੋਂ ਹਾਕਾਂ ਮਾਰ ਸਾਨੂੰ।
ਗੋਰੇ ਚੜ੍ਹਨ ਨਾ ਦਿੱਤੇ ਜਹਾਜ਼ ਉੱਤੇ,
ਤਾਂ ਫਿਰ ਗੋਲੀਆਂ ਦੇ ਕੀਤੇ ਵਾਰ ਸਾਨੂੰ।
ਅਸੀਂ ਕੋਲਿਆਂ ਨਾਲ ਜਵਾਬ ਦਿੱਤਾ,
ਨਜ਼ਰ ਆ ਗਈ ਭੇਡਾਂ ਦੀ ਹਾਰ ਸਾਨੂੰ।

ਅਸੀਂ ਤਿੰਨ ਸੌ ਬਿਨਾਂ ਹਥਿਆਰ ਹਿੰਦੀ,
ਮਾਰਨ ਆ ਗਏ ਕਈ ਹਜ਼ਾਰ ਸਾਨੂੰ।
ਕੇਹੜਾ ਜੰਮਿਆ ਸੀ ਸਾਨੂੰ ਮੋੜ ਦਿੰਦਾ,
ਗਵਰਮਿੰਟ ਹੁੰਦੀ ਮਦਦਗਾਰ ਸਾਨੂੰ।
ਕੀ ਸੀ ਤਾਕਤ ਕੈਨੇਡਾ ਦੀ ਬੋਲਨੇ ਦੀ,
ਜੇ ਫਰੰਗ ਨਾ ਕਰਦਾ ਖੁਆਰ ਸਾਨੂੰ।
ਮੁਦਾ ਅੱਜ ਸਾਰਾ ਭੇਦ ਜ਼ਾਹਰ ਹੋਇਆ,
ਦਵੇ ਦੁੱਖ ਇਹ ਆਪ ਬਦਕਾਰ ਸਾਨੂੰ।

ਯਾਰੋ ਜਿਓਣੇ ਦਾ ਕਾਹਦਾ ਹਜ ਸਾਡਾ,
ਦੁਰੇ ਦੁਰੇ ਕਰਦਾ ਸੰਸਾਰ ਸਾਨੂੰ।
ਸਾਡਾ ਹੱਕ ਕੀ ਏ ਮੁਲਕਾਂ ਦੂਜਿਆਂ ਵਿੱਚ,
ਮੁਲਕ ਵਿੱਚ ਲੱਗਣ ਧੱਕੇ ਚਾਰ ਸਾਨੂੰ।
ਸਾਡਾ ਰਾਜ ਹੋਵੇ, ਸਾਡਾ ਭਾਗ ਹੋਵੇ,
ਫੇਰ ਕਰੇ ਹਰ ਇੱਕ ਕਿਉਂ ਨਾ ਪਿਆਰ ਸਾਨੂੰ।

ਫਾਇਦਾ ਨਹੀਂ ਦੂਜੇ ਦੇਸ਼ੀਂ ਆਉਣੇ ਦਾ,
ਲਭੀ ਅੱਜ ਹੈ ਠੀਕ ਵਿਚਾਰ ਸਾਨੂੰ।

ਹਿੰਦਸਤਾਨੀਓ ਹੁਣ ਕੇਹੀ ਦੇਰ ਲਾਈ,
ਦੁਸ਼ਮਣ ਕਈ ਕਰ ਚੁਕਾ ਹੈ ਵਾਰ ਸਾਨੂੰ।
ਚਲੋ ਗਦਰ ਕਰੀਏ ਚਲ ਮੁਲਕ ਅੰਦਰ,
ਲਗੀ ਅੱਜ ਪੰਜਾਬੀਓ ਸਾਰ ਸਾਨੂੰ।
ਆਓ ਹਿੰਦੀਓ ਹੁਣ ਰਲ ਕੇ ਗਦਰ ਕਰੀਏ,
ਹੋਣਾ ਗਦਰ ਬਿਨ ਨਹੀਂ ਛੁਟਕਾਰ ਸਾਨੂੰ।
ਪੜ੍ਹਨੇ ਸੁਣਨ ਵਾਲੇ ਹਿੰਦੁਸਤਾਨ ਵੀਰੋ,
ਕੋਈ ਦਸੋ ਖਾਂ ਨੇਕ ਵਿਚਾਰ ਸਾਨੂੰ।

ਸਾਡੇ ਵੀਰਨੋ ਤੁਸੀਂ ਬੇਖਤਰ ਰੈਹਣਾ ,
ਅਸੀਂ ਆਪਣੇ ਹੱਥ ਦਿਖਾ ਦਿਆਂਗੇ।
ਜਿਵੇਂ ਅਸਾਂ ਨੂੰ ਇੰਨੀ ਤਕਲੀਫ ਦਿੱਤੀ,
ਫਲ ਏਸ ਦਾ ਅਸੀਂ ਚਖਾ ਦਿਆਂਗੇ।
ਸੋਧਾਂ ਕੀਤੀਆਂ ਅਸਾਂ ਨੇ ਦੇਸ਼ ਵੰਨੀਂ,
ਚਲ ਕੇ ਦੇਸ਼ ਅੰਦਰ ਡੇਰਾ ਲਾ ਦਿਆਂਗੇ।
ਚੁਪਚਾਪ ਨਹੀਂ ਬੈਠਦੇ ਵੇਖ ਲੈਣਾ,
ਆਫਤ ਕੋਈ ਨਾ ਕੋਈ ਲਿਆ ਦਿਆਂਗੇ।

ਅਸੀਂ ਤਲੀ ਪਰ ਰੱਖਿਆ ਸੀਸ ਆਪਣਾ,
ਕੇਰਾਂ ਹਿੰਦ ਵਿੱਚ ਗਦਰ ਮਚਾ ਦਿਆਂਗੇ।
ਧਨ ਲਗ ਚੁਕਾ, ਮਨ ਭੀ ਹਈ ਏਥੇ,
ਰਹਿੰਦਾ ਸੀਸ ਬਾਕੀ ਉਹ ਭੀ ਲਾ ਦਿਆਂਗੇ।
ਜ਼ਬਾਂ ਕਟ ਫਰੰਗੀ ਦੀ ਸਟ ਦੇਈਏ,
ਕਾਲਾ ਲੋਕ ਬਸ ਕੈਹਣੋਂ ਹਟਾ ਦੇਈਏ।
'ਦੁਖੀ' ਮਿਟਣ ਵਾਲੇ ਦਾਗ ਨਹੀਂ ਸਾਡੇ,
ਕਢੇ ਸੁਖਨ ਜਵਾਨੋਂ ਨਿਭਾ ਦਿਆਂਗੇ।

# 2. ਅਕਾਲੀ ਗੂੰਜ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 30837, ਮਿਤੀ 6 ਦਸੰਬਰ 1922 ਦੁਆਰਾ ਜ਼ਬਤ)

## ਬਾਬਾ ਗੁਰਦਿੱਤ ਸਿੰਘ

ਬਿਸਰਾਮ ਸਿੰਘ 'ਗਿਆਨੀ'

ਤਾਰਾ ਕਹਾਂ, ਚੰਦ ਕਹਾਂ, ਸੂਰਜ ਬੁਲੰਦ ਕਹਾਂ,
ਹੋਇਆ ਹੈ ਅਨੰਦ ਗੰਧ ਖਿਲਰੀ ਜਹਾਨ ਵਿੱਚ।
ਕੌਮਾਗਾਟਾ ਮਾਰੂ ਵਾਲੇ ਬਾਬਾ ਗੁਰਦਿੱਤ ਸਿੰਘ,
ਦੱਸਿਆ 'ਅਕਾਲੀ' ਜੀ ਨੇ ਜੀਵੇ ਹਿੰਦੁਸਤਾਨ ਵਿੱਚ।
ਪੰਥ ਦਾ ਪਿਆਰਾ, ਪ੍ਰਵਾਨਾ ਸਿੱਖ ਕੌਮ ਦਾ ਇਹ,
ਸ਼ੇਰ ਦੀ ਭਬਕ ਮਾਰ ਗਜੇਗਾ ਮੈਦਾਨ ਵਿੱਚ।
ਬਜਬਜ ਕਰਬਲਾ ਬੇਦੋਸੇ ਵੀਰ ਮਾਰੇ ਗਏ,
ਹੋਊ ਫੋਲਾ ਫਾਲੀ ਹੁਣ ਆਈ ਜਿੰਦ ਜਾਨ ਵਿੱਚ।

ਬਾਬਾ ਗੁਰਦਿੱਤ ਸਿੰਘ ਦਰਸ਼ਨਾਂ ਦੀ ਤਾਂਘ ਲੱਗੀ,
ਕੌਮਾਗਾਟਾ ਮਾਰੂ ਦੀ ਜੇ ਵਿਥਿਆ ਸੁਣਾ ਦਿਓ।
ਕਿੰਨੇ ਵੀਰ ਮਾਰੇ ਗਏ,ਕਿੰਨੇ ਜੇਲ੍ਹੀਂ ਸਾੜੇ ਗਏ,
ਵਿਛੜੇ ਹੋਏ ਵੀਰਾਂ ਦੀਆਂ ਆਤਮਾਂ ਮਿਲਾ ਦਿਓ।
ਧੰਨ ਤੇਰਾ ਚੇਤਾ ਬਾਬਾ,ਨੀਤੀਵੇਤਾ ਨਿਕਲੇ ਹੋ,
ਆਇਆ ਅੱਜ ਸਮਾਂ ਕੰਨੀ ਖੋਹਲਕੇ ਵਿਖਾ ਦਿਓ।
ਰਾਜ ਸਵਰਾਜ ਦਾ ਜਹਾਜ਼ ਬੰਨੇ ਲਾਵਣਾ ਹੈ,
ਵਾਸਤਾ ਜੇ ਗੁਰੂ ਜੀ ਦਾ ਹੰਭਲਾ ਲਵਾ ਦਿਓ।

# 3. ਜਾਗ੍ਰਿਤ ਖਾਲਸਾ

ਸੰਤ ਸੂਰਜ ਸਿੰਘ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 31887, ਮਿਤੀ 15 ਦਸੰਬਰ 1922 ਦੁਆਰਾ ਜ਼ਬਤ)

## ਸ੍ਰੀ ਗੁਰੂ ਨਾਨਕ ਜਹਾਜ਼

ਹਿੰਦੁਸਤਾਨੀ ਆਦਮੀ, ਚੱਲ ਜਾਂਦੇ ਦੂਰੀ।
ਅਮਰੀਕਾ, ਅਫਰੀਕਿਓਂ, ਕੈਨੇਡਾ ਤੂਰੀ।
ਜਿੱਥੇ ਚੰਗੀ ਲੱਭਦੀ, ਹੈ ਖਾਸ ਮਜ਼ੂਰੀ।
ਹਿੰਦੂ, ਮੁਸਲਮਾਨ ਦੇ, ਮਨ ਮਨਸ਼ਾ ਭੂਰੀ।
ਕਿਵੇਂ ਗ਼ਰੀਬੀ ਅਸਾਂ ਦੀ, ਹੋ ਜਾਵੇ ਦੂਰੀ।
ਵਿੱਚ ਕੈਨੇਡਾ ਵੜਨ ਦੀ, ਵੱਡੀ ਮਜਬੂਰੀ।
ਚਿੱਟੇ ਚਮੜੇ ਰੋਕਦੇ, ਡਾਢੇ ਮਗਰੂਰੀ।
ਆਖਣ "ਸਾਡੇ ਵਾਸਤੇ, ਹੈ ਹੁਕਮ ਹਜ਼ੂਰੀ।
"ਹਿੰਦੀ ਬੰਦੇ ਖਾਕ ਦੇ, ਹਨ ਗੋਰੇ ਨੂਰੀ।
"ਏਥੇ ਵੜ੍ਹਨ ਨ ਦਿਆਂਗੇ," ਕੀਤੀ ਮਸ਼ਹੂਰੀ।
ਹਿੰਦ ਲੜੇਗਾ ਸੰਗ ਦਸਤੂਰੀ॥

ਸ੍ਰੀ ਮਾਨ ਗੁਰਦਿੱਤ ਸਿੰਘ, ਬਾਬਾ ਉਪਕਾਰੀ।
ਵਾਸੀ ਮਾਝੇ ਦੇਸ਼ ਦਾ, ਕੌਮੀ ਹਿਤਕਾਰੀ।
ਕਰਦਾ ਸੀ ਵਿੱਚ ਟਾਪੂਆਂ, ਸੋ ਕਾਰ ਗੁਜ਼ਾਰੀ।
ਘੱਤੀ ਕੈਨੇਡਾ ਵਾਲਿਆਂ, ਇਹ ਗੁੰਝਲ ਭਾਰੀ।
ਗੱਲ ਨ ਰਹਿੰਦੀ ਹਿੰਦੀਆਂ, ਤੱਕ ਲਾਚਾਰੀ।
ਇਸ ਔਕੜ ਨੂੰ ਤੋੜਨਾ, ਹੈ ਹਿੰਮਤ ਧਾਰੀ।
ਨਜ਼ਰ ਚੁਫੇਰੇ ਮਾਰਦੇ, ਕਰਕੇ ਹੁਸ਼ਿਆਰੀ।
ਹਿੰਦੀ ਤੋੜ ਪੁੱਜਾਣ ਦੀ, ਇਹ ਜੁਗਤ ਵਿਚਾਰੀ।
ਰੱਖ ਆਸਰਾ ਗੁਰੂ ਦਾ, ਕਰ ਦਏ ਤਿਆਰੀ।

ਸਤਿਗੁਰ ਸੱਚਾ ਪਾਰ ਉਤਾਰੀ॥

ਥੋੜ੍ਹੇ ਚਿਰ ਦੇ ਵਿੱਚ ਹੀ, ਸਭ ਕਾਜ ਬਣਾਯਾ।
ਇੱਕ ਜਹਾਜ਼ ਖਰੀਦਿਆ, ਲੋਕਾਂ ਦਰਸਾਯਾ।
ਕੌਮੀ ਝੰਡਾ ਓਸਦੇ, ਉੱਪਰ ਲਟਕਾਯਾ।
ਬੰਦੇ ਮਾਤਰਮ ਨਾਲ ਸ੍ਰੀ ਅਕਾਲ ਲਿਖਾਯਾ।
ਅੱਲ੍ਹਾ ਅਕਬਰ ਤੀਸਰਾ, ਸੰਗ ਮੇਲ ਮਿਲਾਯਾ।
ਹਾਂਗਕਾਂਗ ਤੋਂ ਤੁਰਨ ਦਾ, ਸਾਮਾਨ ਕਰਾਯਾ।
ਹੈਸਨ ਕਈ ਉਡੀਕਦੇ, ਬੇਕਾਰ ਸਬਾਯਾ।
ਓਨ੍ਹਾਂ ਬਦਲੇ ਈਦ ਦਾ, ਏਹ ਚੰਦ ਦਿਸਾਯਾ।
ਚੜ੍ਹਦੇ ਖੁਸ਼ੀ ਮਨਾਇਕੈ, ਗੁਰ ਸਮਾਂ ਦਿਖਾਯਾ।
ਹੁਣ ਅੱਗੇ ਸਰਕਾਰ ਨੇ, ਰੋੜਾ ਅਟਕਾਯਾ।
ਨਹੀਂ ਸਕਦੀ ਏਹ ਤਕਾਯਾ॥

ਹੈ ਸੀ ਖੁਸ਼ੀ ਮੁਸਾਫ਼ਰਾਂ, ਆ ਗਏ ਕਿਨਾਰੇ।
ਕਈ ਮਹੀਨੇ ਸਮੁੰਦ ਵਿੱਚ, ਸੀ ਜਿਨ੍ਹਾਂ ਗੁਜ਼ਾਰੇ।
ਆਸਾ ਕਰਦੇ ਸੁੱਖ ਦੀ, ਸਨ ਏਹ ਵਿਚਾਰੇ।
ਪਰ ਗੋਰੇ ਕੈਨੇਡੀਅਨ, ਡਾਢੇ ਹੰਕਾਰੇ।
ਓਨ੍ਹਾਂ ਨੇ ਚਿੱਤ ਆਪਣੇ, ਏਹ ਆਸ਼ੇ ਧਾਰੇ।
"ਵੜਨ ਨ ਦੇਣਾ ਹਿੰਦੀਆਂ, ਹੈ ਕਿਸ ਪਰਕਾਰੇ।"
ਸ਼੍ਰੀਮਾਨ ਗੁਰਦਿੱਤ ਸਿੰਘ, ਕਰ ਜਤਨ ਹਜ਼ਾਰੇ।
ਅਗਲੇ ਹਿੰਦੀ ਬਹੁਤ ਹੀ, ਕਰ ਰਹੇ ਪੁਕਾਰੇ।
ਸਾਰਾ ਕੰਮ ਹੱਥ ਆਪਣੇ, ਸੋ ਲੈਣ ਸੰਭਾਰੇ।
ਪੇਸ਼ ਨ ਕੋਈ ਜਾਵੰਦੀ, ਹੀਲੇ ਕਰ ਹਾਰੇ।
ਭੇਤ ਨ ਇਸ ਦੇ ਲੱਭਣ ਸਾਰੇ॥

ਦੋ ਮਹੀਨੇ ਸਮੁੰਦ ਦੇ, ਵਿੱਚੇ ਅਟਕਾਇਆ।
ਭੁੱਖੇ ਮਰਨ ਮੁਸਾਫਰਾਂ, ਨਹੀਂ ਤਰਸ ਕਮਾਇਆ।
ਅੰਦਰ ਬਾਹਰ ਜਾਣ ਤੋਂ, ਹੈ ਬੰਦ ਕਰਾਇਆ।
ਪਾਣੀ ਮਿਲੇ ਨ ਪੀਣ ਨੂੰ, ਬਹੁ ਕਸ਼ਟ ਉਠਾਇਆ।
ਤੋਪਾਂ ਨਾਲ ਉਡਾਣ ਦਾ, ਡਰ ਬਹੁਤ ਵਖਾਇਆ।
ਜੰਗੀ ਆਨ ਜਹਾਜ਼ ਨੇ, ਜਦ ਸੀ ਧਮਕਾਇਆ।
ਤੰਗ ਆਣ ਕੇ ਖ਼ਾਲਸੇ, ਹੁਣ ਮਤਾ ਪਕਾਇਆ।

ਮਰਨ ਮਾਰਨ 'ਤੇ ਹੋ ਗਏ, ਨਹੀਂ ਚਿੱਤ ਡਰਾਇਆ।
ਤਾਂ ਜੰਗੀ ਜਰਨੈਲ ਦੇ, ਮਨ ਸੰਸਾ ਆਇਆ।
ਬਿਨ ਹਥਯਾਰੋਂ ਦਿਸਦੇ, ਕਿਉਂ ਬਣੇ ਖਪਾਇਆ।
ਰੰਗ ਸਮੇਂ ਨੇ ਹੋਰ ਵਟਾਇਆ॥

ਅੰਤ ਕਨੇਡਾ ਵਾਲਿਆਂ, ਇਹ ਗੱਲ ਜਤਾਈ।
ਕਈ ਡਰਾਵੇ ਦੇ ਥੱਕੇ, ਪਰ ਬਣੀ ਨ ਕਾਈ।
ਓਥੋਂ ਵਾਲੇ ਹਿੰਦੀਆਂ, ਤਦ ਏਹ ਮਨਾਈ।
ਖਰਚਾ ਦੇ ਦਿਓ ਮੁੜਨ ਦਾ, ਏਹਨਾਂ ਨੂੰ ਭਾਈ।
ਆਟਾ ਦਾਣਾ ਨੀਰ ਲੌ, ਜੋ ਵਸਤ ਸਬਾਈ।
ਮੁੜ ਜਾਵਨਗੇ ਹਿੰਦ ਨੂੰ, ਨਹੀਂ ਸ਼ੰਕਾ ਰਾਈ।
ਏਹ ਸਭ ਓਨ੍ਹਾਂ ਮੰਨਿਆਂ, ਮਨ ਤੋਂ ਹਰਖਾਈ।
ਓਸੇ ਵੇਲੇ ਘੱਲਦੇ, ਸਭ ਚੀਜ਼ ਬਣਾਈ।
ਹੋਈ ਤਿਆਰੀ ਮੁੜਨ ਦੀ, ਏਹ ਖਬਰ ਧੁਮਾਈ।
ਹਿੰਦੀ ਅੱਗੇ ਵਸਦੇ, ਸੋ ਮਿਲਦੇ ਆਈ।
ਦੁਖੀ ਚਿੱਤ ਹੋ ਵਿਦਾ ਕਰਾਈ॥

ਪੁੱਜੇ ਬਜ ਬਜ ਘਾਟ ਦੇ, ਜਦ ਨੇੜੇ ਜਾ ਕੇ।
ਆਰਕਾਟੀ ਦੇ ਪਾਸ ਹੀ, ਕੀ ਰਹੇ ਤਕਾ ਕੇ।
ਆਵਨ ਕਿਸ਼ਤੀ ਸਿੰਘ ਨੇ, ਝੱਟ ਤੇਜ ਦੁੜਾ ਕੇ।
ਅੱਗੋਂ ਫਤ੍ਹੇ ਗਜਾਂਵਦੇ, ਸਭ ਸਿੰਘ ਲਖਾ ਕੇ।
ਏਹ ਭੁੱਲੇ ਨੇ ਸ਼ਕਲ 'ਤੇ, ਭੋਲੇ ਭਰਮਾ ਕੇ।
ਸਿੰਘ ਨਹੀਂ ਇਹ ਕਾਇਰਾਂ, ਰਹੇ ਭੇਸ ਵਟਾ ਕੇ।
ਏਹ ਤਾਂ ਪੁਲਸੀ ਧਾੜ ਦੇ, ਰਹੇ ਚੁੱਪ ਕਰਾ ਕੇ।
ਮੋਹਰੀ ਸੁੱਖਾ ਸਿੰਘ ਜੀ, ਆਏ ਲਪਕਾ ਕੇ।
ਢਿੱਲ ਨ ਕੀਤੇ ਬੋਲਦੇ, ਚੰਗਾ ਧਮਕਾ ਕੇ।
"ਨਾਮ ਲਿਖਾਵੋ ਆਪਣੇ", ਆਖਣ ਸਮਝਾ ਕੇ।
ਬੈਠੇ ਅਪਣਾ ਰੰਗ ਵਿਖਾ ਕੇ॥

ਲੱਗਾ ਬਜ ਬਜ ਘਾਟ 'ਤੇ, ਜਹਾਜ਼ ਕਿਨਾਰੇ।
ਅੱਗੇ ਤਾਂ ਇੱਕ ਲੈਣ ਸੀ, ਜੋ ਖੜੀ ਕਿਨਾਰੇ।
ਭਖਿਆ ਇੰਜਨ ਓਸਦਾ, ਜੋ ਚੀਕਾਂ ਮਾਰੇ।
ਆਏ ਵਿੱਚ ਜਹਾਜ਼ ਦੇ, ਪੁਲਸੀ ਬਹੁ ਸਾਰੇ।

ਆਖਣ ਸਿੰਘਾਂ ਸਾਰਿਆਂ, "ਉੱਤਰੋ ਤਤਕਾਰੇ।
"ਗੱਡੀ ਖੜੀ ਤਿਆਰ ਹੈ, ਨਹੀਂ ਬਣੇ ਅਵਾਰੇ"।
ਇੱਕ ਜ਼ਬਾਨੇ ਸਿੰਘ ਤਾਂ, ਬੋਲੇ ਹੁਸ਼ਿਆਰੇ।
"ਏਹ ਕਲਕੱਤਾ ਨਹੀਂ ਹੈ, ਕਿਉਂ ਰਹੇ ਉਤਾਰੇ?
"ਅਸੀਂ ਨ ਏਥੇ ਉਤਰੋਂ, ਕਿਉਂ ਕਰੋ ਖੁਆਰੇ"।
ਅੱਗੋਂ ਬੋਲੇ ਤਾੜ ਕੇ, ਪਾਪੀ ਹਤਿਆਰੇ।
"ਤੁਸੀ ਚੱਲੋ, ਨ ਕਰੋ ਇਨਕਾਰੇ"॥
ਝਗੜੇ ਝਾਂਜੇ ਵਿੱਚ ਹੀ, ਸੂਰਜ ਅਸਤਾਯਾ।
ਗੱਡੀ ਚੜ੍ਹਦੇ ਸਿੰਘ ਨ, ਹੈ ਦਾਈਆ ਲਾਯਾ।
ਚਾਰੇ ਪਾਸੇ ਫੌਜ ਨੇ, ਸੀ ਘੇਰਾ ਪਾਯਾ।
ਗੁੱਸੇ ਹੋ ਜਰਨੈਲ ਨੇ, ਤਾਂ ਹੁਕਮ ਚੜ੍ਹਾਯਾ।
"ਦਾਗੋ ਗੋਲੀ ਤੁਰਤ ਹੀ, ਕਰ ਦਿਓ ਸਫ਼ਾਯਾ।"
ਤੜ ਤੜ ਗੋਲੀ ਛੁੱਟਦੀ, ਤੜਥਲ ਮਚਾਯਾ।
ਘਲੂਘਾਰਾ ਵਾਸਤੇ, ਸਿੰਘਾਂ ਦੇ ਆਯਾ।
ਪਤਾ ਨਹੀਂ ਗੁਰ ਗ੍ਰੰਥ ਦਾ, ਕੀ ਹਾਲ ਬਨਾਯਾ।
ਏਹ ਜ਼ਮਾਨਾਂ ਕਹਿਰ ਦਾ, ਕੀ ਰੱਬ ਵਖਾਯਾ।
ਸਿੰਘਾਂ 'ਤੇ ਭਾਣਾ ਵਰਤਾਯਾ॥

ਰਾਤ ਸਾਰੀ ਹੀ ਗੋਲੀਆਂ, ਸੀ ਫੌਜ ਚਲਾਈਆਂ।
ਪੱਤਾ ਖੜਕੇ ਜ਼ਰਾ ਜੇ, ਕਰ ਦੇਣ ਚੜ੍ਹਾਈਆਂ।
ਕਈ ਮੁਸਾਫਰ ਮਰ ਗਏ, ਬੇਅਰਥ ਅਜ਼ਾਈਆਂ
ਬਾਬਾ ਜੀ ਵੀ ਬਚ ਗਏ, ਝੱਲੀ ਕਰੜਾਈਆਂ।
ਜੋ ਕੁਝ ਬਜਬਜ ਘਾਟ 'ਤੇ, ਗੱਲਾਂ ਵਰਤਾਈਆਂ।
ਜਾਣ ਨ ਸੱਭੇ ਦੱਸੀਆਂ, ਮੈਂ ਥੋੜ੍ਹ ਲਿਖਾਈਆਂ।
ਸੁੱਖਾ ਸਿੰਘ ਦੇ ਸੀਸ 'ਤੇ, ਸਭ ਲੋਕਾਂ ਲਾਈਆਂ।
ਨੀਤਾਂ ਇਸ ਦੀ ਖੋਟੀਆਂ, ਸਨ ਵਾਂਗ ਕਸਾਈਆਂ।
ਵਾਗਾਂ ਇਸ ਦੇ ਹੱਥ ਸੀ, ਸਰਕਾਰ ਫੜਾਈਆਂ।
ਇਸ ਭੋਲੇ ਨੇ ਸੀਸ 'ਤੇ, ਲੈ ਲਈ ਬੁਰਾਈਆਂ।
ਸਿੰਘ ਸਦਾਇ ਨਾ ਸ਼ਰਮਾਂ ਆਈਆਂ॥

# 4. ਤਾਜ਼ੇ ਜ਼ਖਮ ਯਾਨੀ ਗੁਰੂ ਕੇ ਬਾਗ਼ ਦਾ ਨਜ਼ਾਰਾ

ਗਿਆਨੀ ਮਾਨ ਸਿੰਘ, ਫੀਰੋਜ਼ਪੁਰੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5865, ਮਿਤੀ 20 ਫਰਵਰੀ 1923 ਦੁਆਰਾ ਜ਼ਬਤ)

## ਹਾਲ ਬਜਬਜ ਘਾਟ ਦਾ

ਹਾਲ ਬਜਬਜ ਦਾ ਯਾਦ ਜਦੋਂ ਆਂਵਦਾ,
ਨੀਰ ਅੱਖੀਆਂ ਤੋਂ ਭਰ ਭਰ ਆਂਵਦਾ,
ਓਥੇ ਰੱਤ ਦਾ ਵਹਿਣ ਵਹਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਬੇਗੁਨਾਹਾਂ 'ਤੇ ਗੋਲੀ ਚਲਾਈ ਸੀ,
'ਕਠੇ ਕਰ ਫਿਰ ਅੱਗ ਲਗਾਈ ਸੀ,
ਤੇਲ ਪਾ ਮਜ਼ਲੂਮਾਂ ਨੂੰ ਜਾਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਵੇਖ ਤੜਫਦੇ ਧੌਲ ਉਠ ਚਲਿਆ,
ਭਾਰ ਜ਼ੁਲਮ ਦਾ ਜਾਵੇ ਨਾ ਝਲਿਆ,
ਦੁੱਖਾਂ ਘੇਰਾ ਚੁਫੇਰੇ ਹੀ ਪਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਸੂਰਜ ਚੰਦ ਵੀ ਮੁਖੜਾ ਛੁਪਾ ਗਏ,
ਘੱਟਾ ਛਾਣ ਸਿਰ ਜ਼ਾਲਮਾਂ ਪਾ ਗਏ,
ਸਾਰੀ ਹਿੰਦ ਨੇ ਸੋਗ ਮਨਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਵੇਖ ਕੈਹਰ ਨੂੰ ਅਸਮਾਨ ਵੀ ਕੰਬ ਗਏ,
ਦਰਯਾ ਸਮੁੰਦਰ ਵੀ ਚਲਣੋਂ ਥੰਮ ਗਏ,

ਬੇਗੁਨਾਹਾਂ ਨੂੰ ਫਾਂਸੀ ਚੜ੍ਹਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਜੇਹੜਾ ਹਿੰਦੀਆਂ ਨੂੰ ਦਿੱਤਾ ਦੁੱਖ ਤੂੰ,
ਡਾਹਡਾ ਰੋ ਰੋ ਪਾਵੇਂ ਦੇਖੀਂ ਦੁੱਖ ਤੂੰ,
ਖੌਫ ਰੱਬ ਦਾ ਵੀ ਤੂੰ ਹੈ ਭੁਲਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਬਾਬਾ ਗੁਰਦਿਤ ਸਿੰਘ ਜੀ ਜਦੋਂ ਆਂਵਦੇ,
ਡੇਰਾ ਵਿੱਚ ਨਨਕਾਣੇ ਜੀ ਲਾਂਵਦੇ,
ਸਾਰੀ ਸੰਗਤ ਨੇ ਦਰਸ਼ਨ ਪਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਔਣਾ ਬਾਬੇ ਨੇ ਉਡੀਕਾਂ ਸਨ ਲਗੀਆਂ,
ਲਹਿਰਾਂ ਪ੍ਰੇਮ ਦੀਆਂ ਸਨ ਵਗੀਆਂ,
ਆਨ ਪੋਲੀਸ ਗ੍ਰਿਫਤਾਰ ਕਰਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਬਾਬੇ ਮੰਗਿਆ ਜਦੋਂ ਹਿਸਾਬ ਸੀ,
ਅੱਗੋਂ ਦਿੱਤਾ ਸਰਕਾਰ ਜਵਾਬ ਸੀ,
ਧਨ ਮਾਲ ਸਭ ਜ਼ਬਤ ਕਰਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

ਕੌਮਾ ਗਾਟਾ ਮਾਰੂ ਜਹਾਜ਼ ਦਾ,
ਗਜਿਆ ਨਾਅਰਾ ਦੁੱਖ ਭਰੀ ਆਵਾਜ਼ ਦਾ,
ਹਿੰਦ ਵਾਸੀਆਂ ਤਾਈਂ ਸੀ ਜਗਾ ਲਿਆ,
ਫੇਰਾ ਪਾ ਦੇ ਹੁਣ ਵਾਜਾਂ ਵਾਲਿਆ।

# 5. ਜੀਵਨ ਚਰਿੱਤਰ ਬਾਬਾ ਗੁਰਦਿੱਤ ਸਿੰਘ ਜੀ

ਗਿਆਨੀ ਹੀਰਾ ਸਿੰਘ 'ਦਰਦ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14886, ਮਿਤੀ 3 ਮਈ 1923 ਦੁਆਰਾ ਜ਼ਬਤ)

## ਬਾਬਾ ਗੁਰਦਿੱਤ ਸਿੰਘ ਜੀ ਦਾ ਦਿਲ

ਕੰਬਖਤ ਦਿਲ ਕੁਝ ਐਸਾ ਮੈਂ ਨਾਲ ਲੈ ਕੇ ਆਇਆ।
ਦਿੱਤਾ ਨਾ ਸੁੱਖ ਕਿਸੇ ਨੂੰ ਮੈਂ ਭੀ ਨਾ ਚੈਨ ਪਾਇਆ।

ਪੁੱਛੋ ਨਾ ਕੁਝ ਕਹਾਣੀ ਇਸ ਬੇਵਤਨ ਦੇ ਦਿਲ ਦੀ,
ਦੁੱਖਾਂ ਦੇ ਵਹਿਣ ਅੰਦਰ ਹੈ ਕੌਣ ਰੁੜਨੇ ਆਇਆ।

ਹੈ ਸ਼ੌਕ ਕਿਸ ਨੂੰ ਆਇਆ ਇਸ ਦਿਲ ਦਾ ਦਰਦ ਪੁੱਛੇ,
ਜਿਸ ਵਤਨ ਨੂੰ ਛੁਡਾਇਆ, ਪ੍ਰਦੇਸ਼ ਨੂੰ ਗਵਾਇਆ।

ਰਿਹਾ ਨਾ ਥਾਂ ਟਿਕਾਣਾ ਦੁਨੀਆ 'ਤੇ ਕੋਈ ਬਾਕੀ,
ਜੀਂਦੇ ਜਵਾਬ ਦਿੱਤਾ, ਮੋਏ ਨੇ ਨਾ ਰਲਾਇਆ।

ਆਪਣੇ ਬਿਗਾਨੇ ਸਾਰੇ ਵੈਰੀ ਬਣਾਏ ਦਿਲ ਨੇ,
ਹਾਂ ਦਰਦਿ ਦਿਲ ਦਾ ਰੋਗੀ ਬੱਸ! ਪਾਪ ਇਹ ਕਮਾਇਆ।

ਬੱਸ ਖਾਕ ਹੋ ਚੁਕਾ ਹੈ ਇਸ ਬੇਵਤਨ ਦਾ ਗੁਲਸ਼ਨ,
ਬੁਲਬੁਲ ਨੂੰ ਹੁਣ ਕੁਵੇਲੇ ਗਾਵਣ ਦਾ ਸ਼ੌਕ ਆਇਆ।

ਬਰਛੀ ਨੂੰ ਕੌਣ ਖਾਵੇ, ਤੰਦੂਰ ਦਿਲ ਤਪਾਵੇ,
ਇਸ ਦਰਦਿ ਦਿਲ ਦੀ ਸਾਖੀ ਸੁਣਨੇ ਨੂੰ ਕੌਣ ਆਇਆ।

ਭੁਚਾਲ ਐਸਾ ਆਵੇ, ਅਸਮਾਨ ਨੂੰ ਕੰਬਾਵੇ,
ਜੇ ਦਰਦ ਏਸ ਦਿਲ ਦਾ ਮੈਂ ਖੋਲ੍ਹ ਕੇ ਵਿਖਾਇਆ।

# 6. ਜ਼ੁਲਮ ਦੇ ਬਾਣ ਅਰਥਾਤ ਗਵਰਮਿੰਟੀ ਇਨਸਾਫ਼ ਦੀਆਂ ਨੌਂ ਝਾਕੀਆਂ

ਹਰਨਾਮ ਸਿੰਘ 'ਮਸਤ ਪੰਛੀ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 22309-ਜੇ, ਮਿਤੀ 10 ਅਕਤੂਬਰ 1924 ਦੁਆਰਾ ਜ਼ਬਤ)

## ਹਾਲ ਬਜਬਜ ਘਾਟ ਦਾ

ਤੇਰੇ ਨਾਮ ਨੂੰ ਰੌਸ਼ਨ ਕਰਾਨ ਬਦਲੇ,
ਵੇਖ ਚਲਿਆ ਸਿੰਘ ਜਵਾਨ ਸੋਹਣਾ।
ਨਾਲ ਲੈ ਕੇ ਫੌਜ ਅਕਾਲੀਆਂ ਦੀ,
ਕਿਵੇਂ ਗਜਿਆ ਵਿੱਚ ਮੈਦਾਨ ਸੋਹਣਾ।
ਬੇਇਤਫਾਕੀ ਨੂੰ ਪੁਟ ਕੇ ਦੇਸ਼ ਵਿੱਚੋਂ,
ਲਗਾ ਏਕਤਾ ਫੇਰ ਚਲਾਣ ਸੋਹਣਾ।
ਨਾਨਕ ਗੁਰੂ ਜਹਾਜ਼ ਚਲਾਣ ਖਾਤਰ,
ਕੀਤਾ ਆਪਣਾ ਆਪ ਕੁਰਬਾਨ ਸੋਹਣਾ।

ਰੱਖ ਆਸਰਾ ਇੱਕ ਕਰਤਾਰ ਤੇਰਾ,
ਚਲੇ ਵਾਹਿਗੁਰੂ ਫੜ੍ਹੇ ਗਜਾਣ ਓਥੇ।
ਕੈਨੇਡਾ ਦੇਵੀ ਦੇ ਤਾਈਂ ਮਨੌਂਣ ਚਲੇ
ਹਿੰਦੂ, ਸਿੱਖ ਤੇ ਮੁਸਲਮਾਨ ਓਥੇ।
ਜੀ ਆਯਾਂ ਨੂੰ ਆਖਣੇ ਲਈ ਅੱਗੋਂ,
ਸ਼ੇਰ ਨਾਮੀਂ ਜਹਾਜ਼ ਦਖਾਨ ਓਥੇ।
ਵੇਖ ਜ਼ੁਲਮ 'ਤੇ ਉਹਨਾਂ ਨੇ ਲੱਕ ਬੱਧਾ,
ਧਰਮੀਂ ਬੰਦਿਆਂ ਤਾਈਂ ਸਤਾਨ ਓਥੇ।

ਜਾਂ ਫੇਰ ਦੇਖਿਆ ਏਥੇ ਨਾ ਜ਼ੋਰ ਸਾਡਾ,
ਆਖਰ ਪਿਛਾਂਹ ਨੂੰ ਪੈਰ ਹਟਾਏ ਓਨ੍ਹਾਂ।

ਜਾ ਕੇ ਮੁਲਕ ਦੇ ਵਿੱਚ ਫਰਿਆਦ ਕਰਸਾਂ,
ਏਹ ਦਿਲ ਦੇ ਖਿਆਲ ਦੁੜਾਏ ਓਨ੍ਹਾਂ।
ਬਜਬਜ ਘਾਟ 'ਤੇ ਪਹੁੰਚਦੇ ਆਣ ਮੁੜ ਕੇ,
ਅੱਗੋਂ ਮਾਰ ਕੇ ਏਹ ਮੁਕਾਏ ਓਨ੍ਹਾਂ।
ਕਈ ਮਾਰੇ ਤੇ ਕਈਆਂ ਨੂੰ ਜੇਲ੍ਹ ਦਿੱਤਾ,
ਨਾਲੇ ਫਾਂਸੀ 'ਤੇ ਚਾ ਲਟਕਾਏ ਓਨ੍ਹਾਂ।

ਜਿਨ੍ਹੂੰ ਰੱਖਦਾ ਆਪ ਕਰਤਾਰ ਸੱਚਾ,
ਓਹਨੂੰ ਮਾਰਕੇ ਕੌਣ ਮੁਕੌਣ ਵਾਲਾ।
ਆਖਰ ਹੋਂਵਦਾ ਜਗ ਦੇ ਵਿੱਚ ਰੋਸ਼ਨ,
ਜੇਹੜਾ ਧਰਮ ਦੇ ਤਾਈਂ ਨਿਭੌਣ ਵਾਲਾ।
ਬੇੜਾ ਓਸਦਾ ਸਦਾ ਹੀ ਗਰਕ ਹੁੰਦਾ,
ਜੇਹੜਾ ਧਰਮੀਆਂ ਤਾਈਂ ਸਤੌਣ ਵਾਲਾ।
ਬਾਂਹ ਪਕੜ ਕੇ ਭਗਤ ਦੀ ਕੱਢ ਲੈਂਦਾ,
ਪਾਪੀ ਡੁਬਦਾ ਪਾਪ ਕਮੌਣ ਵਾਲਾ।

ਬਾਬੇ ਮੰਗਿਆ ਜਦੋਂ ਹਸਾਬ ਆ ਕੇ,
ਲਗੇ ਦੇਣ ਕੀ ਓਹਨੂੰ ਜਵਾਬ ਅੱਗੋਂ।
ਤੇਰੇ ਵਾਸਤੇ ਗੱਲ ਹੈ ਏਹੋ ਚੰਗੀ,
ਜੇਲ੍ਹ ਵਾਸਤੇ ਰਹੋ ਤਿਆਰ ਅੱਗੋਂ।
ਬਾਹਰ ਰੈਹਣਾ ਹੈ ਬਹੁਤ ਮੁਹਾਲ ਤੇਰਾ,
ਵਿੱਚ ਕੋਠੜੀ ਕਰੋ ਨਿਵਾਸ ਅੱਗੋਂ।
ਜਾਂ ਫਿਰ ਲਿਖ ਦੇਹ ਕਲਮ ਦੇ ਨਾਲ ਸਾਨੂੰ,
ਮੇਰਾ ਕੋਈ ਨਹੀਂ ਰਿਹਾ ਹਿਸਾਬ ਅੱਗੋਂ।

ਸ਼ੇਰ ਗੱਜਦਾ ਜੇਹਲ ਦੇ ਵਿੱਚ ਬੈਠਾ,
ਝੂਠ ਬੋਲਦਾ ਨਹੀਂ ਜ਼ਬਾਨ ਵਿੱਚੋਂ।
ਅਨਲਹਕ ਦਾ ਸ਼ਬਦ ਹੀ ਬਾਹਰ ਨਿਕਲੇ,
ਏਸ ਬੰਦੇ ਦੀ ਸਦਾ ਜ਼ਬਾਨ ਵਿੱਚੋਂ।
ਪੋਲ ਖੁਲਦੇ ਆਪਣੇ ਵੇਖ ਅੱਗੋਂ,
ਹੁਕਮ ਦੇਂਵਦੇ ਕੀ ਜ਼ਬਾਨ ਵਿੱਚੋਂ।
ਪੰਜ ਸਾਲ ਦੇ ਲਈ ਤੂੰ ਹੋ ਅੰਦਰ,
'ਮਸਤ' ਵੇਖਾਂਗੇ ਫੇਰ ਕੁਰਾਨ ਵਿੱਚੋਂ।

ਅਧਿਆਇ ਤਿੰਨ

# ਜਲ੍ਹਿਆਂ ਵਾਲੇ ਬਾਗ਼ ਦਾ ਸਾਕਾ

ਪਹਿਲਾ ਵਿਸ਼ਵ ਯੁੱਧ 11 ਨਵੰਬਰ 1918 ਨੂੰ ਖਤਮ ਹੋ ਗਿਆ। ਹਿੰਦੁਸਤਾਨੀ ਲੋਕਾਂ ਨੇ ਗਾਂਧੀ ਜੀ ਦੀ ਪ੍ਰੇਰਨਾ ਸਦਕਾ ਇਸ ਯੁੱਧ ਸਮੇਂ ਅੰਗਰੇਜ਼ ਸਰਕਾਰ ਦੀ ਹਰ ਢੰਗ ਨਾਲ ਮੱਦਦ ਕੀਤੀ ਸੀ। ਕੁਦਰਤੀ ਹੀ ਜਨਤਾ ਨੂੰ ਆਸ ਸੀ ਕਿ ਜੰਗ ਵਿੱਚ ਜੇਤੂ ਰਹਿਣ ਪਿੱਛੋਂ ਸਰਕਾਰ ਉਹਨਾਂ ਦੀਆਂ ਰਾਜਨੀਤਿਕ ਮੰਗਾਂ ਪ੍ਰਤੀ ਹਾਂ-ਪੱਖੀ ਹੁੰਗਾਰਾ ਭਰੇਗੀ। ਪਰ ਹੋਇਆ ਇਸ ਤੋਂ ਉਲਟ। ਸਰਕਾਰ ਨੇ ਰਾਜਨੀਤਿਕ ਮੰਗਾਂ ਦੀ ਪੂਰਤੀ ਹਿਤ ਉਠਣ ਵਾਲੀਆਂ ਲਹਿਰਾਂ ਨੂੰ ਕੁਚਲਣ ਲਈ ਰੌਲਟ ਕਮੇਟੀ ਦੀਆਂ ਸਿਫਾਰਸ਼ਾਂ ਦੀ ਰੌਸ਼ਨੀ ਵਿੱਚ ਰੌਲਟ ਬਿੱਲ ਤਿਆਰ ਕਰ ਲਿਆ ਜੋ ਜਨਤਾ ਨੂੰ ਪਹਿਲਾਂ ਪ੍ਰਾਪਤ ਆਜ਼ਾਦੀ ਉੱਤੇ ਵੀ ਰੋਕਾਂ ਲਾਉਂਦਾ ਸੀ।

ਜੰਗ ਨੇ ਹਿੰਦੁਸਤਾਨੀ ਆਰਥਿਕਤਾ ਨੂੰ ਵੀ ਢਾਹ ਲਾਈ ਸੀ। ਇਸ ਲਈ ਦੇਸ਼ਵਾਸੀ ਆਰਥਿਕ ਸੰਕਟ ਵਿਚ ਦੀ ਗੁਜ਼ਰ ਰਹੇ ਸਨ। ਨਿੱਤ ਵਰਤੋਂ ਦੀਆਂ ਚੀਜ਼ਾਂ ਦੀਆਂ ਕੀਮਤਾਂ ਅਸਮਾਨੀ ਜਾ ਲੱਗੀਆਂ ਸਨ। ਦੇਸ਼ ਵਿੱਚ ਸਥਿਤੀ ਕਾਲ ਵਰਗੀ ਬਣ ਗਈ ਸੀ ਅਤੇ ਕੁਝ ਥਾਵਾਂ ਉੱਤੇ ਭੀੜਾਂ ਨੇ ਅਨਾਜ ਭੰਡਾਰਾਂ ਨੂੰ ਲੁੱਟ ਵੀ ਲਿਆ ਸੀ।

ਜੰਗ ਦੌਰਾਨ ਕੌਮਾਂਤਰੀ ਪੱਧਰ ਉੱਤੇ ਵਾਪਰੀ ਰੂਸੀ ਇਨਕਲਾਬ ਦੀ ਘਟਨਾ ਨੇ ਵੀ ਹਿੰਦੁਸਤਾਨੀ ਲੋਕਾਂ ਨੂੰ ਆਪਣੀ ਆਜ਼ਾਦੀ ਪ੍ਰਾਪਤੀ ਦੀ ਲਹਿਰ ਨੂੰ ਪ੍ਰਫੁਲਤ ਕਰਨ ਲਈ ਉਤਸ਼ਾਹਿਤ ਕੀਤਾ। ਉਹ ਉਤਸੁਕਤਾ ਨਾਲ ਜੰਗ ਦੇ ਖ਼ਾਤਮੇ ਦੀ ਉਡੀਕ ਕਰ ਰਹੇ ਸਨ ਪਰ ਜੰਗ ਦਾ ਖ਼ਾਤਮਾ ਉਹਨਾਂ ਦੀਆਂ ਰਾਜਨੀਤਿਕ ਖ਼ਾਹਸ਼ਾਂ ਨੂੰ ਕੁਚਲਣ ਵਾਲਾ ਸੁਨੇਹਾ ਲੈ ਕੇ ਆਇਆ। ਫਲਸਰੂਪ ਦੇਸ਼ ਭਰ ਵਿੱਚ ਅੰਗਰੇਜ਼ ਸਰਕਾਰ ਵਿਰੁੱਧ ਅਸੰਤੋਸ਼ ਦਾ ਮਾਹੌਲ ਬਣ ਗਿਆ। ਲੋੜ ਸੀ ਤਾਂ ਕੇਵਲ ਕਿਸੇ ਆਗੂ ਦੀ ਜੋ ਜਨਤਾ ਵਿੱਚ ਵਿਆਪਕ ਰੋਸ ਨੂੰ ਸਹੀ ਸੇਧ ਵਿੱਚ ਅੱਗੇ ਵਧਾ ਸਕੇ। ਇਹ ਘਾਟ ਗਾਂਧੀ ਜੀ ਨੇ ਪੂਰੀ ਕੀਤੀ। ਉਹ ਹੁਣ ਤੱਕ ਅੰਗਰੇਜ਼ ਕੌਮ ਦੀ ਇਨਸਾਫ਼ ਪਸੰਦੀ ਦੇ ਕਾਇਲ ਸਨ। ਉਹਨਾਂ ਨੇ ਜੰਗ ਸਮੇਂ ਪੂਰੀ ਤਨਦੇਹੀ ਨਾਲ ਸਰਕਾਰ ਦੀ ਮੱਦਦ ਕੀਤੀ ਸੀ। ਸਰਕਾਰ ਵੱਲੋਂ ਰੌਲਟ ਬਿਲ ਤਿਆਰ ਕੀਤੇ ਜਾਣ ਨੂੰ ਉਹਨਾਂ ਨੇ ਕੌਮੀ ਸਵੈਮਾਣ ਨੂੰ ਠੇਸ ਪੁਚਾਉਣ ਦੀ ਕਾਰਵਾਈ ਸਮਝਿਆ ਅਤੇ ਇਸ ਖਿਲਾਫ ਦੇਸ਼ ਵਿਆਪੀ ਅੰਦੋਲਨ ਸ਼ੁਰੂ ਕਰਨ ਦਾ ਐਲਾਨ ਕਰਕੇ ਸਤਿਆਗ੍ਰਹਿ ਲਈ ਵਲੰਟੀਅਰਾਂ ਤੋਂ ਪ੍ਰਣ-ਪੱਤਰ ਭਰਵਾਉਣੇ ਸ਼ੁਰੂ ਕਰ ਦਿੱਤੇ। ਸਰਕਾਰ ਨੇ ਲੋਕ ਭਾਵਨਾ ਨੂੰ ਅਣਡਿੱਠ ਕਰਦਿਆਂ 21 ਮਾਰਚ ਨੂੰ ਰੌਲਟ ਐਕਟ ਪਾਸ ਕਰ ਦਿੱਤਾ।

ਨਤੀਜੇ ਵਜੋਂ ਗਾਂਧੀ ਜੀ ਨੇ ਸਮੂਹ ਦੇਸ਼ਵਾਸੀਆਂ ਨੂੰ 6 ਅਪ੍ਰੈਲ ਨੂੰ ਸਾਰੇ ਦੇਸ਼ ਵਿੱਚ ਹੜਤਾਲ ਕਰਨ ਦਾ ਸੱਦਾ ਦਿੱਤਾ। ਗਾਂਧੀ ਜੀ ਦੇ ਸੱਦੇ ਨੂੰ ਸਮਾਜ ਦੇ ਸਭਨਾਂ ਵਰਗਾਂ ਵੱਲੋਂ ਭਰਪੂਰ ਹੁੰਗਾਰਾ ਮਿਲਿਆ।

ਗਾਂਧੀ ਜੀ ਵੱਲੋਂ ਹੜਤਾਲ ਦੇ ਦਿੱਤੇ ਗਏ ਸੱਦੇ ਉੱਤੇ ਪੰਜਾਬੀਆਂ ਨੇ ਨਿਰਸੰਕੋਚ ਫੁੱਲ ਚੜ੍ਹਾਏ। ਅਸਲ ਵਿੱਚ ਦੇਸ਼ ਦੀ ਆਜ਼ਾਦੀ ਲਈ ਗਦਰ ਪਾਰਟੀ ਦੇ ਝੰਡੇ ਹੇਠ ਅਮਰੀਕਾ ਤੋਂ ਆਏ ਗਦਰੀਆਂ ਦੇ ਪਰਚਾਰ, ਸਰਕਾਰ ਵੱਲੋਂ ਗਦਰੀਆਂ ਉੱਤੇ ਕੀਤੇ ਗਏ ਜ਼ੁਲਮ, ਕੈਨੇਡਾ ਤੋਂ ਵਾਪਸ ਮੋੜੇ ਪੰਜਾਬੀਆਂ ਦੇ ਬਜਬਜ ਘਾਟ ਉੱਤੇ ਉਤਰਨ ਸਮੇਂ ਕੀਤੀ ਗੋਲਾਬਾਰੀ, ਦਿੱਲੀ ਵਿੱਚ ਵਾਇਸਰਾਇ ਦੀ ਰਿਹਾਇਸ਼ ਲਈ ਸਿੱਖ ਕੌਮ ਦੀ ਰਾਇ ਲਏ ਬਗ਼ੈਰ ਗੁਰਦੁਆਰਾ ਰਕਾਬਗੰਜ ਦੀ ਕੰਧ ਢਾਹੁਣ, ਜੰਗ ਸਮੇਂ ਪੰਜਾਬ ਵਿੱਚੋਂ ਜ਼ਬਰਦਸਤੀ ਭਰਤੀ ਕਰਨ ਜੇਹੀਆਂ ਕਾਰਵਾਈਆਂ ਕਾਰਨ ਪੰਜਾਬੀ ਲੋਕਾਂ ਦੇ ਮਨਾਂ ਵਿੱਚ ਸਰਕਾਰ ਵਿਰੋਧੀ ਲਾਵਾ ਪਹਿਲਾਂ ਹੀ ਉਬਲ ਰਿਹਾ ਸੀ ਅਤੇ ਗਾਂਧੀ ਜੀ ਵੱਲੋਂ ਦਿੱਤੇ ਹੜਤਾਲ ਦੇ ਸੱਦੇ ਨੇ ਇਸ ਲਾਵੇ ਨੂੰ ਬਾਹਰ ਨਿਕਲਣ ਦਾ ਅਵਸਰ ਪ੍ਰਦਾਨ ਕੀਤਾ। ਇਸ ਹੜਤਾਲ ਦਾ ਸਭ ਤੋਂ ਵਧੇਰੇ ਅਸਰ ਅੰਮ੍ਰਿਤਸਰ ਸ਼ਹਿਰ ਵਿੱਚ ਹੋਇਆ ਜਿੱਥੇ ਡਾਕਟਰ ਕਿਚਲੂ ਅਤੇ ਡਾਕਟਰ ਸਤਿਆਪਾਲ ਦੀਆਂ ਕੋਸ਼ਿਸ਼ਾਂ ਸਦਕਾ ਸਿਆਸੀ ਜਾਗ੍ਰਿਤੀ ਸਿਖਰ ਉੱਤੇ ਸੀ। ਇਹਨਾਂ ਦੋਹਾਂ ਨੇ ਗਾਂਧੀ ਜੀ ਵੱਲੋਂ ਰੌਲਟ ਐਕਟ ਦਾ ਵਿਰੋਧ ਕਰਨ ਦਾ ਸੱਦਾ ਦੇਣ ਤੋਂ ਪਹਿਲਾਂ ਹੀ ਇਸ ਬਿੱਲ ਵਿਰੁੱਧ ਆਪਣੀ ਪੱਧਰ ਉੱਤੇ ਲੋਕਾਂ ਨੂੰ ਲਾਮਬੰਦ ਕਰਨਾ ਸ਼ੁਰੂ ਕੀਤਾ ਹੋਇਆ ਸੀ। ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੇ ਇਹਨਾਂ ਦੋਹਾਂ ਦੇ ਜਨਤਕ ਇਕੱਠਾਂ ਵਿੱਚ ਬੋਲਣ ਉੱਤੇ ਪਾਬੰਦੀ ਲਾ ਦਿੱਤੀ। ਇਸਦੇ ਬਾਵਜੂਦ ਅੰਮ੍ਰਿਤਸਰ ਵਿੱਚ 6 ਅਪ੍ਰੈਲ ਨੂੰ ਲਾਮਿਸਾਲ ਹੜਤਾਲ ਹੋਈ। ਇਸ ਦਿਨ ਹੋਏ ਜਲਸੇ, ਜਿਸ ਵਿੱਚ ਤਕਰੀਬਨ ਪੰਜਾਹ ਹਜ਼ਾਰ ਲੋਕਾਂ ਨੇ ਭਾਗ ਲਿਆ, ਵਿੱਚ ਰੌਲਟ ਐਕਟ ਦੀ ਮਨਸੂਖੀ ਕਰਨ ਦੇ ਨਾਲ ਨਾਲ ਡਾਕਟਰ ਕਿਚਲੂ ਅਤੇ ਡਾਕਟਰ ਸਤਿਆਪਾਲ ਉੱਤੇ ਲਾਈ ਪਾਬੰਦੀ ਹਟਾਉਣ ਦੀ ਮੰਗ ਵੀ ਕੀਤੀ ਗਈ।

9 ਅਪ੍ਰੈਲ ਰਾਮਨੌਮੀ ਦਾ ਤਿਉਹਾਰ ਸੀ ਇਸ ਲਈ ਲਾਗੇ ਚਾਗੇ ਦੇ ਪਿੰਡਾਂ ਦੇ ਲੋਕ ਵੀ ਇਸ ਦਿਨ ਅੰਮ੍ਰਿਤਸਰ ਸ਼ਹਿਰ ਵਿੱਚ ਆਏ ਜਿਨ੍ਹਾਂ ਵਿੱਚ ਮੁਸਲਮਾਨਾਂ ਦੀ ਗਿਣਤੀ ਵੀ ਚੋਖੀ ਸੀ। ਆਗੂਆਂ ਨੇ ਇਸ ਇਕੱਠ ਨੂੰ ਰਾਜਸੀ ਜਲੂਸ ਦਾ ਰੂਪ ਦੇ ਦਿੱਤਾ। ਹਿੰਦੂ, ਮੁਸਲਮਾਨਾਂ ਅਤੇ ਸਿੱਖਾਂ ਦੇ ਸਮੂਹ ਇੱਕ ਦੂਜੇ ਨਾਲ ਘਿਉ ਖਿਚੜੀ ਹੋਏ "ਗਾਂਧੀ ਜੀ ਦੀ ਜੈ" "ਸਤਿਆਪਾਲ ਜੀ ਦੀ ਜੈ" "ਕਿਚਲੂ ਜੀ ਦੀ ਜੈ" ਦੇ ਨਾਅਰੇ ਲਾਉਂਦੇ ਬਾਜ਼ਾਬਤਾ ਢੰਗ ਨਾਲ ਸਾਰੇ ਸ਼ਹਿਰ ਵਿੱਚ ਘੁੰਮਦੇ ਨਜ਼ਰ ਆਏ। 9 ਅਪ੍ਰੈਲ ਦੀ ਸ਼ਾਮ ਨੂੰ ਹੀ ਇੱਕ ਪਾਸੇ ਤਾਂ ਪੰਜਾਬ ਸਰਕਾਰ ਨੇ ਗਾਂਧੀ ਜੀ ਨੂੰ ਪਲਵਲ ਰੇਲ ਸਟੇਸ਼ਨ ਤੋਂ ਪੰਜਾਬ ਵੱਲ ਜਾਣੋਂ ਰੋਕ ਕੇ ਗ੍ਰਿਫ਼ਤਾਰੀ ਉਪਰੰਤ ਬੰਬਈ ਵੱਲ ਭੇਜ ਦਿੱਤਾ ਅਤੇ ਦੂਜੇ ਪਾਸੇ ਅੰਮ੍ਰਿਤਸਰ ਦੇ ਡਿਪਟੀ ਕਮਿਸ਼ਨਰ ਨੂੰ ਹੁਕਮ ਦਿੱਤਾ ਕਿ ਡਾਕਟਰ ਕਿਚਲੂ ਅਤੇ ਡਾਕਟਰ ਸਤਿਆਪਾਲ ਨੂੰ ਅੰਮ੍ਰਿਤਸਰ ਤੋਂ ਬਾਹਰ

ਕੱਢ ਦਿੱਤਾ ਜਾਏ। ਡਿਪਟੀ ਕਮਿਸ਼ਨਰ ਨੇ ਸਰਕਾਰ ਦੇ ਹੁਕਮ ਨੂੰ ਅਮਲ ਵਿੱਚ ਲਿਆਉਣ ਬਾਰੇ ਆਪਣੇ ਅਧਿਕਾਰੀਆਂ ਨਾਲ ਸਲਾਹ ਕਰਕੇ ਨਿਰਣਾ ਲਿਆ ਕਿ ਇਹਨਾਂ ਦੋਵਾਂ ਆਗੂਆਂ ਨੂੰ ਅਗਲੀ ਸਵੇਰ ਡਿਪਟੀ ਕਮਿਸ਼ਨਰ ਦੀ ਕੋਠੀ ਬੁਲਾ ਕੇ ਗ੍ਰਿਫ਼ਤਾਰ ਕਰਨ ਉਪਰੰਤ ਫ਼ੌਜ ਦੀ ਸਪੁਰਦੀ ਵਿੱਚ ਕਿਧਰੇ ਦੂਰ ਪੁਚਾ ਦਿੱਤਾ ਜਾਵੇ। ਜਨਤਾ ਵੱਲੋਂ ਕੀਤੇ ਜਾ ਸਕਦੇ ਸੰਭਾਵੀ ਵਿਰੋਧ ਨਾਲ ਨਿਪਟਣ ਲਈ ਫੌਜ ਨੂੰ ਤਿਆਰ ਰੱਖਣ ਦਾ ਨਿਰਣਾ ਲਿਆ ਗਿਆ।

ਅਗਲੇ ਦਿਨ ਪਹਿਲਾਂ ਮਿਥੀ ਵਿਉਂਤ ਅਨੁਸਾਰ ਦੋਵਾਂ ਆਗੂਆਂ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਇਸ ਕਾਰਵਾਈ ਬਾਰੇ ਪਤਾ ਲੱਗਣ ਉੱਤੇ ਲੋਕ ਆਪ-ਮੁਹਾਰੇ ਡਿਪਟੀ ਕਮਿਸ਼ਨਰ ਦੀ ਕੋਠੀ ਵੱਲ ਜਾਣੇ ਸ਼ੁਰੂ ਹੋ ਗਏ। ਉਹ ਉਸ ਪਾਸੋਂ ਆਪਣੇ ਆਗੂਆਂ ਦੀ ਹੋਣੀ ਬਾਰੇ ਜਾਨਣਾ ਚਾਹੁੰਦੇ ਸਨ। ਥਾਂ ਥਾਂ ਲੱਗੀਆਂ ਪੁਲਿਸ ਪਿਕਟਾਂ ਨੇ ਲੋਕਾਂ ਨੂੰ ਅੱਗੇ ਵਧਣ ਤੋਂ ਰੋਕਣ ਦੀ ਪੂਰੀ ਵਾਹ ਲਾਈ ਪਰ ਜਨਤਕ ਜੋਸ਼ ਸਾਹਮਣੇ ਪੁਲਿਸ ਬੇਵੱਸ ਹੋ ਕੇ ਰਹਿ ਗਈ। ਆਖਰ ਪੁਲਿਸ ਗੋਲੀ ਚਲਾਉਣ 'ਤੇ ਉੱਤਰ ਆਈ ਜਿਸ ਨਾਲ ਤਿੰਨ ਚਾਰ ਵਿਅਕਤੀ ਮਾਰੇ ਗਏ। ਫਲਸਰੂਪ ਲੋਕ ਰੋਹ ਨੇ ਬਲਵੇ ਦਾ ਰੂਪ ਲੈ ਲਿਆ। ਨੈਸ਼ਨਲ ਬੈਂਕ ਆਫ ਇੰਡੀਆ ਅਤੇ ਐਲਾਇੰਸ ਬੈਂਕ ਲੁੱਟ ਲਏ ਗਏ ਅਤੇ ਇਹਨਾਂ ਦੇ ਅੰਗਰੇਜ਼ ਅਧਿਕਾਰੀਆਂ ਨੂੰ ਮਾਰ ਦਿੱਤਾ ਗਿਆ। ਸਿਟੀ ਮਿਸ਼ਨ ਸਕੂਲ ਦੀ ਮੈਨੇਜਰ ਮਿਸ ਸ਼ੇਰਵੁਡ ਵੀ ਲੋਕਾਂ ਹੱਥੋਂ ਮਾਰੀ ਗਈ। ਕੁਝ ਹੋਰ ਸਰਕਾਰੀ ਇਮਾਰਤਾਂ ਨੂੰ ਵੀ ਨੁਕਸਾਨ ਪਹੁੰਚਿਆ। ਸਿਵਲ ਅਧਿਕਾਰੀਆਂ ਨੇ ਸ਼ਹਿਰ ਵਿੱਚ ਅਮਨ ਕਾਨੂੰਨ ਬਹਾਲ ਕਰਨ ਲਈ ਸਾਰਾ ਪ੍ਰਬੰਧ ਫੌਜ ਦੇ ਹੱਥਾਂ ਵਿੱਚ ਦੇ ਦਿੱਤਾ ਜਿਸ ਨਾਲ ਸ਼ਹਿਰ ਦੀ ਹਾਲਤ ਗ਼ੈਰ-ਐਲਾਨੇ ਮਾਰਸ਼ਲ ਲਾਅ ਵਰਗੀ ਹੋ ਗਈ। ਹਰ ਕਿਸਮ ਦੇ ਜਲਸੇ ਜਲੂਸਾਂ ਦੀ ਮਨਾਹੀ ਕਰ ਦਿੱਤੀ ਗਈ।

13 ਅਪ੍ਰੈਲ ਵਿਸਾਖੀ ਦਾ ਦਿਨ ਸੀ। ਲੋਕ ਸਦੀਆਂ ਤੋਂ ਇਸ ਤਿਉਹਾਰ ਨੂੰ ਧੂਮ ਧਾਮ ਨਾਲ ਮਨਾਉਂਦੇ ਆ ਰਹੇ ਸਨ। ਹਰ ਸਾਲ ਵਾਂਗ ਪਿੰਡਾਂ ਤੋਂ ਵੀ ਹਜ਼ਾਰਾਂ ਲੋਕ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਪਹੁੰਚੇ ਸਨ। ਜਨਰਲ ਡਾਇਰ ਸਵੇਰ ਤੋਂ ਹੀ ਇੱਕ ਮੁਨਾਦੀ ਵਾਲੇ ਨੂੰ ਅੱਗੇ ਲਾ ਕੇ ਲੋਕਾਂ ਨੂੰ ਘਰਾਂ ਤੋਂ ਬਾਹਰ ਨਾ ਨਿਕਲਣ, ਕੋਈ ਜਲਸਾ ਨਾ ਕਰਨ, ਆਦਿ ਦੀਆਂ ਤਾਗੀਦਾਂ ਕਰਵਾ ਰਿਹਾ ਸੀ। ਪ੍ਰਤੀਕਰਮ ਵਜੋਂ ਕੁਝ ਲੋਕਾਂ ਨੇ ਸ਼ਾਮ ਸਾਢੇ ਚਾਰ ਵਜੇ ਜਲ੍ਹਿਆਂਵਾਲੇ ਬਾਗ਼ ਵਿੱਚ ਜਲਸਾ ਕਰਨ ਦਾ ਐਲਾਨ ਕਰ ਦਿੱਤਾ। ਸਰਕਾਰੀ ਸਖਤੀ ਤੋਂ ਤੰਗ ਆਏ ਸ਼ਹਿਰ ਦੇ ਵਸਨੀਕ ਅਤੇ ਵਿਸਾਖੀ ਦਾ ਮੇਲਾ ਦੇਖਣ ਆਏ ਕੁਝ ਭੋਲੇ ਭਾਲੇ ਪੇਂਡੂ ਲੋਕ ਵੀ ਜਲ੍ਹਿਆਂਵਾਲੇ ਬਾਗ਼ ਵਿੱਚ ਪਹੁੰਚ ਗਏ। ਬਾਗ਼ ਤੋਂ ਬਾਹਰ ਜਾਣ ਦਾ ਇੱਕੋ ਹੀ ਭੀੜਾ ਜਿਹਾ ਰਸਤਾ ਸੀ। ਜਦੋਂ ਜਲਸਾ ਚੱਲ ਰਿਹਾ ਸੀ ਤਾਂ ਜਨਰਲ ਡਾਇਰ ਆਪਣੇ ਫੌਜੀ ਦਸਤੇ ਸਮੇਤ ਆਇਆ ਅਤੇ ਬਿਨਾਂ ਕੋਈ ਚਿਤਾਵਨੀ ਦਿੱਤਿਆਂ ਗੋਲੀਬਾਰੀ ਸ਼ੁਰੂ ਕਰਵਾ ਦਿੱਤੀ ਜੋ ਦਸ ਮਿੰਟ ਚੱਲਦੀ ਰਹੀ। ਸਰਕਾਰ ਦੀ ਆਪਣੀ ਰੀਪੋਰਟ ਅਨੁਸਾਰ ਗੋਲੀ ਚੱਲਣ

ਅਤੇ ਇਸਦੇ ਫਲਸਰੂਪ ਮੱਚੀ ਭਗਦੜ ਵਿੱਚ 379 ਵਿਅਕਤੀ ਮਾਰੇ ਗਏ ਅਤੇ 1200 ਦੇ ਲਗਭਗ ਜ਼ਖਮੀ ਹੋਏ। ਗ਼ੈਰ ਸਰਕਾਰੀ ਸਰੋਤਾਂ ਅਨੁਸਾਰ ਇਹ ਗਿਣਤੀ ਇਸ ਤੋਂ ਕਿਤੇ ਵੱਧ ਸੀ।

ਜਨਰਲ ਡਾਇਰ ਦੇ ਇਸ ਜ਼ੁਲਮੀ ਕਾਰੇ ਨੇ ਸੁਤੰਤਰਤਾ ਅੰਦੋਲਨ ਨੂੰ ਨਵੀਂ ਲੀਹ ਉੱਤੇ ਪਾ ਦਿੱਤਾ। ਲੋਕ ਮਨਾਂ ਵਿੱਚ ਸਰਕਾਰ ਵਿਰੁੱਧ ਨਵਾਂ ਉਭਾਰ ਪੈਦਾ ਹੋਇਆ ਜਿਸ ਨੂੰ ਦੇਸ਼ ਭਗਤ ਕਵੀਆਂ ਨੇ ਆਪਣੇ ਸ਼ਬਦਾਂ ਵਿੱਚ ਬਿਆਨ ਕੀਤਾ। ਜਲ੍ਹਿਆਂਵਾਲੇ ਬਾਗ਼ ਦੇ ਇਸ ਸਾਕੇ ਨੂੰ ਵਿਸ਼ਾ ਬਣਾ ਕੇ ਲਿਖੀ ਗਈ ਕਵਿਤਾ ਪੰਜਾਬੀਆਂ ਨੂੰ ਅੰਗਰੇਜ਼ ਸਰਕਾਰ ਵਿਰੁੱਧ ਲੜਨ ਦੀ ਪ੍ਰੇਰਨਾ ਦਾ ਸੋਮਾ ਹੋ ਨਿਬੜੀ।

# ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਦੀ ਕਵਿਤਾ

## 1. ਅਕਾਲੀ ਗੂੰਜ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 30837, ਮਿਤੀ 6 ਦਸੰਬਰ 1922 ਦੁਆਰਾ ਜ਼ਬਤ)

### ਖ਼ੂਨੀ ਡਾਇਰ

ਹਰਨਾਮ ਸਿੰਘ

ਡਾਇਰ ਕਸਾਈ ਵਰਸਾਈ ਮੀਂਹ ਵਾਂਗ ਗੋਲੀ,
ਭੁੰਨ ਸੁਟੇ ਦਾਣੇ ਵਿੱਚ ਜਲ੍ਹਿਆਂ ਦੇ ਬਾਗ਼ ਦੇ।
ਚੱਲੀ ਵਹਿ ਖ਼ੂਨਧਾਰਾ ਸਿੰਜਿਆ ਸੀ ਖ਼ੂਨ ਜਿਸ,
ਡਾਇਰ ਫੁੰਕਾਰੇ ਪਿਆ ਮਾਰੇ ਵਾਂਗ ਨਾਗ ਦੇ।
ਚਿੜੀਆਂ ਦੀ ਮੌਤ ਪਏ ਹੱਸਦੇ ਗੰਵਾਰ ਯਾਰੋ,
ਖ਼ੂਨੀ ਪਰਚਾਉਂਦੇ ਨੇ ਦਿਲ ਨਾਲ ਰਾਗ ਦੇ।
ਈਹੋ ਹੀ ਪੰਜਾਬ ਰੱਖੀ ਯੂਰਪ ਦੀ ਆਸ ਜਿਸ,
ਡਾਇਰ ਨੇ ਜੀਹਨੂੰ ਰਿੰਨ੍ਹ ਦਿੱਤਾ ਵਾਂਗ ਸਾਗ ਦੇ।

ਹੰਟਰ ਕਮੇਟੀ ਨੇ ਵੀ ਗੱਲ ਹੀ ਗਾਲਾਈ ਸਾਰੀ,
ਕੀਤਾ ਨਾ ਨਿਆਂ ਚੰਗਾ ਇੰਡੀਆ ਦੇ ਨਾਲ ਜੀ।
ਹਿੰਦ ਦੇ ਸਪੂਤ ਕੋਹੇ ਬੱਕਰੇ ਦੇ ਵਾਂਗ ਜਿਸ,
ਬਰੀ ਹੋਇਆ ਸਾਫ਼ ਰਤਾ ਸੋਚ ਨਾ ਖਿਆਲ ਜੀ।
ਆਖਦੇ ਨੇ ਲੋਕੀਂ, "ਨਹੀਂ ਹੋਯਾ ਇਹ ਨਿਆਉਂ ਉਕਾ,
ਛੁੱਟ ਗਏ ਖ਼ੂਨੀ ਜਿਨ੍ਹਾਂ ਕੀਤਾ ਇੱਕ ਖਾਲ ਜੀ।"
"ਹਾਇ! ਅਨਯਾਈ ਮੌਤ ਮਾਰੇ ਗਏ ਲਾਲ ਮੇਰੇ"
ਹਿੰਦ ਦਾ ਪੁਕਾਰਦਾ ਹੈ ਦੁਖੀ ਵਾਲ ਵਾਲ ਜੀ।

# 2. ਜਾਗ੍ਰਿਤ ਖਾਲਸਾ

ਸੰਤ ਸੂਰਜ ਸਿੰਘ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 31887, ਮਿਤੀ 15 ਦਸੰਬਰ 1922 ਦੁਆਰਾ ਜ਼ਬਤ)

## ਜਲ੍ਹਿਆਂਵਾਲਾ ਬਾਗ਼

ਜੰਗ ਯੂਰਪ ਦਾ ਮੁੱਕਿਆ, ਕੀ ਰੰਗ ਬਨਾਯਾ।
ਸਭ ਨੇ ਸ਼ੁਕਰ ਅਕਾਲ ਦਾ, ਸੀ ਬਹੁਤ ਮਨਾਯਾ।
ਖੁਸ਼ੀਆਂ ਕੀਤੀ ਹਿੰਦੀਆਂ, ਏਥੇ ਚਿੱਤ ਲਾਯਾ।
ਹੋਣ ਮੁਰਾਦਾਂ ਪੂਰੀਆਂ, ਨੇੜੇ ਦਿਨ ਆਯਾ।
ਜੋ ਸੀ ਵੇਲੇ ਜੰਗ ਦੇ, ਸਾਨੂੰ ਫੁਰਮਾਯਾ।
ਵੱਡੇ ਵੱਡੇ ਹਾਕਮਾਂ, ਕਹਿ ਕਹਿ ਭਰਮਾਯਾ।
ਮਿਲੇ ਰਿਆਇਤ ਹਿੰਦ ਨੂੰ, ਹੱਥਾਂ 'ਤੇ ਚਾਯਾ।
ਏਸੇ ਧੋਖੇ ਹਿੰਦੀਆਂ, ਸੀ ਜ਼ੋਰ ਲਗਾਯਾ।
ਤਨ ਮਨ ਧਨ ਸਭ ਵਾਰਿਆ, ਨਹੀਂ ਕੁਝ ਲੁਕਾਯਾ।
ਜੋਧੇ ਲੱਖਾਂ ਹਿੰਦੀਆਂ, ਸਿਰ ਜਾ ਕਟਵਾਯਾ।
ਨੌਕਰਸ਼ਾਹੀ ਸਭ ਭੁਲਾਯਾ॥

ਹਾਕਮ ਰਹੇ ਫੁਲਾਂਵੰਦੇ, ਦੇ ਝੂਠੇ ਲਾਰੇ।
ਵਿੱਚ ਜੰਗ ਦੇ ਝੋਕਦੇ, ਰਹਿੰਦੇ ਇਤਵਾਰੇ।
ਹੁਣ ਸਭ ਟੇਢੇ ਹੋ ਗਏ, ਕੀ ਕਰਨ ਵਿਗਾਰੇ।
ਦੇਣ ਰਿਆਇਤ ਹਿੰਦ ਨੂੰ, ਇਕਰਾਰ ਵਿਸਾਰੇ।
ਲੱਗੇ ਦਿਸਣ ਸਾਰਿਆਂ, ਉਲਟੇ ਵਰਤਾਰੇ।
ਨੱਥ ਪਾਂਵੰਦੇ ਵੱਟ ਕੇ, ਵਡ ਸੰਗਲ ਭਾਰੇ।
ਰੌਲਟ ਬਿੱਲ ਬਣਾਇਕੇ, ਕੀ ਕਰਦੇ ਕਾਰੇ।
"ਲੋਕਾਂ ਰੱਖੋ ਜੂੜ ਕੇ," ਇਹ ਮਤੇ ਵਿਚਾਰੇ।
ਬਹੇ ਨਾ 'ਕੱਠੇ ਹੋਇ ਕੇ, ਹਿੰਦੀ ਦੋ ਚਾਰੇ।

ਸ਼ਾਦੀ ਗਮੀ ਲਗਾਂਵੰਦੇ, ਬਹੁ ਬੰਧਨ ਸਾਰੇ।
ਨੌਕਰਸ਼ਾਹੀ ਬੁਰੇ ਨਜ਼ਾਰੇ॥

ਦਏ ਰਿਆਇਤ ਹਿੰਦ ਨੂੰ, ਇਹ ਨੌਕਰਸ਼ਾਹੀ।
ਖੁਦਗਰਜ਼ੀ ਦੇ ਨਸ਼ੇ ਨਾਲ, ਜੋ ਬੇਗੁਮਰਾਹੀ।
ਕੌਂਸਲ ਵਾਲੇ ਹਿੰਦੀਆਂ, ਗੱਲ ਕਰੀ ਮਨਾਹੀ।
ਰੌਲਟ ਐਕਟ ਫੇਰ ਬੀ, ਦੇ ਪਾਸ ਕਰਾਹੀ।
ਪੂਰੇ ਬੰਧਨ ਹਿੰਦੀਆਂ, ਪੈ ਜਾਣ ਸਬਾਹੀ।
ਫੜੇ ਪੁਲਿਸ ਜਿਸ ਚਾਹੁੰਦੀ, ਮੁਖਤਾਰੀ ਤਾਹੀ।
ਉਜ਼ਰ ਨ ਕੋਈ ਚੱਲਣਾ, ਫਿਰ ਉਸ ਦੇ ਮਾਂਹੀ।
ਨਹੀਂ ਸਫਾਈ ਪੁੱਛਣੀ, ਅਦਾਲਤ ਕਾਹੀ।
ਪੁੱਜੇ ਅੰਦਰ ਜੇਹਲ ਦੇ, ਬੈਠੇ ਦੁੱਖ ਪਾਹੀ।
ਜਿਸ ਤੋਂ ਹਿੰਦਸਤਾਨ ਦੀ, ਹੋਇ ਪੁੱਜ ਤਬਾਹੀ।
ਨੌਕਰਸ਼ਾਹੀ ਨੀਚ ਦਿਸਾਈ॥

ਨੌਕਰਸ਼ਾਹੀ ਬਖਸ਼ਿਆ, ਰੌਲਟ ਬਿੱਲ ਭਾਰਾ।
ਨਾਲੇ ਹੁਕਮ ਸੁਣਾਇਆ, ਕਰ ਕੇ ਹੰਕਾਰਾ।
ਬੋਲੇਗਾ ਸੋ ਬਚੇ ਨ, ਹੋ ਮਰੈ ਖੁਆਰਾ।
ਪਏ ਮੰਨਣਾਂ ਸਾਰਿਆਂ, ਏਹ ਗੈਬੀ ਤਾਰਾ।
ਜਿਉਂ ਜਿਉਂ ਖਬਰਾਂ ਪੁੱਜੀਆਂ, ਮਚ ਹਾ ਹਾ ਕਾਰਾ।
ਸਾਰੇ ਹਿੰਦੁਸਤਾਨ ਵਿੱਚ, ਪੈ ਧੁੰਧ ਗੁਬਾਰਾ।
ਨਿੱਕੇ ਵੱਡੇ ਤੜਫਦੇ, ਸਭ ਨਰ ਤੇ ਨਾਰਾ।
ਕਹਿਰ ਖੁਦਾਈ ਟੁੱਟਿਆ, ਸਿਰ ਹਿੰਦ ਅਪਾਰਾ।
ਥਾਂ ਥਾਂ ਜਲਸੇ ਹੋਂਵਦੇ, ਕਰ ਸੋਚ ਵਿਚਾਰਾ।
ਅਗਲਾ ਸਮਾਂ ਵਿਚਾਰਦੇ, ਹਿੰਦੀ ਇੱਕ ਵਾਰਾ।
ਸਾਂਈਂ ਸੱਚਾ ਹੀ ਰਖਵਾਰਾ॥

ਹੈ ਸੀ ਲਾਟ ਲਹੌਰ ਦਾ, ਉਡਵਾਇਰ ਬੰਦਾ।
ਬਾਹਰੋਂ ਮਿੱਠਾ ਬੋਲਦਾ, ਸੀ ਅੰਦਰ ਗੰਦਾ।
ਦੂਜਾ ਡਾਇਰ ਰਲ ਗਿਆ, ਹੱਥ ਫੌਜ ਰਖੰਦਾ।
ਔਹਦਾ ਜੰਗੀ ਲਾਟ ਦਾ, ਸੀ ਰੱਖਦਾ ਮੰਦਾ।
ਦੋਵੇਂ ਚੌੜ ਚੁਪੱਟ ਨੇ, ਗੁਰ ਭਲੀ ਕਰੰਦਾ।
ਨੀਯਤ ਏਨ੍ਹਾਂ ਦੋਹਾਂ ਦੀ, ਵਿੱਚ ਖੋਟ ਵਸੰਦਾ।

ਏਨ੍ਹਾਂ ਹੱਥ ਪੰਜਾਬ ਦਾ, ਪਰਬੰਧ ਰਹੰਦਾ।
ਤਰਸ ਨ ਮਾਸਾ ਰੱਖਦੇ, ਇਨਸਾਨਾਂ ਸੰਦਾ।
ਡੁੱਬੇ ਵਿੱਚ ਹੰਕਾਰ ਦੇ, ਲਾ ਅਕਲੇ ਜੰਦਾ।
ਦੋਵੇਂ ਵਾਂਗ ਬਰੂਦ ਸੀ, ਚੰਗਿਆੜਾ ਪੰਦਾ।
ਡਰੈ ਨ ਪਾਪੀ ਪਾਪ ਕਮੰਦਾ॥

ਖ਼ਾਸ ਵਿਸਾਖੀ ਰੋਜ਼ ਨੂੰ, ਵੱਡ ਸਭਾ ਲਗਾਨੀ।
ਜਲ੍ਹਿਆਂਵਾਲੇ ਬਾਗ਼ ਦੇ, ਵਿਚਕਾਰ ਮੈਦਾਨੀਂ।
ਵਿਦਿਆਰਥੀ ਕਾਲਜਾਂ, ਬਹੁ ਲੋਕ ਸੈਲਾਨੀ।
ਬਹੁਤੇ ਪੇਂਡੂ ਜੱਟ ਸੀ, ਕੇਵਲ ਅਗਿਆਨੀ।
'ਕੱਠਾ ਬੜਾ ਹਜੂਮ ਸੀ, ਪਰ ਅਮਨ ਅਮਾਨੀ।
ਲੈਕਚਰ ਹੁੰਦੇ ਜੋਸ਼ ਦੇ, ਹਿਤ ਦੇਸ਼ ਪਛਾਨੀ।
ਸਿਰ 'ਤੇ ਇੱਕ ਜਹਾਜ਼ ਵੀ, ਉੱਡੇ ਅਸਮਾਨੀ।
ਝੰਡੀ ਦਿੱਤੀ ਓਸ ਨੇ, ਤਾਂ ਲਾਲ ਨਿਸ਼ਾਨੀ।
ਓਧਰ ਡਾਇਰ ਆ ਗਿਆ, ਲੈ ਫੌਜ ਮਹਾਨੀ।
ਹੈ ਸਨ ਫੌਜੀ ਗੋਰਖੇ, ਜੋ ਤੁਖਮ ਸ਼ੈਤਾਨੀ।
ਮਿਲਯਾ ਹੁਕਮ ਨ ਦੇਰ ਲਗਾਨੀ॥

ਤੜ ਤੜ ਛੁੱਟਣ ਗੋਲੀਆਂ, ਜਿਉਂ ਜੌਂ ਭਠਿਆਰੇ।
ਦੜ ਦੜ ਡਿੱਗਣ ਯਾਤਰੂ, ਜੋ ਵੇਖਣਹਾਰੇ।
ਹੱਥ ਸੀ ਖਾਲੀ ਸਾਰਿਆਂ, ਜੋ ਬੇਹਥਿਆਰੇ।
ਨੌਕਰਸ਼ਾਹੀ ਘੱਤਿਆ, ਕੀ ਕਹਿਰ ਕਹਾਰੇ।
ਵਿਦਿਆਰਥੀ ਮਰ ਗਏ, ਮਾਂ ਪੁੱਤ ਦੁਲਾਰੇ।
ਕਈ ਜਵਾਨ ਰੰਗੀਲੜੇ, ਨਾਰਾਂ ਭਰਤਾਰੇ।
ਵੀਰ ਭੈਣਾਂ ਦੇ ਮਰ ਗਏ, ਜੋ ਬਹੁਤ ਪਿਯਾਰੇ।
ਰੋਂਦੇ ਬੱਚੇ ਛੱਡਦੇ, ਕਈ ਬੁੱਢੇ ਵਾਰੇ।
ਰਾਹ ਨ ਕਿਧਰੇ ਲੱਭਦਾ, ਕੀ ਕਰਨ ਵਿਚਾਰੇ।
ਗਿਰਦੇ ਗਿਰਦੇ ਮਕਾਨ ਸੀ, ਫਾਥੇ ਵਿਚਕਾਰੇ।
ਡਿੱਗਦੇ ਹਾਹਾਕਾਰ ਪੁਕਾਰੇ॥

ਹਾਕਮ ਭੈੜੇ ਦੇਸ਼ ਦਾ, ਭੈੜਾ ਉਡਵਾਇਰ।
ਭੈੜੀ ਓਸ ਜ਼ਬਾਨ ਤੋਂ, ਕੀਤਾ ਕੀ ਜ਼ਾਹਿਰ।
ਮੰਨਣ ਵਾਲਾ ਓਸੇ ਦਾ, ਦੂਜਾ ਸੀ ਡਾਇਰ।

ਨੱਸ ਪਏ ਸਭ ਲੋਕ ਸੀ, ਰੋਕੇ ਨਹੀਂ ਫਾਇਰ।
ਮੋਇਆਂ ਉੱਤੇ ਮਾਰਦਾ, ਇਹ ਵੱਡਾ ਕਾਇਰ।
ਨੱਸ ਨ ਸਕੇ ਕੋਈ ਬੀ, ਏਥੋਂ ਹੁਣ ਬਾਹਿਰ।
ਡਾਇਰ ਫੰਦਕ ਭੁੰਨਦਾ, ਪੰਜਾਬੀ ਤਾਇਰ।
ਛੁੱਟੇ ਨਾਲੇ ਲਹੂ ਦੇ, ਜਿਉਂ ਟੁੱਟਾ ਸਾਇਰ।
ਮਿਰਗ ਪੰਜਾਬੀ ਬੱਚੜੇ, ਏਹ ਖੂਨੀ ਨਾਹਿਰ।
ਜਦ ਤੀਕਰ ਸੀ ਗੋਲੀਆਂ, ਰਹਿੰਦੇ ਭੜਕਾਇਰ।
ਪਈ ਹੱਲ ਜੁਲੀ ਦੱਸੇ ਸ਼ਾਇਰ॥

ਕਈਆਂ ਜਾਨਾਂ ਦਿੱਤੀਆਂ, ਕਈ ਅੰਗ ਕਟਾਏ।
ਸੱਟਾਂ ਖਾ ਕਈ ਡਿੱਗਦੇ, ਬਹੁ ਜ਼ਖਮ ਲਗਾਏ।
ਕਈ ਪਯਾਸੇ ਨੀਰ ਦੇ, ਡਾਢੇ ਤੜਫਾਏ।
ਜਾਨ ਨ ਦੇਂਦੇ ਕਿਸੇ ਨੂੰ, ਜੋ ਤਰਸ ਕਮਾਏ।
ਜਾ ਕੇ ਦੁੱਖੀ ਨਿਮਾਣਿਆਂ, ਜੋ ਨੀਰ ਪਲਾਏ।
ਮਾਰ ਸੁਲਾਏ ਮੁਫ਼ਤ ਹੀ, ਫਿਰ ਪਹਿਰੇ ਲਾਏ।
ਘਰ ਘਰ ਰੋਣੇ ਪਿੱਟਣੇ, ਪੰਜਾਬ ਸਬਾਏ।
ਕਹਿਰ ਵਰਤਿਆ ਦੇਸ਼ 'ਤੇ, ਕੋ ਕਹੀ ਨਾ ਜਾਏ।
ਛੱਡੇ ਪੰਜ ਸੱਤ ਜ਼ਿਲ੍ਹੇ ਸੀ, ਹੋਰ ਸਭੇ ਦਬਾਏ।
ਥਾਂ ਥਾਂ ਫੌਜਾਂ ਘੱਲੀਆਂ, ਕੀ ਕਹਾਂ ਸੁਣਾਏ।
ਏਨ੍ਹਾਂ ਲੋਕੀਂ ਬਹੁਤ ਦੁਖਾਏ॥

ਕੰਮ ਆਪਣਾ ਡਾਇਰ ਨੇ, ਜਦ ਬੰਦ ਕਰਾਯਾ।
ਕਈ ਸੈਂਕੜੇ ਮਾਰ ਕੇ, ਫਿਰ ਪਹਿਰਾ ਲਾਯਾ।
ਲੋਥਾਂ ਗਾਇਬ ਕੀਤੀਆਂ, ਏਹ ਢੰਗ ਚਲਾਯਾ।
ਕੀਤੇ ਅਪਨੇ ਜ਼ੁਲਮ 'ਤੇ, ਹੈ ਪੜਦਾ ਪਾਯਾ।

# 3. ਤਾਜ਼ੇ ਜ਼ਖਮ ਯਾਨੀ ਗੁਰੂ ਕੇ ਬਾਗ਼ ਕਾ ਨਜ਼ਾਰਾ

ਗਿਆਨੀ ਮਾਨ ਸਿੰਘ ਫੀਰੋਜ਼ਪੁਰੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5865, ਮਿਤੀ 20 ਫਰਵਰੀ 1923 ਦੁਆਰਾ ਜ਼ਬਤ)

## ਜਲ੍ਹਿਆਂ ਵਾਲੇ ਬਾਗ਼ ਦਾ ਹਾਲ

ਕਲਗੀ ਵਾਲਿਆ ਦੇਖ ਹੁਣ ਹਾਲ ਜੀ।
ਦੁਸ਼ਟਾਂ ਧਰੋਹ ਕੀਤਾ ਸਾਡੇ ਨਾਲ ਜੀ।
ਗੋਲੀ ਮਾਰ ਕੇ ਖ਼ੂਨ ਵਗਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਬੇਗੁਨਾਹ ਨੂੰ ਕਤਲ ਕਰਾਇ ਕੇ।
ਸਾਨੂੰ ਭੁੱਖਿਆਂ ਨੂੰ ਤਰਸਾਇ ਕੇ।
ਡਾਇਰ ਕਾਤਲ ਇਨਾਮ ਹੈ ਪਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਭਾਰ ਢਿੱਡਾਂ ਦੇ ਸਾਨੂੰ ਤੁਰਾਇਆ ਸੀ।
ਇੱਜ਼ਤ ਸਾਡੀ ਨੂੰ ਖਾਕ ਰੁਲਾਇਆ ਸੀ।
ਮਾਰਸ਼ਲ ਲਾ ਕੇ ਸਾਨੂੰ ਦੁਖਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਸਮਿੱਥ ਅੰਗਰੇਜ਼ ਨੇ ਕਹਿਰ ਕਮਾਇ ਸੀ।
ਜਬਰਨ ਪਕੜ ਕੇ ਘੁੰਡ ਲੁਹਾਇ ਸੀ।
ਨੰਗੇ ਮੂੰਹਾਂ ਉੱਤੇ ਸੀ ਥੁੱਕ ਪਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਧੀਆਂ ਭੈਣਾਂ ਦੇ ਪੜਦੇ ਲੁਹਾਂਵਦੇ।
ਫੋਟੋ ਲੈ ਇੰਗਲੈਂਡ ਸਿਧਾਂਵਦੇ।
ਰੱਜ ਰੱਜ ਕੇ ਜ਼ੁਲਮ ਕਮਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਜ਼ਾਲਮ ਵੇਖੋ ਕੀ ਕਹਿਰ ਕਮਾਂਵਦੇ।
ਬੇਗੁਨਾਹਾਂ ਨੂੰ ਜੇਲ੍ਹਾਂ ਵਿੱਚ ਪਾਂਵਦੇ।
ਮਿਲਦਾ ਹੋਰ ਨਾ ਸਾਨੂੰ ਤਕਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਤੇਰੇ ਨਾਲ ਸੀ ਘਾਲਾਂ ਜੋ ਘਾਲੀਆਂ।
ਅਸਾਂ ਕਰੀਆਂ ਸੋ ਤੋੜ ਨਿਬਾਹ ਲੀਆਂ।
ਤੈਨੂੰ ਜਰਮਨ ਦੇ ਮੂੰਹੋਂ ਛੁਡਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਇਹਨਾਂ ਕਿਹਾ ਸੀ ਦਿਆਂਗੇ ਸੁਰਾਜ ਜੀ।
ਮਿਲ ਕੇ ਹਿੰਦੀਓ ਰੱਖੋ ਸਾਡੀ ਲਾਜ ਜੀ।
ਥੁੱਕ ਤਲੀ 'ਤੇ ਮੁੜ ਇਹਨਾਂ ਖਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਸੁਰਾਜ ਦੇਣਾ ਰਿਹਾ ਇੱਕ ਪਾਸੇ।
ਮਾਰ ਡਾਂਗਾਂ ਤੋੜੇ ਸਾਡੇ ਪਾਸੇ।
ਰੌਲਟ ਬਿਲ ਉਲਟਾ ਤੂੰ ਛਪਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਸਾਡੇ ਨਾਲ ਜੋ ਨੇਕੀਆਂ ਕੀਤੀਆਂ।
ਸਭੇ ਘੁੱਟ ਭਰ ਕੇ ਅਸਾਂ ਪੀਤੀਆਂ।
ਭੇਤ ਸਭੇ ਤੇਰਾ ਅਸਾਂ ਪਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

ਲੋੜ ਨਹੀਂ ਤੇਰੇ ਇਨਸਾਫ਼ ਦੀ।
ਤੈਥੋਂ ਦੁਖੀ ਹੋਈ ਗੱਲ ਸਾਫ਼ ਦੀ।
ਮਗਰੋਂ ਲਹਿ ਜਾ ਤੂੰ ਸਾਨੂੰ ਖਾ ਲਿਆ।
ਫੇਰਾ ਪਾ ਦੇ ਹੁਣ ਕਲਗੀ ਵਾਲਿਆ।

# 4. ਦੁੱਖਾਂ ਦੇ ਕੀਰਨੇ

ਫੀਰੋਜ਼ ਦੀਨ 'ਸ਼ਰਫ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14842, ਮਿਤੀ 26 ਮਈ 1924 ਦੁਆਰਾ ਜ਼ਬਤ)

## ਰਲਿਆ ਖੂਨ ਹਿੰਦੂ ਮੁਸਲਮਾਨ ਏਥੇ

ਨਾਦਰਸ਼ਾਹੀ ਵੀ ਹਿੰਦ ਨੂੰ ਭੁਲ ਗਈ ਏ,
ਚੱਲੇ ਇੰਗਲਿਸ਼ੀ ਐਸੇ ਫੁਰਮਾਨ ਏਥੇ।
ਕਰਾਂ ਕੇਹੜਿਆਂ ਅੱਖਰਾਂ ਵਿੱਚ ਜ਼ਾਹਿਰ,
ਜੋ ਜੋ ਜ਼ੁਲਮ ਦੇ ਹੋਏ ਸਮਾਨ ਏਥੇ।
ਉਡਵਾਇਰ ਦੀ ਉੱਤੋਂ ਉਡ 'ਵਾਇਰ' ਆਈ,
ਕੀਤੇ ਡਾਇਰ ਨੇ ਹੁਕਮ ਫੁਰਮਾਨ ਏਥੇ।
ਨਰਕ ਵਿੱਚ ਜਮਦੂਤ ਨਮਰੂਦ ਕੰਬਣ,
ਲੱਗਾ ਕਰਨ ਜੋ ਕਰਨ ਬਿਆਨ ਏਥੇ।

ਜੇਹੜਾ ਪਾਰ ਸਮੁੰਦਰੋਂ ਲੜੇ ਜਾ ਕੇ,
ਓਹਦਾ ਅਜਰ ਮਿਲਿਆ ਸਾਨੂੰ ਆਨ ਏਥੇ।
ਇੱਕੋ ਆਨ ਅੰਦਰ ਜ਼ਾਲਮ ਆਣ ਕੇ ਤੇ,
ਦਿੱਤੀ ਮੇਟ ਪੰਜਾਬ ਦੀ ਆਨ ਏਥੇ।

ਕੀਤੀ ਰਾਖੀ ਵਿਸਾਖੀ ਵਿੱਚ 'ਜੇਹੀ ਸਾਡੀ,
ਲੱਗੇ ਗੋਲੀਆਂ ਮਾਰਨ ਸ਼ੈਤਾਨ ਏਥੇ।
ਕੀਤਾ ਅਤਿਆਚਾਰ ਨਿਹੱਥਿਆਂ 'ਤੇ,
ਹੋਇਆ ਹਸ਼ਰ ਦਾ ਗਰਮ ਮੈਦਾਨ ਏਥੇ।
ਚਲੀ ਪੇਸ਼ ਨਾ ਕੋਈ ਜ਼ੋਰ ਜ਼ਬਰ ਹੋ ਗਏ,
ਰਹਿ ਗਏ ਕਈਆਂ ਦੇ ਦਿਲੀ ਅਰਮਾਨ ਏਥੇ।
ਕਈ ਜਾਨ ਭਿਆਨੇ ਸਨ ਜਾਣ ਲੱਗੇ,

ਦਿੱਤੀ ਤੜਫ ਕੇ ਉਹਨਾਂ ਵੀ ਜਾਨ ਏਥੇ।

ਸੁਧ ਬੁਧ ਨਾ ਕੇਸ ਤੇ ਵੇਸ ਦੀ ਸੀ,
ਕਈ ਹੋਏ ਐਸੇ ਪਰੇਸ਼ਾਨ ਏਥੇ।
ਕਈ ਖੂਹ ਵਿੱਚ ਡਿਗੇ ਸਨ ਵਾਂਗ ਯੂਸਫ',
ਮਰ ਗਏ ਕਈ ਤਿਹਾਏ ਇਨਸਾਨ ਏਥੇ।

ਮਹਿੰਦੀ ਲਥੀ ਨਹੀਂ ਸੀ ਕਈਆਂ ਲਾੜਿਆਂ ਦੀ,
ਹੋ ਗਏ ਲਹੂ ਵਿੱਚ ਲਹੂ ਲੁਹਾਨ ਏਥੇ।
ਜ਼ਾਲਮ ਜਨਮ ਕਸਾਈਆਂ ਨੇ ਹਿੰਦੀਆਂ ਨੂੰ,
ਵਾਂਗ ਬੱਕਰੇ ਕੀਤਾ ਕੁਰਬਾਨ ਏਥੇ।
ਕਿਧਰੇ ਤੜਫਦੇ ਸਨ ਕਿਧਰੇ ਸਹਿਕਦੇ ਸਨ,
ਕਿਧਰੇ ਵਿਲਕਦੇ ਸਨ ਨੀਮ ਜਾਨ ਏਥੇ।
ਜ਼ਖਮੀ ਪਾਣੀ ਬਿਨ ਮੱਛੀਆਂ ਵਾਂਗ ਤੜਫੇ,
ਨਾਲ ਖੂਨ ਦੇ ਹੋਏ ਰਵਾਨ ਏਥੇ।

ਇੱਕੋ ਅੰਦਰ ਡਿਠਾ ਸਾਰਿਆਂ ਨੇ,
ਓਹ 'ਰਹੀਮ' 'ਕਰਤਾਰ' 'ਭਗਵਾਨ' ਏਥੇ।
ਹੋਏ 'ਜ਼ਮਜ਼ਮ' ਤੇ 'ਗੰਗਾ' ਇੱਕ ਥਾਂ 'ਕੱਠੇ,
ਰਲਿਆ ਖੂਨ ਹਿੰਦੂ ਮੁਸਲਮਾਨ ਏਥੇ।

ਵਰਹੇ ਪਿੱਛੋਂ ਸ਼ਹੀਦਾਂ ਦਾ ਸੋਗ ਲੈ ਕੇ,
ਰੋਵਨ ਆਂਵਦਾ ਨਿੱਤ ਅਸਮਾਨ ਏਥੇ।
ਰੜਕਨ ਤੀਰ ਪੰਜਾਬ ਦੇ ਜਿਗਰ ਅੰਦਰ,
ਮਾਰੇ ਜ਼ੁਲਮ ਦੇ ਪਾਪੀਆਂ ਬਾਨ ਏਥੇ।
ਹੋ ਗਏ ਕਈਆਂ ਭਰਾਵਾਂ ਦੇ ਲੱਕ ਦੋਹਰੇ,
ਕੀਤੀ ਜ਼ਾਲਮਾਂ ਜੇਹੀ ਕਮਾਨ ਏਥੇ।
ਭੈਣਾਂ ਘਰੀਂ ਉਡੀਕ ਦੇ ਵਿੱਚ ਰਹੀਆਂ,
ਹੋਏ ਚੰਦ 'ਜੇਹੇ ਵੀਰ ਵੈਰਾਨ ਏਥੇ।

ਰੋਂਦੀ ਰਹੂਗੀ ਓਹਨਾਂ ਦੀ ਮੜ੍ਹੀ ਤੁਰਬਤ,
ਮਰ ਗਏ ਜਿਨਹਾਂ ਦੇ ਕੰਤ ਜਵਾਨ ਏਥੇ।
ਨ ਉਹ ਮੋਇਆਂ, ਨ ਜੀਂਵਦਿਆਂ ਵਿੱਚ ਰਹਿ ਗਏ,
ਮਰ ਗਏ ਜਿਨਹਾਂ ਦੇ ਪੁੱਤ ਬਲਵਾਨ ਏਥੇ।

ਕਈ ਪਿਉ ਮਹਿਟਰ ਜਦ ਆਂਵਦੇ ਨੇ,
ਨਿਮੋਝੂਨ ਹੈਰਾਨ ਹੋ ਜਾਣ ਏਥੇ।
ਪਰਲੋ ਤੀਕ ਪਏ ਦਿਸਣਗੇ ਦਾਗ ਲੱਗੇ,
ਲਾਂਭੇ ਚਾਂਭੇ ਸਨ ਜੇਹੜੇ ਮਕਾਨ ਏਥੇ।
ਵੱਜਨ ਗੋਲੀਆਂ ਸੀਨੇ ਦੇ ਵਿੱਚ ਸਾਨੂੰ,
ਜਦੋਂ ਵੇਖੀਏ ਲੱਗੇ ਨਿਸ਼ਾਨ ਏਥੇ।
ਆਖਰ ਤੱਕ ਨਾ ਜਾਣਗੇ ਕਦੀ ਸੀਤੇ,
ਜੇਹੜੇ ਚਾਕ ਹੋ ਗਏ ਗਿਰੀਬਾਨ ਏਥੇ।

ਚਾੜ੍ਹੇ ਜ਼ੁਲਮ ਦੇ ਕਟਕ ਸਨ ਚੜ੍ਹਦਿਆਂ 'ਤੇ,
ਕੀਤੇ 'ਲੈਂਹਦੜਾਂ' ਕੈਹਰ ਤੂਫਾਨ ਏਥੇ।
ਐਸਾ ਜ਼ੁਲਮ ਨ ਕਿਨੇ ਕਦੀ ਕੀਤਾ,
ਅੱਗੇ ਹੋਏ ਲੱਖਾਂ ਹੁਕਮਰਾਨ ਏਥੇ।

ਦੇਖੀ ਗੁਰੂ ਦੀ ਨਗਰੀ ਨਾ ਪਾਪੀਆਂ ਨੇ,
ਅੰਨ੍ਹੇ ਹੋਏ ਸਨ 'ਜੇਹੇ ਨਾਦਾਨ ਏਥੇ।
ਕੋਲ 'ਤਖਤ ਅਕਾਲ' ਬਰਾਜਦਾ ਏ,
ਇਹ ਵੀ ਕੀਤਾ ਨ ਜ਼ਾਲਮਾਂ ਧਿਆਨ ਏਥੇ।
ਅੱਜ ਇਹ ਉਹਨਾਂ ਨੂੰ ਕਹਿਣ ਸ਼ਹੀਦ ਰੋ ਰੋ,
ਲਾਲਾ' 'ਖਾਲਸਾ' ਤੇ ਬੈਠੇ 'ਖਾਨ' ਏਥੇ।
ਕੇਹੜੇ ਯੁੱਗ ਵਿੱਚ ਲਾਹੋਗੇ ਸਿਰ ਉੱਤੋਂ,
ਜੇਹੜੇ ਡਾਇਰ ਨੇ ਚਾੜ੍ਹੇ ਐਹਸਾਨ ਏਥੇ।

ਪਾ ਪਾ ਖੂਨ ਸ਼ਹੀਦਾਂ ਦਾ ਡੁਲਿਆ ਏ,
ਆਵੇ ਅਦਬ ਦੇ ਨਾਲ ਇਨਸਾਨ ਏਥੇ।
ਘੱਟੇ ਮਿੱਟੀ ਅੰਦਰ 'ਸ਼ਰਫ' ਰਲੀ ਹੋਈ ਏ,
ਸਾਡੇ ਸਾਰੇ ਪੰਜਾਬ ਦੀ ਸ਼ਾਨ ਏਥੇ।

## ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ

ਏਸ ਚਮਨ ਦੇ ਵਿੱਚ ਕੀ ਜ਼ਿੰਦਗੀ ਦਾ,
ਮੈਨੂੰ ਰਹਿਣ ਦਾ ਦੱਸੋ ਸਵਾਦ ਹੋਵੇ।
ਏਸੇ ਤਾੜ ਵਿੱਚ ਰਹਿਵੇ ਗੁਲਚੀਨ ਜਿੱਥੇ,

ਖਿੜੇ ਕਲੀ ਨਾ ਗੁਲ ਆਬਾਦ ਹੋਵੇ।
ਚੱਪੇ ਚੱਪੇ 'ਤੇ ਦਾਮ ਖਲਾਰ ਨਾਲੇ,
ਕਦਮ ਕਦਮ 'ਤੇ ਬੈਠਾ ਸਯਾਦ ਹੋਵੇ।
ਅਸਾਂ ਤੋਤਿਆਂ, ਬੁਲਬੁਲਾਂ, ਕੁਮਰੀਆਂ ਦੀ,
ਪੂਰੀ ਦਿਲ ਦੀ ਤਾਂਹੀਏਂ ਮੁਰਾਦ ਹੋਵੇ।

ਬਾਗ਼ ਆਪਣਾ ਹੋਵੇ ਤੇ ਫੂਲ ਆਪਣੇ,
ਮਾਲੀ ਆਪਣਾ ਤਦੋ ਦਿਲਸ਼ਾਦ ਹੋਵੇ।
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਹਾਂ ਓਹ ਹਿੰਦੀਏ ਜਿਨਹਾਂ ਦੇ ਸੀਸ ਉੱਤੇ,
ਕੀਤਾ ਜੰਗ ਜਦ ਜਰਮਨਾਂ, ਤੁਰਕੀਆਂ ਨੇ।
ਗੱਲਾ ਹਿੰਦ ਦਾ ਘੱਲਿਆ ਵਿੱਚ ਯੂਰਪ,
ਮੂੰਹੋਂ ਦਿੱਤੀਆਂ ਕੱਢ ਕੱਢ ਬੁਰਕੀਆਂ ਨੇ।
ਸਾਡੇ ਸਿਰਾਂ 'ਤੇ ਫੜ੍ਹੇ ਸਰਕਾਰ ਪਾਈ,
ਤਾਹੀਂ ਮੂੰਹਾਂ 'ਤੇ ਲਾਲੀਆਂ ਸਰਕੀਆਂ ਨੇ।
ਅਸਾਂ ਹੱਕ ਜਦ ਮੰਗਿਆ ਆਪਣਾ ਏ,
ਰੌਲਟ ਬਿਲ ਦੀਆਂ ਦਿੱਤੀਆਂ ਘੁਰਕੀਆਂ ਨੇ।

ਐਸਾ ਜ਼ੁਲਮ ਤੇ ਉਹ ਵੀ ਅੱਜ ਕਰੇ ਤੋਬਾ,
ਜੇਕਰ ਜ਼ਿੰਦਾ ਫਰਊਨ ਸ਼ਦਾਦ ਹੋਵੇ।
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਹਸ਼ਰ ਤੀਕ ਕਹਾਣੀਆਂ ਪੈਣੀਆਂ ਨੇ,
ਜਿਹੜੇ ਡਾਇਰ ਉਡਵਾਇਰ ਨੇ ਵੈਰ ਕੀਤੇ।
ਭੁੰਨ ਸੁਟਿਆ ਬੱਚਿਆਂ, ਬੁੱਢਿਆਂ ਨੂੰ,
ਦਿਲ ਖੋਲ੍ਹ ਬੰਦੂਕਾਂ ਦੇ ਫਾਇਰ ਕੀਤੇ।
ਖੂਨੇ ਬੁਲਬੁਲਾਂ ਥੀਂ ਲਾਲਾਜ਼ਾਰ ਕਰਕੇ,
ਬਾਗ਼ ਜਲ੍ਹਿਆਂ ਵਾਲੇ ਦੇ ਸੈਰ ਕੀਤੇ।
ਦਿੱਤਾ ਫੇਜ਼ ਇਹ ਹਿੰਦੂਆਂ ਮੁਸਲਮਾਂ ਨੂੰ,
'ਕੱਠੇ ਇੱਕ ਥਾਂ ਕਾਹਬਾ ਤੇ ਦੈਰ ਕੀਤੇ।

ਏਸ ਜ਼ੁਲਮ ਬੇਹੱਦ 'ਤੇ ਕੈਹਣ ਜ਼ਾਲਮ,
ਖਬਰਦਾਰ! ਨ ਕਦੀ ਫਰਯਾਦ ਹੋਵੇ।
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

## ਕੌਮ ਵਾਸਤੇ ਹੋ ਗਏ ਕੁਰਬਾਨ ਏਥੇ

ਲਿਖਾਂ ਕੀ ਮੈਂ, ਕਲਮ ਨਾ ਲਿਖਦੀ ਏ,
ਜੋ ਜੋ ਜ਼ੁਲਮ ਦਾ ਹੋਇਆ ਸਾਮਾਨ ਏਥੇ।
ਮਲਕੁਲ ਮੌਤ ਦਾ ਰੂਹ ਵੀ ਕੰਬਦਾ ਏ,
ਕਰਦਾ ਜਦੋਂ ਵੀ ਕਦੀ ਧਿਆਨ ਏਥੇ।
ਮਿਸਲ ਕਣਕ ਦੇ ਸੀਨੇ ਵਿੱਚ ਫੱਟ ਹੋਇਆ,
ਵਾਂਗ ਜਵਾਂ ਦੇ ਭੁੱਜੇ ਇਨਸਾਨ ਏਥੇ।
ਸ਼ਰਬਤ ਅਜਲ ਦਾ ਪੀ ਗਏ ਸਮਝ ਅੰਮ੍ਰਿਤ,
ਖਾ ਖਾ ਗੋਲੀਆਂ ਮੋਏ ਜਵਾਨ ਏਥੇ।

ਜਦੋਂ ਤੀਕ ਹੈ ਇਹ ਜ਼ਮੀਨ ਅੰਦਰ,
ਕਹਿੰਦਾ ਰਹੇਗਾ ਇਹ ਅਸਮਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

'ਨੌਨਿਹਾਲ' ਕਈ ਜੜ੍ਹਾਂ ਤੋਂ ਪੁੱਟ ਸੁੱਟੇ,
'ਜੇਹੀਆਂ ਸਖਤ ਅੰਧੇਰੀਆਂ ਛੁੱਟੀਆਂ ਸਨ।
ਇਹ ਉਹ ਬਾਗ਼ ਹੈ ਜੀਹਦੇ ਵਿੱਚ ਹਾਇ!
ਮਦਨ ਮੋਹਨ ਜੇਹੀਆਂ ਕਲੀਆਂ ਟੁੱਟੀਆਂ ਸਨ।
'ਰਤਨ ਦੇਈ' ਨੇ ਲਾਲ 'ਨੌਰਤਨ' ਬਦਲੇ,
ਬੈਹਕੇ ਰਾਤ ਭਰ ਮੀਢੀਆਂ ਪੁੱਟੀਆਂ ਸਨ।
ਕਈਆਂ ਨੱਥਾਂ ਦੇ ਲਾਲ ਗਵਾਚ ਗਏ ਸਨ,
ਗਈਆਂ ਕਈ ਸੁਹਾਗਨਾਂ ਲੁੱਟੀਆਂ ਸਨ।

ਨਾਮ ਲੇਵਾ ਨਾ ਕਈਆਂ ਦਾ ਰਿਹਾ ਕੋਈ,
ਹੋ ਗਏ ਔਤਰੇ ਕਈ ਖਾਨਦਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਨੌਕਰਸ਼ਾਹੀ ਨੇ ਪਾਇਆ ਅੰਨ੍ਹੇਰ ਐਸਾ,
ਐਥੇ ਕਈ ਖਾਨੇ ਬੇਚਿਰਾਗ ਹੋ ਗਏ।
ਵਾਂਗ ਬੁਲਬੁਲਾਂ ਦੇ ਕਰਨ ਵੈਨ ਮਾਪੇ,
ਕਈ ਫੁੱਲ ਵੈਰਾਨ ਇਸ ਬਾਗ਼ ਹੋ ਗਏ।
ਇੱਥੇ 'ਚੰਦ' ਜੇਹੇ ਵੀਰ ਕਈ ਗੁੰਮ ਹੋਏ,
ਭੈਣਾਂ ਪਿਟਦੀਆਂ ਦੇ ਸੀਨੇ ਚਾਕ ਹੋ ਗਏ।
ਕਈਆਂ ਨਾਰਾਂ ਨੇ ਖ਼ੂਨ ਦੀ ਝੜੀ ਲਾਈ,
ਨਾਲ ਟੱਕਰਾਂ ਪਾਸ ਦਿਮਾਗ ਹੋ ਗਏ।

ਖੁੱਲੇ ਕੇਸ ਪਰਾਂਦੜਾ ਹੱਥ ਫੜਿਆ,
ਆਵਨ ਡਾਇਰ ਦੀ ਲਾਹੁਣ ਮਕਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਇਹ ਅੱਜ ਰੂਹ ਸ਼ਹੀਦਾਂ ਦੀ ਆਖਦੀ ਸੀ,
"ਡਾਇਰ ਕੀਤੀਆਂ ਏਥੇ ਨਿਲੱਜੀਆਂ ਸਨ।
"ਏਥੇ ਵਾਂਗ ਕਬੂਤਰਾਂ ਤੜਫਦੇ ਸਾਂ,
ਸਾਨੂੰ ਏਸ ਥਾਂ ਗੋਲੀਆਂ ਵਜੀਆਂ ਸਨ।
"ਲੀਰਾਂ ਲੀਰਾਂ ਸੀ ਹਸਤੀ ਦਾ ਹੋਇਆ ਜਾਮਾ,
ਲੜਫਾਂ ਲੱਥੀਆਂ, ਉੱਡੀਆਂ ਧੱਜੀਆਂ ਸਨ।
"ਰੁਲਦੇ ਰਹੇ ਸਾਂ ਰਾਤ ਭਰ ਕਫਨ ਬਾਝੋਂ,
ਲਾਸ਼ਾਂ ਸਾਡੀਆਂ ਕਿਸੇ ਨਾ ਕੱਜੀਆਂ ਸਨ।"

ਕਿਤੇ ਤਸਬੀਆਂ ਕਿਤੇ ਜਨੇਊ ਟੁੱਟੇ,
ਰੁਲੇ ਮਿੱਟੀ ਵਿੱਚ ਕੰਘੇ ਕਿਰਪਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਸ਼ੈਹਰ ਵਿੱਚ ਉਹ ਢਿਡ ਦੇ ਪਾਰ ਚੱਲੇ,
ਅੱਗੇ ਕਿਸੇ ਦੇ ਜੇਹੜੇ ਨਾ ਝੁਕਦੇ ਸਨ।
ਕਿਤੇ ਗ਼ਜ਼ਬ! ਬੱਧੀ ਹੋਈ ਟਿਕਟਿਕੀ ਸੀ,
ਤਾਜ਼ੀਆਨੇ ਪਏ ਕਈਆਂ ਨੂੰ ਠੁੱਕਦੇ ਸਨ।
ਲਾਹ ਲਾਹ ਕੇ ਘੁੰਡ ਜ਼ਨਾਨੀਆਂ ਦੇ,

ਕਿਤੇ ਮੂੰਹਾਂ ਉੱਤੇ ਜ਼ਾਲਮ ਥੁੱਕਦੇ ਸਨ।
ਗੁੰਚੇ ਮੁੱਖ ਵਾਲੇ ਨੌਨਿਹਾਲ ਕਿਧਰੇ,
ਵਾਂਗ ਦਾਣਿਆਂ ਦੇ ਧੁੱਪੇ ਸੁੱਕਦੇ ਸਨ।

ਬੇੜੀ ਵਾਂਗ ਪਿਆ ਅੰਬਰ ਡੋਲਦਾ ਸੀ,
ਆਇਆ ਜ਼ੁਲਮ ਦਾ 'ਜੇਹਾ ਤੂਫਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਇੱਕ ਦਰ ਕਹਵੇ ਇਤਫਾਕ ਹੁਣ ਸ਼ਾਮ ਪੈ ਗਈ,
ਘਰ ਨੂੰ ਆਓ ਜੇ ਭੁੱਲੇ ਸਵੇਰ ਦੇ ਓ।
ਖਾਰ ਖਾ ਖਾ ਗੱਲਾਂ ਨਿਕਾਰੀਆਂ ਤੋਂ,
ਕਿਓਂ ਪਏ ਰਾਹ ਵਿੱਚ ਕੰਡੇ ਖਿਲੇਰਦੇ ਓ।
ਐਂਵੇਂ ਸੂਤ ਦੀ ਛੱਲੀ ਉਘੇਰਦੇ ਓ,
ਐਂਵੇਂ ਮੱਕੀ ਦੀ ਛੱਲੀ ਉਟੇਰਦੇ ਓ।
ਪਾਣੀ ਪੀ ਪੀ ਇੱਕੋ ਗਲਾਸ ਅੰਦਰ,
ਕੀਤੇ ਕੱਤਰੇ 'ਤੇ ਪ਼ਾਣੀ ਫੇਰਦੇ ਓ।

ਰੱਖੋ ਓਹਦੀ ਤੇ ਆਬਰੂ ਕੁਝ,
ਜੇਹੜਾ ਰਲਿਆ ਖ਼ੂਨ ਹਿੰਦੂ, ਮੁਸਲਮਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਦੀਪਕ ਵਿੱਚ ਸਵਰਾਜ ਇਹ ਸੁਰਾਂ ਲਾਵੇ,
ਕੋਲਾ ਹੋ ਗਿਆਂ ਮੈਂ ਸੜ ਬਲ ਕੇ ਤੇ।
ਦੁੱਧ ਵਾਂਗ ਉਬਾਲ ਹੋ ਗਿਆ ਠੰਢਾ,
ਲੀਡਰ ਜੇਹਲ ਅੰਦਰ ਘੱਲ ਘੱਲ ਕੇ ਤੇ।
ਚੰਗੀ 'ਸ਼ੌਕਤ' ਤੇ 'ਗਾਂਧੀ' ਦੀ ਲਾਜ ਰੱਖੀ,
ਬੈਹ ਗਏ ਮੰਦਰ ਮਸੀਤਾਂ ਹੁਣ ਮੱਲ ਕੇ ਤੇ।
ਚੰਗੀ ਤਰ੍ਹਾਂ ਪੰਜਾਬ ਨੂੰ ਦਾਗ ਲਾਇਆ,
ਕਾਲਖ ਝਗੜਿਆਂ ਦੀ ਮੂੰਹ 'ਤੇ ਮਲ ਕੇ ਤੇ।

ਲਾ ਲਾ ਤਿਲਕ ਮਹਿਰਾਬ ਕੀ ਦਸਦੇ ਹੋ,

ਲੱਥੀ ਹੋਈ ਏ ਇੱਜ਼ਤ ਤੇ ਆਣ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

ਇੱਕ ਦਰ ਮਾਦਰੇ ਹਿੰਦ ਪੁਕਾਰਦੀ ਏ,
ਕਦੋਂ ਹੋਣਗੇ ਪੂਤ ਸਪੂਤ ਮੇਰੇ।
ਲੱਛੇ ਕਾਲੀਆਂ ਜ਼ੁਲਫਾਂ ਦੇ ਰੇਸ਼ਮੀ ਹੁਣ,
ਹੋ ਗਏ ਗਮ ਅੰਦਰ ਚਿੱਟਾ ਸੂਤ ਮੇਰੇ।
ਡਾਕੇ ਮਾਰ ਕੇ ਪਾਰ ਦੇ ਡਾਕੂਆਂ ਨੇ,
ਲੁੱਟ ਖੜ੍ਹੇ ਨੇ ਲਾਲ ਯਾਕੂਤ ਮੇਰੇ।
ਗੀਢੀ ਜਾਏ ਗੀ ਕਦੋਂ ਇਹ ਤੰਦ ਤਾਣੀ,
ਕਦੋਂ ਹੋਣਗੇ ਕਾਰਜ ਸਭ ਸੂਤ ਮੇਰੇ।

'ਸ਼ਰਫ' ਕਾਫਲੇ ਵਾਲੇ ਤੇ ਕੂਚ ਕਰ ਗਏ,
ਬਾਕੀ ਛੱਡ ਗਏ ਨੇ ਦਾਸਤਾਨ ਏਥੇ।
'ਭਾਰਤ ਮਾਤਾ' ਦੇ ਸੱਚੇ ਸਪੂਤ ਪਿਆਰੇ,
ਕੌਮ ਵਾਸਤੇ ਹੋ ਗਏ ਕੁਰਬਾਨ ਏਥੇ।

# 5. ਤੀਰ ਤੂੰਗ

ਵਿਧਾਤਾ ਸਿੰਘ 'ਤੀਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 20095, ਮਿਤੀ 26 ਅਗਸਤ 1924 ਦੁਆਰਾ ਜ਼ਬਤ)

## ਰਲਿਆ ਖ਼ੂਨ ਹਿੰਦੂ ਮੁਸਲਮਾਨ ਏਥੇ

ਦਿਲਾ! ਵੇਖ ਕਰਤਾਰ ਦੇ ਰੰਗ ਅੜਿਆ,
ਧਰਤੀ ਅੱਜ ਜੋ ਖੂਬ ਸੁਹਾਂਵਦੀ ਪਈ।
ਹਾਲਤ ਯਾਦ ਕਰਕੇ ਜ਼ਾਰੋ ਜ਼ਾਰ ਇਸ ਦੀ,
ਖਲਕਤ ਸਾਈਂ ਦੀ ਨੀਰ ਵਹਾਂਵਦੀ ਪਈ।
ਦਰਦੀ ਦਿਲਾਂ ਤੋਂ ਨਿਕਲਦੀ ਆਹ ਡਾਢੀ,
ਦੁਨੀਆ ਯਾਦ ਕਰਕੇ ਗਸ਼ਾਂ ਖਾਵਦੀ ਰਹੀ।
ਹਾਏ! ਲਿਖਣ ਲੱਗਿਆਂ ਤਵਾਰੀਖ ਇਸ ਦੀ,
ਕਲਮ ਰੋਂਵਦੀ ਵਾਸਤੇ ਪਾਂਵਦੀ ਰਹੀ।

ਚਾਉ ਜਿਨ੍ਹਾਂ ਨੂੰ ਸੀ ਸੇਵਾ ਦੇਸ਼ ਦੀ ਦਾ,
ਉਹਨਾਂ ਧਰਮੀਆਂ ਦੇ ਲੱਥੇ ਘਾਣ ਏਥੇ।
ਗਲੇ ਪਾ ਗਲਵੱਕੜੀਆਂ ਚੜ੍ਹੇ ਬਲੀਆਂ,
ਰਲਿਆ ਖੂਨ ਹਿੰਦੂ, ਮੁਸਲਮਾਨ ਏਥੇ।

ਹੋਇ ਬੱਕਰਿਆਂ ਵਾਂਗ ਹਲਾਲ ਹਾਇ!
ਅਣਖ ਆਨ ਵਾਲੇ ਧਰਮ ਬੀਰ ਕਿਤਨੇ।
ਪਿਤਾ ਬੱਚਿਆਂ ਦੇ, ਬੱਚੇ ਮਾਈਆਂ ਦੇ,
ਭੈਣਾਂ ਰੋਂਦੀਆਂ ਦੇ ਪਯਾਰੇ ਵੀਰ ਕਿਤਨੇ।
ਯਾਰ ਮਿੱਤਰਾਂ ਦੇ, ਕੰਤ ਨਾਰੀਆਂ ਦੇ,
ਸੇਵਾ ਕਰਨ ਵਾਲੇ ਬੇਨਜ਼ੀਰ ਕਿਤਨੇ।

ਆਪਣੀ ਆਨ ਖਾਤਰ ਜਿੰਦਾਂ ਦਾਨ ਕਰ ਗਏ,
ਖਾ ਖਾ ਜ਼ਾਬਰਾਂ ਦੇ ਤਿੱਖੇ ਤੀਰ ਕਿਤਨੇ।

'ਕੱਠੇ ਹੋ ਕੇ ਗੋਲੀਆਂ ਖਾਧੀਆਂ ਨੇ,
ਆਏ ਵਿਛੜੇ ਵੀਰ ਮਿਲਾਨ ਏਥੇ।
ਬੀਜ ਏਕਤਾ ਦਾ ਹੱਥੀਂ ਬੀਜਿਓ ਨੇ,
ਰਲਿਆ ਖ਼ੂਨ ਹਿੰਦੂ, ਮੁਸਲਮਾਨ ਏਥੇ।

ਮਦਨ ਮੋਹਨ ਵਰਗੇ ਲਾਲਾਂ ਸੂਰਿਆ ਨੇ,
ਖਾਤਰ ਕੌਮ ਦੀ ਦਿੱਤੀਆਂ ਬਲੀਆਂ ਨੇ।
ਅੱਗੇ ਜ਼ਾਬਰਾਂ ਦੇ ਸਬਰ ਸ਼ਾਂਤ ਰਹਿਕੇ,
ਤਾਣ ਛਾਤੀਆਂ ਗੋਲੀਆਂ ਝੱਲੀਆਂ ਨੇ।
ਜ਼ਰ੍ਹੇ ਜ਼ਰ੍ਹੇ ਤੋਂ ਟਪਕਦੇ ਹਾਇ! ਹੰਝੂ,
ਨਾਲ ਖ਼ੂਨ ਦੇ ਰੰਗੀਆਂ ਗਲੀਆਂ ਨੇ।
ਹੋਈ ਜ਼ੁਲਮ ਬੇਦਾਦ ਦੀ ਹੱਦ ਏਥੇ,
ਭਰਨ ਹਾਮੀਆਂ ਗੁਲਸ਼ਨਾਂ ਕਲੀਆਂ ਨੇ।

ਬੂਟੇ ਬ੍ਰਿਛ ਪਏ ਅਜੇ ਫਰਿਆਦ ਕਰਦੇ,
ਧਾਈਂ ਮਾਰਦਾ ਪਿਆ ਮੈਦਾਨ ਏਥੇ।
ਵਰ੍ਹੇ 'ਤੀਰ' ਬੇਦੋਸ਼ਿਆਂ ਆਜ਼ਜ਼ਾਂ 'ਤੇ,
ਰਲਿਆ ਖ਼ੂਨ ਹਿੰਦੂ, ਮੁਸਲਮਾਨ ਏਥੇ।

ਏਸ ਧਰਤ 'ਤੇ ਮਾਤਮੀ ਰੁੱਤ ਛਾਈ,
ਲੀਨ ਗਮਾਂ ਅੰਦਰ ਕਾਲੀ ਸ਼ਾਹ ਦਿਸਦੀ।
ਜੀਵ, ਜੰਤ, ਪੰਛੀ ਸ਼ੋਕ ਸ਼ੋਕ ਕਰਦੇ,
ਦੁਖੀਏ ਦਿਲਾਂ ਤੋਂ ਨਿਕਲਦੀ ਆਹ ਦਿਸਦੀ।
ਨੈਨ ਡੁਲਦਿਆਂ ਰਤਾ ਨਾ ਦੇਰ ਲੱਗਦੀ,
ਸੜਦੇ ਜਿਗਰ ਹਾ! ਤੇ ਬਲਦੀ ਭਾਹ ਦਿਸਦੀ।
ਖ਼ਾਕ ਏਸ ਥਾਂ ਦੀ ਮੱਥੇ ਨਾਲ ਲਾਈਏ,
ਦਰਦਾਂ ਵਾਲਿਆਂ ਦੇ ਅੰਦਰ ਚਾਹ ਦਿਸਦੀ।

ਗੀਤ ਗਾਂਦਿਆਂ ਧਰਮੀਆਂ ਬੰਦਿਆ 'ਤੇ,
ਡਾਇਰ ਆਇਆ ਸੀ 'ਤੀਰ' ਚਲਾਣ ਏਥੇ।

ਭਾਣਾ ਸਾਈਂ ਦਾ ਮੰਨ ਸ਼ਹੀਦ ਹੋਇ,
ਰਲਿਆ ਖ਼ੂਨ ਹਿੰਦੂ, ਮੁਸਲਮਾਨ ਏਥੇ।

ਜਿੱਥੇ ਅੱਜ ਹੈ ਖਿੜੀ ਗੁਲਜ਼ਾਰ ਦਿਸਦੀ,
ਕਦੇ ਏਸ ਥਾਂ ਗੋਲੀਆਂ ਵਰ੍ਹਦੀਆਂ ਸਨ।
ਵਾਰ ਹੋਂਵਦੇ ਸੀ ਹਾਇ! ਬੁਲਬੁਲਾਂ 'ਤੇ,
ਤੜਫ ਤੜਫ ਬਿਚਾਰੀਆਂ ਸੜਦੀਆਂ ਸਨ।
ਘਾਇਲ ਹੋਈਆਂ ਵਿਛੜੀਆਂ ਆਲ੍ਹਣੇ ਤੋਂ,
ਦੁਖੀ ਹੋ ਹੋ ਕੇ ਆਹਾਂ ਭਰਦੀਆਂ ਸਨ।
ਸਾਰੇ ਦੇਸ਼ ਅੰਦਰ ਥਰਥਰਾਟ ਮੱਚਿਆ,
ਫਿਰੀਆਂ ਦੇਸ਼ ਅੰਦਰ ਨਾਦਰਗਰਦੀਆਂ ਸਨ।

ਜ਼ੁਲਮ ਡਾਇਰ ਦਾ ਹਾ! ਹਿੰਦੁਸਤਾਨੀਆਂ ਲਈ,
ਬਣ ਕੇ ਕਹਿਰ ਦਾ ਆਇਆ ਤੂਫਾਨ ਏਥੇ।
ਬੂਟਾ ਫੁੱਟ ਦਾ ਜਿਸ ਨੇ ਪੁਟਿਆ ਏ,
ਰਲਿਆ ਖ਼ੂਨ ਹਿੰਦੂ, ਮੁਸਲਮਾਨ ਏਥੇ।

# 6. ਜ਼ੁਲਮ ਦੇ ਬਾਣ ਅਰਥਾਤ ਗਵਰਮਿੰਟੀ ਇਨਸਾਫ਼ ਦੀਆਂ ਨੌਂ ਝਾਕੀਆਂ

ਹਰਨਾਮ ਸਿੰਘ 'ਮਸਤ ਪੰਛੀ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 22309-ਜੇ, ਮਿਤੀ 10 ਅਕਤੂਬਰ 1924 ਦੁਆਰਾ ਜ਼ਬਤ)

## ਡਾਇਰ ਦੇ ਜ਼ੁਲਮ

ਕਲਗੀ ਵਾਲਿਆ! ਦੇਸ਼ ਪੰਜਾਬ ਤਾਈਂ,
ਜ਼ਾਲਮ ਮਾਰ ਕੇ ਵੇਖ ਮੁਕਾਨ ਲੱਗ ਪਏ।
ਵਿੱਚ ਜਲ੍ਹਿਆਂ ਬਾਗ਼ ਦੇ ਆਣ ਕਰਕੇ,
ਵੇਖੋ ਜ਼ੁਲਮ ਦੇ ਤੀਰ ਚਲਾਨ ਲੱਗ ਪਏ।
ਗੋਲੀ ਮਾਰਦੇ ਕਾਲਜੇ ਵਿੱਚ ਜ਼ਾਲਮ,
ਅਤੇ ਭੁਖਿਆਂ ਤਾਈਂ ਸਤਾਨ ਲੱਗ ਪਏ।
ਜੇਹੜਾ ਜ਼ੁਲਮ ਦੀ ਕਰੇ ਹਮੈਤ ਬਹੁਤੀ,
ਓਨੂੰ ਆਪਣਾ ਯਾਰ ਬਨਾਣ ਲੱਗ ਪਏ।

ਭਾਰ ਢਿੱਡਾਂ ਦੇ ਸਾਨੂੰ ਚਲਾਣ ਲੱਗ ਪਏ,
ਇੱਜ਼ਤ ਸਾਡੀ ਨੂੰ ਖਾਕ ਮਿਲਾਣ ਲੱਗ ਪਏ।
ਡਾਇਰ ਕਾਤਲ ਨੂੰ ਮਿਲੇ ਇਨਾਮ ਭਾਰਾ,
ਸਮਿਥ ਜਹੇ ਭੀ ਕਹਿਰ ਕਮਾਣ ਲੱਗ ਪਏ।

ਮੀਆਂਵਾਲੜੀ ਨਗਰ ਦੇ ਵਿੱਚ ਜਾ ਕੇ,
ਘੁੰਡ ਚੁੱਕ ਕੇ ਥੁੱਕ ਥੁਕਾਨ ਲੱਗ ਪਏ।
ਧੀਆਂ ਭੈਣਾਂ ਦੇ ਘੁੰਡ ਲੁਹਾ ਜ਼ਾਲਮ,
ਫੋਟੋ ਲੈ ਇੰਗਲੈਂਡ ਪੁਚਾਨ ਲੱਗ ਪਏ।
ਏਸ ਦੇਸ਼ ਤੋਂ ਪਕੜ ਕੇ ਧਰਮੀਆਂ ਨੂੰ,

ਵਿੱਚ ਜੇਹਲ ਦੇ ਕਿਵੇਂ ਧਕਾਨ ਲੱਗ ਪਏ।
ਬੇਗੁਨਾਹ ਨੂੰ ਫਾਂਸੀ ਚੜ੍ਹਾਨ ਲੱਗ ਪਏ,
ਅਤੇ ਪਾਪੀਆਂ ਗਲੇ ਲਗਾਨ ਲੱਗ ਪਏ।

ਡਾਕਟਰ ਕਿਚਲੂ, ਸਤਿਆਪਾਲ ਫੜ ਕੇ,
ਮਦਨ ਮੋਹਨ 'ਤੇ ਗੋਲੀ ਚਲਾਨ ਲੱਗ ਪਏ।
'ਪੰਛੀ' ਚੈਹਕਦੇ ਪਕੜ ਕੇ ਬਾਗ਼ ਵਿੱਚੋਂ,
ਜ਼ਾਲਮ ਪਿੰਜਰੇ ਵਿੱਚ ਨੇ ਪਾਨ ਲੱਗ ਪਏ।

# 7. ਤਰਾਨਾ ਮਜ਼ਲੂਮ

(ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਤੇਰੇ ਜ਼ੁਲਮ ਨੇ ਬਹੁਤ ਸਤਾਇਆ

ਅਗਿਆਤ

ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।
ਕੀਤਾ ਜੋ ਕੁਝ ਮਨ ਵਿੱਚ ਆਇਆ, ਬੈਠੈਂ ਸਜ ਸਜ ਵੇ।

ਅਸਾਂ ਜਾਨ ਤੇਰੇ ਤੋਂ ਵਾਰੀ,
ਕੀਤੀ ਦੁਸ਼ਮਨ ਤੋਂ ਛੁਟਕਾਰੀ,
ਜੀਹਦੇ ਬਦਲੇ ਜ਼ੁਲਮ ਤੂੰ ਭਾਰੀ, ਕੀਤੇ ਰੱਜ ਰੱਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਕਰਕੇ ਵਾਅਦਾ ਆਜ਼ਾਦੀ,
ਕੀਤੀ ਸਾਡੀ ਬਰਬਾਦੀ,
ਪਾਇਆ ਸੋਗ ਗਵਾਈ ਸ਼ਾਦੀ, ਤੂੰ ਤਾਂ ਪਾ ਕੇ ਪੱਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਜਲ੍ਹਿਆਂ ਵਾਲੇ ਜ਼ੁਲਮ ਕਮਾਏ,
ਭਾਈ ਗੋਲੀ ਨਾਲ ਉਡਾਏ,
ਸਾਡੇ ਸੀਨੇ ਫੂਕ ਜਲਾਏ, ਕੀਹਨੂੰ ਦੱਸਾਂ ਅੱਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਮਾਵਾਂ, ਭੈਣਾਂ ਬੇਵਾ ਹੋਈਆਂ,
ਬਹਿ ਬਹਿ ਜਾਨ ਤੇਰੀ ਨੂੰ ਰੋਈਆਂ,
ਪੱਟੇ ਵਾਲ ਤੇ ਜ਼ੁਲਫਾਂ ਖੋਈਆਂ, ਨਾ ਕੋਈ ਰਿਹਾ ਹੱਜ ਵੇ,

ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਭੈਣਾਂ ਬਾਂਕੇ ਵੀਰ ਕੋਹਾਏ,
ਮਾਵਾਂ ਸੋਹਣੇ ਪੁੱਤ ਮਰਵਾਏ,
ਬੱਚੇ ਰੋਵਣ ਕਰਕੇ ਹਾਏ, ਕੀਤਾ ਜ਼ੁਲਮ ਤੂੰ ਅੱਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਸ਼ਾਲਾ! ਬਦਲਾ ਰੱਬ ਥੀਂ ਪਾਵੇਂ,
ਕੀਤੇ ਆਪਣੇ 'ਤੇ ਪਛਤਾਵੇਂ,
ਜਲ੍ਹਿਆਂ ਵਾਲਾ ਯਾਦ ਦਿਲਾਵੇਂ, ਨਾਲੇ ਬਜ ਬਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਭਾਰਤ ਵਰਸ਼ ਆਜ਼ਾਦ ਕਰਾਈਏ,
ਆਵੋ ਧਰਮ ਇਮਾਨ ਬਚਾਈਏ,
ਸਾਰੇ ਖੌਫ ਦਿਲਾਂ ਤੋਂ ਲਾਹੀਏ, ਤਾਂ ਏਹ ਹਟਸੀ ਬਜ ਵੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਕੀਤੇ ਕੈਦ ਲੋਗ ਸੁੱਚਾਏ,
ਬਾਅਜ਼ ਬੀਤੀਆਂ ਨਾਲ ਉਡਾਏ,
ਥੁਕਿਆ ਮੂੰਹ 'ਤੇ ਗੰਦ ਚੁਕਾਏ, ਇਹ ਕੀ ਕੁਤਿਆ ਚੱਜ ਨੇ,
ਤੇਰੇ ਜ਼ੁਲਮ ਨੇ ਬਹੁਤ ਸਤਾਇਆ, ਸ਼ਾਲਾ ਜਾਏਂ ਭੱਜ ਵੇ।

ਅਧਿਆਇ ਚਾਰ

# ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਲੜੀ ਗਈ ਕਾਂਗਰਸ ਲਹਿਰ

ਭਾਰਤ ਭੂਮੀ ਨੂੰ ਅੰਗਰੇਜ਼ ਸਾਮਰਾਜ ਦੇ ਸ਼ਿਕੰਜੇ ਵਿੱਚੋਂ ਮੁਕਤ ਕਰਾਉਣ ਲਈ ਲੜੇ ਗਏ ਸੁਤੰਤਰਤਾ ਅੰਦੋਲਨ ਦੌਰਾਨ ਮਹਾਤਮਾ ਗਾਂਧੀ ਦੁਆਰਾ ਨਿਭਾਈ ਭੂਮਿਕਾ ਸਦਕਾ ਉਹਨਾਂ ਨੂੰ ਹਿੰਦੁਸਤਾਨੀ ਲੋਕ ਮਾਨਸ ਵਿੱਚ ਇੱਕ ਯੁੱਗ ਨਾਇਕ ਵਾਲਾ ਸਥਾਨ ਪ੍ਰਾਪਤ ਹੈ। ਨਿਰਸੰਦੇਹ ਪੰਜਾਬੀ ਲੋਕਾਂ ਦੇ ਮਨਾਂ ਵਿੱਚ ਵੀ ਉਹਨਾਂ ਦਾ ਇਹੋ ਸਰੂਪ ਚਿਤਰਿਆ ਮਿਲਦਾ ਹੈ।

ਮਹਾਤਮਾ ਗਾਂਧੀ 1915 ਈਸਵੀ ਵਿੱਚ ਦੱਖਣੀ ਅਫਰੀਕਾ ਤੋਂ ਭਾਰਤ ਵਾਪਸ ਆਏ। ਇਸ ਸਮੇਂ ਤੱਕ ਉਹਨਾਂ ਦੀ ਅਗਵਾਈ ਹੇਠ ਦੱਖਣੀ ਅਫਰੀਕਾ ਵਿਚਲੇ ਭਾਰਤੀਆਂ ਦੁਆਰਾ ਆਪਣੇ ਹਿਤਾਂ ਦੀ ਰੱਖਿਆ ਲਈ ਲੜੇ ਗਏ ਸਫਲ ਸੰਘਰਸ਼ ਦੀ ਕਹਾਣੀ ਭਾਰਤ ਵਾਸੀਆਂ ਤੱਕ ਪਹੁੰਚ ਚੁੱਕੀ ਸੀ। ਇਸ ਲਈ ਦੇਸ਼ ਪਰਤ ਕੇ ਜਦੋਂ ਉਹ ਸੁਤੰਤਰਤਾ ਅੰਦੋਲਨ ਵਿੱਚ ਸ਼ਾਮਲ ਹੋਏ ਤਾਂ, ਸੁਭਾਵਿਕ ਹੀ, ਉਹਨਾਂ ਨੂੰ ਹਿੰਦੁਸਤਾਨੀ ਕੌਮੀ ਕਾਂਗਰਸ ਦੇ ਮੋਹਰਲੀ ਕਤਾਰ ਦੇ ਆਗੂਆਂ ਵਿੱਚ ਸਥਾਨ ਪ੍ਰਾਪਤ ਹੋਇਆ। ਦੇਸ਼ ਦੀ ਸੁਤੰਤਰਤਾ ਪ੍ਰਤੀ ਉਹਨਾਂ ਦੀ ਆਸਥਾ ਅਤੇ ਸੁਹਿਰਦਤਾ ਨੇ ਭਾਰਤੀ ਲੋਕਾਂ ਨੂੰ ਪ੍ਰਭਾਵਿਤ ਕੀਤਾ ਅਤੇ ਥੋੜ੍ਹੇ ਸਮੇਂ ਪਿੱਛੋਂ ਹੀ ਦੇਸ਼ਵਾਸੀ ਇਸ ਅੰਦੋਲਨ ਦੀ ਅਗਵਾਈ ਲਈ ਉਹਨਾਂ ਵੱਲ ਵੇਖਣ ਲੱਗ ਪਏ।

ਜਨਤਾ ਦੀਆਂ ਭਾਵਨਾਵਾਂ ਨੂੰ ਸਮਝਦਿਆਂ ਮਹਾਤਮਾ ਗਾਂਧੀ ਨੇ ਕਾਂਗਰਸ ਪਾਰਟੀ ਦੀ ਅਗਵਾਈ ਕਬੂਲੀ। ਗਾਂਧੀ ਜੀ ਸਮੇਤ ਸਾਰੇ ਹਿੰਦੁਸਤਾਨੀਆਂ ਨੂੰ ਇਹ ਪੂਰੀ ਉਮੀਦ ਸੀ ਕਿ ਪਹਿਲੇ ਵਿਸ਼ਵ ਯੁੱਧ ਦੌਰਾਨ ਉਹਨਾਂ ਵੱਲੋਂ ਅੰਗਰੇਜ਼ ਸਰਕਾਰ ਦੀ ਕੀਤੀ ਗਈ ਮੱਦਦ ਦੇ ਨਤੀਜੇ ਵਜੋਂ ਸਰਕਾਰ ਉਹਨਾਂ ਦੀਆਂ ਕੁਝ ਮੰਗਾਂ ਨੂੰ ਜ਼ਰੂਰ ਪ੍ਰਵਾਨ ਕਰ ਲਵੇਗੀ। ਪਰ ਉਹਨਾਂ ਦੀਆਂ ਆਸਾਂ ਉਮੀਦਾਂ ਉੱਤੇ ਪਾਣੀ ਫਿਰ ਗਿਆ ਜਦੋਂ ਸਰਕਾਰ ਨੇ ਹਿੰਦੁਸਤਾਨ ਦੀ ਗ਼ੁਲਾਮੀ ਦੀਆਂ ਜੰਜੀਰਾਂ ਨੂੰ ਹੋਰ ਮਜ਼ਬੂਤ ਕਰਨ ਲਈ ਰੋਲਟ ਐਕਟ ਲੈ ਆਂਦਾ। ਪਹਿਲੀ ਸੰਸਾਰ ਜੰਗ ਤੋਂ ਪਿੱਛੋਂ ਸਰਕਾਰ ਵੱਲੋਂ ਸ਼ੁਰੂ ਕੀਤੀਆਂ ਦਮਨਕਾਰੀ ਨੀਤੀਆਂ ਦਾ ਵਿਰੋਧ ਕਰਨ ਲਈ ਗਾਂਧੀ ਜੀ ਨੇ 1 ਅਗਸਤ 1920 ਤੋਂ ਸਰਕਾਰ ਪ੍ਰਤੀ ਨਾ-ਮਿਲਵਰਤਨ ਦਾ ਪਰਚਾਰ ਕਰਨਾ ਸ਼ੁਰੂ ਕਰ ਦਿੱਤਾ। ਬੇਸ਼ੱਕ, ਆਮ ਹਿੰਦੁਸਤਾਨੀ ਜਨਤਾ ਅਤੇ ਕਾਂਗਰਸੀ ਵਰਕਰਾਂ ਲਈ ਇਹ ਬਿਲਕੁਲ ਅਨੋਖੀ ਗੱਲ ਸੀ, ਜਿਸ ਬਾਰੇ ਉਹਨਾਂ ਨੇ ਪਹਿਲਾਂ ਕਦੇ ਵੀ ਨਹੀਂ ਸੀ ਪੜ੍ਹਿਆ-ਸੁਣਿਆ ਪਰ ਪੰਜਾਬੀਆਂ ਲਈ ਇਹ ਨਵੀਂ ਗੱਲ ਨਹੀਂ ਸੀ। ਲਗਭਗ

ਪੰਜ ਦਹਾਕੇ ਪਹਿਲਾਂ ਨਾਮਧਾਰੀ ਆਗੂ ਬਾਬਾ ਰਾਮ ਸਿੰਘ ਨੇ ਵਿਦੇਸ਼ੀ ਸਰਕਾਰ ਪ੍ਰਤੀ ਨਾ-ਮਿਲਵਰਤਨ ਨੂੰ ਅਮਲੀ ਰੂਪ ਵਿੱਚ ਲਾਗੂ ਕੀਤਾ ਸੀ। ਬਾਬਾ ਰਾਮ ਸਿੰਘ ਦੀ ਪ੍ਰੇਰਨਾ ਸਦਕਾ ਇਸ ਜਥੇਬੰਦੀ ਦੇ ਲੋਕ ਆਪਸੀ ਝਗੜੇ ਦਾ ਨਿਪਟਾਰਾ ਸਰਕਾਰੀ ਅਦਾਲਤਾਂ ਰਾਹੀਂ ਕਰਵਾਉਣ ਦੀ ਥਾਂ ਭਾਈਚਾਰਕ ਪੰਚਾਇਤਾਂ ਵਿੱਚ ਕਰਦੇ ਸਨ। ਉਹ ਵਿਦੇਸ਼ੀ ਮਸ਼ੀਨੀ ਕੱਪੜੇ ਦੀ ਥਾਂ ਘਰ ਬੁਣੇ ਖੱਦਰ ਦੇ ਬਣੇ ਵਸਤਰ ਪਹਿਨਦੇ ਸਨ। ਉਹ ਬੱਚਿਆਂ ਦੀ ਸਿੱਖਿਆ ਲਈ ਸਰਕਾਰੀ ਸਕੂਲਾਂ ਦੀ ਥਾਂ ਆਪਣੇ ਧਾਰਮਿਕ ਡੇਰਿਆਂ ਉੱਤੇ ਨਿਰਭਰ ਕਰਦੇ ਸਨ। ਹੋਰ ਤਾਂ ਹੋਰ, ਉਹਨਾਂ ਨੇ ਸਰਕਾਰੀ ਡਾਕ ਪ੍ਰਬੰਧ ਦਾ ਤਿਆਗ ਕਰਕੇ ਇਸ ਮਨੋਰਥ ਲਈ ਆਪਣਾ ਬੰਦੋਬਸਤ ਕੀਤਾ ਹੋਇਆ ਸੀ। ਅੰਗਰੇਜ਼ ਸਰਕਾਰ ਨੇ ਬਾਬਾ ਰਾਮ ਸਿੰਘ ਦੀਆਂ ਅਜਿਹੀਆਂ ਦੇਸ਼-ਪਿਆਰ ਭਰਪੂਰ ਕਾਰਵਾਈਆਂ ਨੂੰ ਡਰ ਦੀ ਨਜ਼ਰ ਨਾਲ ਵੇਖਦਿਆਂ ਉਹਨਾਂ ਨੂੰ ਜਲਾਵਤਨ ਕਰਕੇ ਮਾਂਡਲੇ (ਬਰਮਾ) ਵਿੱਚ ਬੰਦੀ ਬਣਾ ਕੇ ਰੱਖਿਆ।

ਸੋ ਸਰਕਾਰ ਪ੍ਰਤੀ ਨਾ-ਮਿਲਵਰਤਨ ਵਰਤਾਉ ਤੋਂ ਪੂਰਬ ਪ੍ਰੀਚਿਤ ਹੋਣ ਕਾਰਨ ਪੰਜਾਬੀ ਲੋਕਾਂ ਨੂੰ ਮਹਾਤਮਾ ਗਾਂਧੀ ਦੀ ਨੀਤੀ ਨੇ ਬੇਹੱਦ ਪ੍ਰਭਾਵਿਤ ਕੀਤਾ। ਫਲਸਰੂਪ ਹਾਲੇ ਭਾਰਤੀ ਕੌਮੀ ਕਾਂਗਰਸ ਵਿੱਚ ਗਾਂਧੀ ਜੀ ਵੱਲੋਂ ਦਿੱਤੇ ਗਏ ਇਸ ਪ੍ਰੋਗਰਾਮ ਬਾਰੇ ਵਿਚਾਰ-ਵਟਾਂਦਰਾ ਚੱਲ ਹੀ ਰਿਹਾ ਸੀ ਕਿ ਪੰਜਾਬ ਪ੍ਰਦੇਸ਼ ਕਾਂਗਰਸ ਕਮੇਟੀ ਨੇ ਇਸ ਦੀ ਪੁਸ਼ਟੀ ਕਰਕੇ ਇਸ ਉੱਤੇ ਅਮਲ ਕਰਨਾ ਵੀ ਸ਼ੁਰੂ ਕਰ ਦਿੱਤਾ।

ਕੌਮੀ ਕਾਂਗਰਸ ਨੇ ਇਸੇ ਸਾਲ ਦਸੰਬਰ ਮਹੀਨੇ ਨਾਗਪੁਰ ਵਿਖੇ ਹੋਏ ਆਪਣੇ ਇਜਲਾਸ ਵਿੱਚ ਇਸ ਪ੍ਰੋਗਰਾਮ ਦੀ ਪੁਸ਼ਟੀ ਕੀਤੀ। ਇਸ ਸੰਬੰਧੀ ਪ੍ਰਵਾਨ ਕੀਤੇ ਗਏ ਮਤੇ ਵਿੱਚ ਦੇਸ਼ਵਾਸੀਆਂ ਨੂੰ ਸਲਾਹ ਦਿੱਤੀ ਗਈ ਕਿ ਉਹ:

(1) ਸਰਕਾਰ ਦੁਆਰਾ ਦਿੱਤੀਆਂ ਗਈਆਂ ਉਪਾਧੀਆਂ ਅਤੇ ਸਨਮਾਨਾਰਥ ਪਦਵੀਆਂ ਵਾਪਸ ਕਰ ਦੇਣ ਅਤੇ ਸਥਾਨਕ ਸੰਸਥਾਵਾਂ ਦੀਆਂ ਨਾਮਜ਼ਦਗੀਆਂ ਤੋਂ ਅਸਤੀਫੇ ਦੇ ਦੇਣ;

(2) ਸਰਕਾਰੀ ਇਕੱਠਾਂ, ਦਰਬਾਰਾਂ ਅਤੇ ਸਰਕਾਰੀ ਅਧਿਕਾਰੀਆਂ ਦੁਆਰਾ ਜਾਂ ਉਹਨਾਂ ਦੇ ਸਨਮਾਨ ਵਿੱਚ ਕੀਤੇ ਜਾਣ ਵਾਲੇ ਸਰਕਾਰੀ ਜਾਂ ਅਰਧ ਸਰਕਾਰੀ ਸਮਾਗਮਾਂ ਵਿੱਚ ਹਾਜ਼ਰ ਹੋਣ ਤੋਂ ਇਨਕਾਰ ਕਰ ਦੇਣ;

(3) ਪ੍ਰਾਂਤ ਵਿਚਲੇ ਸਰਕਾਰੀ ਸਕੂਲਾਂ ਅਤੇ ਕਾਲਜਾਂ ਵਿੱਚੋਂ ਬੱਚਿਆਂ ਦੇ ਦਾਖਲੇ ਵਾਪਸ ਲੈ ਲਏ ਜਾਣ;

(4) ਵਕੀਲ ਅਤੇ ਨਾਲਸ਼ੀ ਧਿਰਾਂ ਬਰਤਾਨਵੀ ਅਦਾਲਤਾਂ ਦਾ ਬਾਈਕਾਟ ਕਰਨ ਅਤੇ ਨਿਜੀ ਝਗੜਿਆਂ ਦੇ ਨਿਪਟਾਰੇ ਲਈ ਵਕੀਲਾਂ ਦੀ ਸਲਾਹ ਨਾਲ ਪ੍ਰਾਈਵੇਟ ਸੁਲਾਹ ਸਫਾਈ ਅਦਾਲਤਾਂ ਦੀ ਸਥਾਪਨਾ ਕੀਤੀ ਜਾਵੇ;

(5) ਸੈਨਿਕ, ਮੁਣਸ਼ੀ ਅਤੇ ਮਜ਼ਦੂਰ ਮੈਸੋਪਟਾਮੀਆ ਵਿੱਚ ਨੌਕਰੀ

ਲਈ ਭਰਤੀ ਹੋਣ ਤੋਂ ਇਨਕਾਰ ਕਰ ਦੇਣ;

(6) ਕੌਂਸਲ ਚੋਣਾਂ ਲਈ ਖੜ੍ਹੇ ਹੋਏ ਲੋਕ ਆਪਣੀ ਉਮੀਦਵਾਰੀ ਵਾਪਸ ਲੈ ਲੈਣ ਅਤੇ ਵੋਟਰ ਕਿਸੇ ਅਜਿਹੇ ਉਮੀਦਵਾਰ ਨੂੰ, ਜੋ ਕਾਂਗਰਸ ਦੀ ਸਲਾਹ ਦੇ ਬਾਵਜੂਦ ਚੋਣ ਵਿੱਚ ਖੜ੍ਹਾ ਹੋਵੇ, ਨੂੰ ਵੋਟ ਪਾਉਣ ਤੋਂ ਇਨਕਾਰ ਕਰ ਦੇਣ; ਅਤੇ

(7) ਵਿਦੇਸ਼ੀ ਵਸਤਾਂ ਦਾ ਬ਼ਾਈਕਾਟ ਕੀਤਾ ਜਾਵੇ। ਇਸ ਮਨੋਰਥ ਦੀ ਪ੍ਰਾਪਤੀ ਲਈ ਸਵਦੇਸ਼ੀ ਨੂੰ ਗ੍ਰਹਿਣ ਕੀਤਾ ਜਾਵੇ ਅਤੇ ਚਰਖਾ ਕਤਾਈ ਨੂੰ ਉਤਸ਼ਾਹਿਤ ਕੀਤਾ ਜਾਵੇ।

ਉਪਰੋਕਤ ਵਿੱਚੋਂ ਬਹੁਤੇ ਨੁਕਤੇ ਜਨਤਾ ਦੇ ਵਿਸ਼ੇਸ਼ ਵਰਗਾਂ ਨਾਲ ਸੰਬੰਧਿਤ ਸਨ। ਜਿਸ ਮਦ ਦਾ ਸੰਬੰਧ ਸਾਧਾਰਨ ਜਨਤਾ ਨਾਲ ਸੀ ਉਹ ਸੀ ਨਾ-ਮਿਲਵਰਤਨ। ਨਾ-ਮਿਲਵਰਤਨ ਪ੍ਰੋਗਰਾਮ ਦਾ ਜਿਹੜਾ ਪੱਖ ਸਭ ਤੋਂ ਵਧੇਰੇ ਜ਼ੋਰ ਸ਼ੋਰ ਨਾਲ ਅਮਲ ਵਿੱਚ ਲਿਆਂਦਾ ਗਿਆ, ਉਹ ਸੀ ਸਵਦੇਸ਼ੀ ਨੂੰ ਅਪਨਾਉਣ ਬਾਰੇ। ਜਨ ਸਾਧਾਰਨ ਨੂੰ ਕਿਸੇ ਮਨੋਰਥ ਵਿਸ਼ੇਸ਼ ਨਾਲ ਜੋੜਨ ਦੀ ਇਹ ਇੱਕ ਬੜੀ ਹੀ ਉਸਾਰੂ ਅਤੇ ਸਹੀ ਪਹੁੰਚ ਵਿਧੀ ਸੀ। ਵਿਦੇਸ਼ੀ ਸਰਕਾਰ ਦੁਆਰਾ ਅਪਣਾਈਆਂ ਗਈਆਂ ਨੀਤੀਆਂ ਸਦਕਾ ਟੁੱਟ-ਭੱਜ ਚੁੱਕੇ ਭਾਰਤੀ ਅਰਥਚਾਰੇ ਨੂੰ ਠੁੰਮਣਾ ਦੇਣ ਲਈ ਇਹੋ ਇੱਕ ਵਿਧੀ ਕਾਰਗਰ ਸਿੱਧ ਹੋ ਸਕਦੀ ਸੀ। ਇਹ ਨਾ ਕੇਵਲ ਸਵੈ ਰੁਜ਼ਗਾਰ ਦਾ ਵਸੀਲਾ ਹੀ ਸੀ ਸਗੋਂ ਇਹ ਕੌਮੀ ਆਚਰਨ ਵਿੱਚ ਆ ਚੁੱਕੀਆਂ ਉਹਨਾਂ ਸਾਰੀਆਂ ਕਮਜ਼ੋਰੀਆਂ, ਜਿਨ੍ਹਾਂ ਕਾਰਨ ਭਾਰਤੀ ਲੋਕ ਗ਼ੁਲਾਮੀ ਦੀ ਜ਼ਿੰਦਗੀ ਭੋਗ ਰਹੇ ਸਨ, ਤੋਂ ਛੁਟਕਾਰਾ ਪਾਉਣ ਦਾ ਰਾਹ ਵੀ ਸੀ। ਨਿਰਸੰਦੇਹ, ਸਵਦੇਸ਼ੀ ਰਾਜਨੀਤਿਕ ਅਤੇ ਆਰਥਿਕ ਤੌਰ ਉੱਤੇ ਲਾਭਕਾਰੀ ਹੋਣ ਦੇ ਨਾਲ ਨਾਲ ਆਚਰਣਿਕ ਉੱਚਤਾ ਪੈਦਾ ਕਰਨ ਦਾ ਮਾਧਿਅਮ ਵੀ ਸੀ ਕਿਉਂਕਿ ਸਵਦੇਸ਼ੀ ਅਪਣਾਉਣ ਦਾ ਅਰਥ ਸੀ- ਸਾਦਗੀ ਨੂੰ ਗ੍ਰਹਿਣ ਕਰਨਾ। ਇਸ ਸਮੇਂ ਦੇਸੀ ਸਨਅਤ ਨਾ ਤਾਂ ਸੁੱਖ-ਸੁਵਿਧਾ ਅਤੇ ਐਸ਼ੋ-ਆਰਾਮ ਦੀਆਂ ਵਸਤਾਂ ਪੈਦਾ ਕਰਨ ਦੇ ਸਮਰਥ ਸੀ ਅਤੇ ਨਾ ਹੀ ਭਾਰਤੀ ਲੋਕ ਅਜਿਹੀਆਂ ਵਸਤਾਂ ਖ਼੍ਰੀਦਣ ਦੀ ਪਹੁੰਚ ਰੱਖਦੇ ਸਨ।

ਉਂਜ ਤਾਂ ਸਵਦੇਸ਼ੀ ਦਾ ਘੇਰਾ ਬਹੁਤ ਮੋਕਲਾ ਸੀ ਪਰ ਅਮਲੀ ਰੂਪ ਵਿੱਚ ਇਸ ਦਾ ਧੁਰਾ ਵਿਦੇਸ਼ੀ ਅਤੇ ਮਸ਼ੀਨਾਂ ਉੱਤੇ ਬੁਣੇ ਗਏ ਕੱਪੜੇ ਦੇ ਵਸਤਰ ਪਹਿਨਣ ਦੀ ਥਾਂ ਹੱਥੀਂ ਚਰਖੇ ਨਾਲ ਸੂਤ ਕੱਤ ਕੇ ਹੱਥਖੱਡੀ ਉੱਤੇ ਬੁਣੇ ਗਏ ਖੱਦਰ ਦੀ ਵਰਤੋਂ ਦੇ ਪ੍ਰਚਾਰ ਨੂੰ ਬਣਾਇਆ ਗਿਆ। ਮਹਾਤਮਾ ਗਾਂਧੀ ਲਈ ਖੱਦਰ ਦੀ ਵਰਤੋਂ ਲੱਖਾਂ ਦੇਸ਼ਵਾਸੀਆਂ ਵਾਸਤੇ ਰੋਜ਼ਗਾਰ ਮੁਹਈਆ ਕਰਨ ਦਾ ਸਾਧਨ ਮਾਤਰ ਨਹੀਂ ਸੀ, ਸਗੋਂ ਸ਼ਹਿਰਾਂ ਤੋਂ ਦੂਰ ਦੁਰਾਡੇ ਵਸਦੇ ਭਾਰਤੀਆਂ, ਜਿਨ੍ਹਾਂ ਦੀ ਆਪਣੀ ਕੋਈ ਆਵਾਜ਼ ਨਹੀਂ ਸੀ, ਨਾਲ ਇਕਸੁਰਤਾ ਕਾਇਮ ਕਰਨ ਦਾ ਸਾਧਨ ਵੀ ਸੀ। ਕੇਵਲ ਇੰਨਾ ਹੀ ਨਹੀਂ, ਚਰਖਾ ਕੱਤ ਕੇ ਖੱਦਰ ਬੁਣਨ ਦੀ ਪ੍ਰਕ੍ਰਿਆ ਅਜਿਹਾ ਕਰਨ ਵਾਲੇ ਲਈ ਆਤਮ-ਸਨਮਾਨ ਦਾ ਕਾਰਨ ਵੀ ਬਣਦੀ ਸੀ। ਕਿਉਂਕਿ ਇਸ ਕਾਰਜ ਨੂੰ ਆਜ਼ਾਦੀ

ਦੀ ਲੜਾਈ ਦਾ ਅੰਗ ਬਣਾ ਲਿਆ ਗਿਆ ਸੀ ਇਸ ਲਈ ਚਰਖਾ ਕੱਤਣ ਅਤੇ ਖੱਦਰ ਬੁਣਨ ਵਾਲਾ ਹਰ ਵਿਅਕਤੀ ਆਪਣੇ ਆਪ ਨੂੰ ਸੁਤੰਤਰਤਾ ਅੰਦੋਲਨ ਦਾ ਸਿਪਾਹੀ ਸਮਝਣ ਲੱਗ ਪਿਆ। ਸਵਦੇਸ਼ੀ ਅਪਣਾ ਕੇ ਸਰੀਰਿਕ ਸੁੱਖਾਂ ਸੁਆਦਾਂ ਦੇ ਲਾਲਚ ਦਾ ਤਿਆਗ ਕਰਨ ਦੇ ਨਾਲ ਨਾਲ ਨਸ਼ਿਆਂ ਦੀ ਵਰਤੋਂ ਨਾ ਕਰਨ ਦੀ ਪ੍ਰੇਰਨਾ ਵੀ ਕੀਤੀ ਗਈ।

ਨਾ-ਮਿਲਵਰਤਨ ਲਹਿਰ ਤੋਂ ਪਿੱਛੋਂ ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਅੰਗਰੇਜ਼ ਹਾਕਮ ਵਿਰੁੱਧ ਸਿਵਲ ਨਾ-ਫੁਰਮਾਨੀ, ਭਾਰਤ ਛੱਡੋ ਆਦਿ ਅੰਦੋਲਨ ਵੀ ਵਿੱਢੇ ਗਏ ਪਰ ਇਹ ਪੰਜਾਬੀ ਮਨ ਮਸਤਕ ਨੂੰ ਨਾ-ਮਿਲਵਰਤਨ ਵਰਗਾ ਹਲੂਣਾ ਨਾ ਦੇ ਸਕੇ। ਇਹੋ ਕਾਰਨ ਹੈ ਕਿ ਮਹਾਤਮਾ ਗਾਂਧੀ ਨਾਲ ਸੰਬੰਧਿਤ ਪੰਜਾਬੀ ਕਾਵਿ ਵਿੱਚ ਮੁੱਖ ਤੌਰ ਉੱਤੇ ਨਾ-ਮਿਲਵਰਤਨ ਲਹਿਰ ਦੇ ਮੁਦਿਆਂ ਨੂੰ ਹੀ ਵਿਸ਼ਾ ਬਣਾਇਆ ਗਿਆ ਹੈ।

# ਮਹਾਤਮਾ ਗਾਂਧੀ ਦੀ ਅਗਵਾਈ ਵਿੱਚ ਲੜੀ ਗਈ ਕਾਂਗਰਸ ਲਹਿਰ ਦੀ ਕਵਿਤਾ

## 1. ਅਕਾਲੀ ਗੂੰਜ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 30837 , ਮਿਤੀ 6 ਦਸੰਬਰ 1922 ਦੁਆਰਾ ਜ਼ਬਤ)

### ਗੋਰੇ ਮਾਰ ਮੱਥੇ ਹੱਥ ਮਲ ਰਹੇ ਨੇ

ਕਿਸ਼ਨ ਸਿੰਘ 'ਦਰਦੀ', ਗੁਜਰਾਂਵਾਲਾ

ਤੇਰੀ ਚਰਖਿਆ ਡਾਢੀ ਘੁਮਕਾਰ ਸੁਣ ਕੇ, ਇੰਗਲਸਤਾਨੀਆਂ ਦੇ ਅੰਦਰ ਹੱਲ ਰਹੇ ਨੇ।
ਝਗੜੇ ਛਿੜੇ ਨੇ ਪਾਰਲੀਮੈਂਟ ਅੰਦਰ, ਘਰਾਂ ਘਰਾਂ ਵਿੱਚ ਮੱਚ ਤਰਥਲ ਰਹੇ ਨੇ।
ਮੱਠੀ ਪਈ ਸਟੀਮ ਹੈ ਇੰਜਨਾਂ ਦੀ, ਖਾਲੀ ਪਟੇ ਮਸ਼ੀਨਾਂ 'ਤੇ ਚੱਲ ਰਹੇ ਨੇ।
ਖੜਕਣ ਖੱਡੀਆਂ ਸੂਤ ਦੇ ਬਾਝ 'ਦਰਦੀ', ਗੋਰੇ ਮਾਰ ਮੱਥੇ ਹੱਥ ਮਲ ਰਹੇ ਨੇ।

ਵੇਖ ਚਰਖਿਆ ਹਰਖਦਾ ਚਿੱਤ ਸਾਡਾ, ਸੋਹਣੀ ਜਦੋਂ ਤੇਰੀ ਪਤਲੀ ਤੰਦ ਨਿਕਲੇ।
ਹੌਲ ਪੈਣ ਵਲੈਤ ਦੇ ਤਾਜਰਾਂ ਨੂੰ, ਤੇਰੀ ਜਦੋਂ ਹੁਣ 'ਵਾਜ ਬੁਲੰਦ ਨਿਕਲੇ।
ਰੋਂਦੇ ਕਾਰਖਾਨੇਦਾਰ ਮਾਨਚੈਸਟਰ, ਕਰਕੇ ਉਹ ਦਫਤਰੀ ਬੰਦ ਨਿਕਲੇ।
ਵੇਖ ਤੰਦ ਦੁਸ਼ਮਨ ਤੰਦ ਤੰਦ ਹੋ ਗਏ, ਅਤੇ ਵੇਖ 'ਦਰਦੀ' ਗਾਵਨ ਛੰਦ ਨਿਕਲੇ।

# ਫਿਰ ਚਰਖਾ ਘੂਕਰ ਘੱਤੇ ਜੀ

ਸੰਤੋਖ ਸਿੰਘ

ਜਦ ਅਸੀਂ ਸੁਤੰਤਰ ਰਹਿੰਦੇ ਸੀ, ਸਭ ਦੇਸੀ ਕੱਪੜੇ ਪਾਂਦੇ ਸੀ,
ਤਦ ਰੱਜ ਰੱਜ ਮੱਖਣ ਖਾਂਦੇ ਸੀ,
ਜਦ ਕੱਪੜਾ ਬਾਹਰੋਂ ਆਇਆ ਹੈ, ਸਭ ਦੇਸ਼ ਕੰਗਾਲ ਕਰਾਇਆ ਹੈ।
ਕੋਈ ਪਿਛਲੀ ਚਾਲ ਪਲੱਟੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਜਦ ਮਾਲ ਵਲੈਤੀ ਪੁੱਗਾ ਜੀ, ਚਾ ਦੇਸ਼ ਲੁਟੇਂਦਾ ਲੁੱਗਾ ਜੀ,
ਸਭ ਚੌੜ ਕਰੇਂਦਾ ਝੁੱਗਾ ਜੀ, ਉਹ ਹੁੰਦਾ ਸਾਰਾ ਭੁੱਗਾ ਜੀ,
ਫਟ ਜਾਵੇ ਝਟ ਝਲੁੱਗਾ ਜੀ,
ਕੋਈ ਸਾਨੂੰ ਲਾਏ ਸੁਮੱਤੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਇਹ ਛੁਟਿਆ ਚਰਖਾ ਯਾਰ ਜਦੋਂ, ਘਰ ਤੀਵੀਂ ਪਈ ਬਿਮਾਰ ਤਦੋਂ,
ਕਮਜ਼ੋਰੀ ਵਿੱਚ ਲਾਚਾਰ ਤਦੋਂ, ਕੰਮ ਕਰਦੀ ਨਹੀਂ ਹੁਸ਼ਿਆਰ ਤਦੋਂ,
ਸਭ ਕੱਪੜੇ ਆਂਦੇ ਬਾਹਰ ਤਦੋਂ, ਲਗ ਗਏ ਰੁਪਏ ਹਜ਼ਾਰ ਤਦੋਂ,
ਏਹ ਖਰਚ ਕਿਵੇਂ ਹੁਣ ਘਟੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਜੋ ਚਰਖਾ ਕੱਤੇ ਸਵਾਣੀ ਜੀ, ਤੇ ਪੜ੍ਹਦੀ ਨਾਲੇ ਬਾਣੀ ਜੀ,
ਉਹ ਹੁੰਦੀ ਬੜੀ ਸਿਆਣੀ ਜੀ, ਜਾ ਸੂਤਰ ਲਗਦਾ ਤਾਣੀ ਜੀ,
ਕਈ ਖੇਸ ਬਣਨ ਘਮਸਾਨੀ ਜੀ,
ਕਈ ਸਾਵੇ ਪੀਲੇ ਰੱਤੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਇਹ ਰੂੰਈਂ ਅਸਾਡੀ ਵਸਤੀ ਜੀ, ਲੈ ਜਾਣ ਵਿਦੇਸ਼ੀਂ ਸਸਤੀ ਜੀ,
ਮੁੜ ਮਲਮਲ ਲਾਂਦੇ ਖਸਤੀ ਜੀ, ਲੁਟ ਲੈਣ ਰੁਪਏ ਦਸਤੀ ਜੀ,
ਪਏ ਚਬਦੇ ਸਾਡੀ ਹਸਤੀ ਜੀ,

ਦੰਦ ਹੋਣ ਇਹਨਾਂ ਦੇ ਖੱਟੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਜਦ ਚਰਖਾ ਘੂਕਰ ਪਾਂਦਾ ਹੈ, ਸਭ ਟੱਬਰ ਤਾਈਂ ਜਗਾਂਦਾ ਹੈ,
ਅਰ ਵਰਜਿਸ਼ ਖੂਬ ਕਰਾਂਦਾ ਹੈ, ਗਲ ਕੱਪੜੇ ਆਣ ਪਵਾਂਦਾ ਹੈ,
ਕਈ ਵਿਛੜੇ ਤਾਈਂ ਮਿਲਾਂਦਾ ਹੈ,
ਮਿਲ ਤ੍ਰਿੰਞਣ ਬਹਿਨ ਇਕੱਠੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਇਹ ਗਾਂਧੀ ਸਾਨੂੰ ਦੱਸੇ ਜੀ, ਕਿਉਂ ਜਾਲ ਪਰਾਏ ਫਸੇ ਜੀ,
ਏ ਮੁਲਕ ਤਦੋਂ ਹੁਣ ਵਸੇ ਜੀ, ਕੱਤ ਚਰਖਾ ਤੀਵੀਂ ਹੱਸੇ ਜੀ,
ਸਭ ਜਾਣ ਲੁਟੇਰੇ ਨੱਸੇ ਜੀ,
ਏਹ ਸਭ ਗ਼ੁਲਾਮੀ ਰਟੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਹੁਣ ਚਰਖਾ ਪਾਵੇ ਘੁੰਮਣ ਜੀ, ਪਾ ਦੇਸੀ ਕੱਪੜੇ ਫੁੰਮਣ ਜੀ,
ਸਭ ਲੋਕ ਬਿਦੇਸ਼ੀ ਰੁੰਮਣ ਜੀ, ਆ ਪੈਰ ਅਸਾਡੇ ਚੁੰਮਣ ਜੀ,
ਫਿਰ ਦਿਲ ਅਸਾਡੇ ਹੁੰਮਣ ਜੀ,
ਸਭ ਹੋਵਣ ਹੱਕੇ ਬੱਕੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।
ਜਦ ਚਰਖਾ ਪਾਸੀ ਸ਼ੋਰ ਵੱਡਾ, ਤਦ ਵਧਸੀ ਸਾਡਾ ਜ਼ੋਰ ਵੱਡਾ,
ਅਰ ਮਰਸੀ ਸਾਡਾ ਚੋਰ ਵੱਡਾ, ਮੈਨਚਸਟਰ ਤੋਂ ਲਾਹੌਰ ਵੱਡਾ,
ਅਰ ਭੂੰਡਾਂ ਕੋਲੋਂ ਭੌਰ ਵੱਡਾ,
ਲਗ ਜਾਸਣ ਸਭ ਨੂੰ ਪਤੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਜਦ ਚਰਖਾ ਨਾਰ ਘੁਮਾਸੀ ਜੀ, ਅਰ ਗੀਤ ਮੁਲਕ ਦੇ ਗਾਸੀ ਜੀ,
ਅਰ ਤ੍ਰਿੰਞਣ ਜਲਸੇ ਲਾਸੀ ਜੀ, ਤਦ ਦੇਸ਼ ਆਜ਼ਾਦ ਕਰਾਸੀ ਜੀ,
ਅਰ ਝਬ ਸੁਰਾਜ ਦਿਵਾਸੀ ਜੀ,
ਸਭ ਕਾਲ ਦੇਸ਼ ਦਾ ਘਟੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਏਹ ਚਰਖਾ ਜਾਣੋ ਰੱਬੀ ਜੀ, ਇਹ ਦੇਵ ਦੇਵਤਾ ਨਬੀ ਜੀ,

ਏਹ ਕੱਪੜਾ ਪੱਕਾ ਸਭੀ ਜੀ, ਥੱਕ ਜਾਵੇ ਧੋਂਦਾ ਧਬੀ ਜੀ,
ਫਟ ਜਾਂਦੀ ਮਲਮਲ ਛੱਬੀ ਜੀ,
ਨਹੀਂ ਲਿਵਰਪੂਲ ਸਿਰ ਪੱਟੇ ਜੀ, ਜੇ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਹੁਣ ਮੁਲਕ ਜਾਗਿਆ ਜਾਪੇ ਜੀ, ਜਦ ਚਰਖਾ ਚੱਲ ਪਿਆ ਆਪੇ ਜੀ,
ਹੁਣ ਦੇਸੀ ਕੱਪੜੇ ਮਾਪੇ ਜੀ, ਹੁਣ ਮਾਲ ਵਲੈਤ ਨਾ ਖਾਪੇ ਜੀ,
ਹੁਣ ਪੈ ਗਏ ਉਥੇ ਸਿਆਪੇ ਜੀ,
ਸਭ ਜ਼ੋਰ ਬਿਦੇਸ਼ੀ ਹਟੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

ਹੁਣ ਤੀਵੀਂ ਜਾਗੇ ਤੜਕੇ ਜੀ, ਉਠ ਚਰਖਾ ਕੱਤੇ ਫੜ ਕੇ ਜੀ,
ਗੁਰਬਾਣੀ ਸੋਹਣੀ ਪੜ੍ਹਕੇ ਜੀ, ਅਰ ਵਾਂਗ ਸ਼ੇਰਨੀ ਕੜਕੇ ਜੀ,
ਪਈ ਵੈਰੀ ਛਾਤੀ ਧੜਕੇ ਜੀ,
ਸਭ ਵਾਹਿਗੁਰੂ ਦੀ ਫੜ੍ਹੇ ਜੀ, ਫਿਰ ਚਰਖਾ ਘੂਕਰ ਘੱਤੇ ਜੀ,
ਘਰ ਤੀਵੀਂ ਸੂਤਰ ਕੱਤੇ ਜੀ, ਕੱਤ ਕੱਤ ਕੇ ਬੋਲੇ ਫੜ੍ਹੇ ਜੀ।

# ਰੱਬ ਕਾਇਆਂ ਦੇ ਪਲਟ ਕੁੜੇ

ਝੰਡਾ ਸਿੰਘ 'ਆਲਮ', ਫੀਰੋਜ਼ਪੁਰੀ

ਤੂੰ ਜਦ ਦਾ ਚਰਖਾ ਛੱਡਿਆ ਨੀ, ਗਿਆ ਨੱਕ ਦੇਸ਼ ਦਾ ਵੱਢਿਆ ਨੀ,
ਮੂੰਹ ਨੰਗ ਭੁੱਖ ਨੇ ਅੱਡਿਆ ਨੀ, ਗਈ ਸੁੱਕ ਦੇਸ਼ ਦੀ ਰੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਜਿਹਨਾਂ ਚਰਖੇ ਤਾਈਂ ਭੁਲਾਇਆ ਨੀ ਉਹਨਾਂ ਡਾਢਾ ਦੁੱਖ ਉਠਾਇਆ ਨੀ,
ਜਾ ਫਿਜੀ ਤੇ ਵੇਖ ਮਲਾਇਆ ਨੀ, ਕੁਲੀ ਬਣ ਕੇ ਰੋਲਣ ਪੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਜੇਹੜੇ ਚਰਖਾ ਬਹੁਤ ਚਲਾਂਦੇ ਨੇ, ਉਹ ਐਸ਼ਾਂ ਪਏ ਉਡਾਂਦੇ ਨੇ,
ਉਹ ਜੱਗ ਵਿੱਚ ਰਾਜ ਕਮਾਂਦੇ ਨੇ,ਜਾ ਵੇਖ ਵਲੈਤਾਂ ਸੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਕਿਉਂ ਫੜ ਲਈ ਉਲਟੀ ਰੀਤ ਕੁੜੇ, ਛੱਡ ਸੁਸਤੀ ਨਾਲ ਪ੍ਰੀਤ ਕੁੜੇ,
ਤੂੰ ਸੁੱਕ ਸੁੱਕ ਬਣੀ ਤਵੀਤ ਕੁੜੇ, ਕੀ ਇਲਮ ਨੇ ਮਾਰੀ ਮਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਤੇਰਾ ਚਰਖਾ ਰੰਗ ਰੰਗੀਲਾ ਨੀ, ਜੋ ਗਾਵੇ ਗੀਤ ਸੁਰੀਲਾ ਨੀ,
ਇਹ ਹੈ ਸਵਰਾਜ ਵਸੀਲਾ ਨੀ, ਕੋਈ ਸਮਝੇ ਵਿਚਲਾ ਤੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਜੇ ਲੋੜ ਹੈ ਮੌਜ ਬਹਾਰਾਂ ਦੀ, ਸਿੱਖ ਜਾਚ ਗੰਢਣ ਤੰਦ ਤਾਰਾਂ ਦੀ,
ਕੀ ਫ਼ਿਕਰ ਤੋਪ ਤਲਵਾਰਾਂ ਦੀ, ਅਸਾਂ ਕਰਨੀ ਨਹੀਂ ਕੁਪੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਛੱਡ ਵਾਧੂ ਮੜਕ ਗਰੂਰੀ ਨੀ, ਨਹੀਂ ਪੌਂਦਾ ਫੈਸ਼ਨ ਪੂਰੀ ਨੀ,
ਗੱਲ ਨਿਭੇ ਨਾ ਬੇਦਸਤੂਰੀ ਨੀ, ਨਹੀਂ ਖਦਰ ਬਾਝੋਂ ਗਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਨਾ ਫਿਰ ਖਾਲੀ ਬੇਕਾਰ ਕੁੜੇ, ਤੇਰੇ ਸੁੰਞੇ ਪਏ ਭੰਡਾਰ ਕੁੜੇ,
ਕਦੇ ਲੈ ਚਰਖੇ ਦੀ ਸਾਰ ਕੁੜੇ, ਗਿਆ ਵਕਤ ਨਾ ਔਂਦਾ ਵਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਹੁਣ ਮਹਿੰਗ ਨਾ ਝਲਿਆ ਜਾਂਦਾ ਹੈ, ਤੇਰਾ ਵਤਨ ਪਿਆ ਕੁਰਲਾਂਦਾ ਹੈ,
ਤੈਨੂੰ ਗਾਂਧੀ ਜੀ ਸਮਝਾਂਦਾ ਹੈ, ਪਤ ਦੇਸ਼ ਦੀ ਤੇਰੇ ਹੱਥ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।
ਸਾਨੂੰ ਭੁਖਿਆਂ ਟੁਕ ਥਿਆਵੇ ਨੀ, ਜੇ ਸੱਠ ਕਰੋੜ ਨਾ ਜਾਵੇ ਨੀ,
ਇਹਨਾਂ ਨਾਨੀ ਸੁਫਨਾ ਆਵੇ ਨੀ, ਜਿਹਨਾਂ ਡਾਢੀ ਚਾਈ ਅਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਹੁਣ ਨੀਂਦ ਮੁਤੀਏ ਜਾਗ ਕੁੜੇ, ਉਠ ਛੇੜ ਤ੍ਰਿੰਝਣ ਦੇ ਰਾਗ ਕੁੜੇ,
ਕਿਤੇ ਖੁਲਣ ਦੇਸ਼ ਦੇ ਭਾਗ ਕੁੜੇ, ਰੱਬ ਕਾਇਆ ਦੇ ਪਲੱਟ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

ਇਹ ਮਖਮਲ ਤੇ ਦਰਿਆਈ ਨੀ, ਜਿਸ ਕਰ ਛੱਡੇ ਕਰਜਾਈ ਨੀ,
ਇਹ ਕੁਲ ਬਜਾਜ ਪਰਾਈ ਨੀ, ਲੈ ਚੁਲ੍ਹੇ ਅੰਦਰ ਘੱਤ ਕੁੜੇ,
ਘਰ ਬੈਠ ਕੇ ਚਰਖਾ ਕੱਤ ਕੁੜੇ, ਲੈ ਗਾਂਧੀ ਵਾਲੀ ਮਤ ਕੁੜੇ।

# ਗਾਂਧੀ ਦਾ ਫੁਰਮਾਨ

ਨਿਰੰਜਨ ਸਿੰਘ

ਆਇਆ ਗਾਂਧੀ ਦਾ ਫੁਰਮਾਨ ਕੁੜੇ,
ਸਭ ਸਈਆਂ ਚਰਖੇ ਡਾਹਨ ਕੁੜੇ।

ਜਦ ਚਰਖਾ ਘੂਕਰ ਪਾਵੇਗਾ, ਸਵੈਰਾਜ ਨੂੰ ਝੱਬ ਬੁਲਾਵੇਗਾ,
ਹੋਵੇ ਉੱਚੀ ਸਾਡੀ ਸ਼ਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਇਸ ਚਰਖੇ ਲੱਠ ਰੰਗੀਲੀ ਏ, ਧੁਣ ਉਠਦੀ ਬੜੀ ਰਸੀਲੀ ਏ,
ਸਾਨੂੰ ਏਸੇ ਦਾ ਹੁਣ ਮਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਇੱਕ ਚਰਖਾ ਸਾਡਾ ਪਿਆਰਾ ਹੈ, ਸੌ ਰੋਗਾਂ ਦਾ ਇੱਕੋ ਚਾਰਾ ਹੈ,
ਮੰਨ ਲਿਆ ਹੈ ਕੁਲ ਜਹਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਏਹੋ ਪੂੰਜੀ ਸਾਡੀ ਭਾਰਤ ਦੀ, ਏਹੋ ਕੁੰਜੀ ਮਿਲਵੀਂ ਤਾਕਤ ਦੀ,
ਕਹਿੰਦੇ ਰਲ ਮਿਲ ਸੱਬ ਬੁਧਵਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਏਹ ਚਰਖਾ ਕਰਮਾਂ ਵਾਲਾ ਹੈ, ਸਾਡੀ ਪਤ ਦਾ ਏਹ ਰਖਵਾਲਾ ਹੈ,
ਘੋਲੀ ਜਿੰਦ ਮੈਂ ਇਸ ਤੋਂ ਜਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਤੇਰੇ ਚਰਖੇ ਏਡੀ ਤਾਕਤ ਹੇ, ਬੱਸ ਚਰਖਾ ਕਾਫ਼ੀ ਆਫਤ ਹੈ,
ਬਗੇ ਹੋ ਗਏ ਮੂੰਹ ਹੈਰਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਜਦ ਚਰਖਾ ਸੂਤ ਕਤੇਸੀ ਨੀ, ਰੰਗ ਜਾਵੇ ਲਾਲ ਮਲੇਸੀ ਨੀ,
ਗੱਡੇ ਹਿੰਦ ਦੇ ਵਿੱਚ ਨਿਸ਼ਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਰਲ ਸਈਆਂ ਛੋਪੇ ਪਾਵੋ ਨੀ, ਵਿੱਚ ਗੀਤ ਕੌਮ ਦੇ ਗਾਵੋ ਨੀ,
ਗੂੰਜ ਉਠੇ ਜਿਮੀਂ ਅਸਮਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਸਾਡਾ ਏਹੋ ਗੋਲੀ ਸਿੱਕਾ ਹੈ, ਹੋਇਆ ਦੁਸ਼ਮਨ ਦਾ ਰੰਗ ਫਿੱਕਾ ਹੈ,
ਸਦ ਚਰਖੇ ਤੋਂ ਕੁਰਬਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

ਹੁਣ ਘਰ ਜੋ ਇਸ ਤੋਂ ਖਾਲੀ ਏ, ਉਹ ਸਮਝੋ ਭੇਡ ਮੂੰਹ ਕਾਲੀ ਏ,
ਹੋਵੇ ਅੱਜ ਕੱਲ੍ਹ ਉਹ ਵੈਰਾਨ ਕੁੜੇ, ਆਇਆ ਗਾਂਧੀ ਦਾ ਫੁਰਮਾਨ ਕੁੜੇ।

## ਸ਼ਾਂਤ ਰਹਿਣਾ ਤੇ ਹੱਥ ਨਾ ਚੁਕਣਾ ਏ




ਰਮਤਾ

ਹਿੰਦ ਮਾਲ ਬਿਦੇਸ਼ੀ ਜੇ ਲੁੱਟ ਲੀਤਾ,
ਅਜੇ ਤੱਕ ਨਾ ਕੀਤਾ ਧਿਆਨ ਲੋਕੋ।
ਰੇਲੀ ਵਰਗਿਆਂ ਅੰਨ ਹੈ ਖਿਚ ਲੀਤਾ,
ਭੁੱਖਾ ਮਰਨ ਲੱਗਾ ਹਿੰਦੁਸਤਾਨ ਲੋਕੋ।
ਧਨ ਦੇਸ਼ ਦਾ ਲੁੱਟ ਕੇ ਗ਼ੈਰ ਲੈ ਗਏ,
ਲੱਠੇ, ਮਲਮਲਾਂ ਦੇ ਭੇਜ ਥਾਨ ਲੋਕੋ।
ਭੰਗ, ਫੀਮ ਤੇ ਦਾਰੂ ਦੇ ਠੇਕਿਆਂ ਨੇ,
ਕੀਤੇ ਨਸ਼ਟ ਕਈ ਖਾਨਦਾਨ ਲੋਕੋ।
ਛਡੋ ਨਸ਼ੇ ਸਭੇ ਸੱਚੀ ਆਣ ਰੱਖੋ,
ਸਿਆਣੇ ਆਖ ਕੇ ਪਏ ਸੁਨਾਣ ਲੋਕੋ।

ਆਪੋ ਵਿੱਚ ਪਾਟੋਧਾੜ ਹਿੰਦੀਆਂ ਨੇ,
ਕਰ ਲਿਆ ਹੈ ਦੇਸ਼ ਵੀਰਾਨ ਲੋਕੋ।
ਝੁਗੇ ਉਹਨਾਂ ਦੇ ਚੌੜ ਚੁਪੱਟ ਹੋ ਗਏ,
ਜਿਹੜੇ ਵਿੱਚ ਕਚਹਿਰੀਆਂ ਜਾਣ ਲੋਕੋ।
ਪੰਚੈਤਾਂ ਛੱਡ ਕਚਹਿਰੀਆਂ ਲੜ ਫੜਿਆ,
ਹਿੰਦੀ ਹੁਣ ਡਾਢੇ ਪਛਤਾਣ ਲੋਕੋ।
ਕਾਲਜ ਅਤੇ ਸਕੂਲਾਂ ਦੀ ਵਿਦਿਆ ਨੂੰ,
ਦੇਸੀ ਪੜ੍ਹ ਗ਼ੁਲਾਮ ਬਣ ਜਾਣ ਲੋਕੋ।
ਸਾਰੇ ਦੁੱਖਾਂ ਦਾ ਇੱਕੋ ਇਲਾਜ ਲੱਭਾ,
ਹਿੰਦੀ ਨਾ-ਮਿਲਵਰਤਨ ਮਲਾਨ ਲੋਕੋ।
ਸ਼ਾਂਤ ਰਹਿਣਾ ਤੇ ਹੱਥ ਨਾ ਚੁਕਣਾ ਏ,
ਸਹਿਣੇ ਪੈਣ ਚਾਹੇ ਤੀਰ ਤੇ ਬਾਣ ਲੋਕੋ।
ਨਫ਼ਰਤ ਕਿਸੇ ਤੋਂ ਰਖੋ ਨਾ ਦਿਲਾਂ ਅੰਦਰ,
ਸੱਚ ਕਹਿਣੋਂ ਨਾ ਰੁਕੇ ਜ਼ਬਾਨ ਲੋਕੋ।
ਧਰ ਪੈਣਾ ਤੇ ਧਰਮ ਨਾ ਛੱਡਣਾ ਏ,
ਯਾਦ ਰੱਖੋ ਇਹ ਗੁਰ ਫ਼ੁਰਮਾਨ ਲੋਕੋ।

# 2. ਦੁੱਖਾਂ ਦੇ ਕੀਰਨੇ

ਫੀਰੋਜ਼ਦੀਨ 'ਸ਼ਰਫ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14842, ਮਿਤੀ 26 ਮਈ 1924 ਦੁਆਰਾ ਜ਼ਬਤ)

## ਕਾਂਗਰਸ ਦਾ ਢੰਡੋਰਾ

ਹੋ ਗਏ ਪ੍ਰੇਸ਼ਾਂ ਗੇਸੂਆਂ ਵਾਂਗ ਕਾਲੇ,
ਅਸੀਂ ਬਿਗੜੇ ਤੇ ਸਾਡੀ ਸਰਕਾਰ ਬਣ ਗਈ।
ਜੀਹਦੇ ਸਿਰ 'ਤੇ ਯੂਰਪ ਅਮੀਰ ਹੋਇਆ,
ਹਾਇ! ਧਰਤੀ ਉਹ ਆਪ ਨਾਦਾਰ ਬਣ ਗਈ।
ਕੀ ਕੀ ਦੱਸੀਏ ਸੜ ਗਿਆ ਜਿਗਰ ਸਾਡਾ,
ਸਾਡੇ ਨਾਲ ਮਸਾਲ ਇਹ ਯਾਰ ਬਣ ਗਈ।
ਬਲਦੀ ਦੇਖ ਕੇ ਲੈਣ ਸੀ ਅੱਗ ਆਈ,
ਘਰ ਬਾਰ ਦੀ ਮਾਲਕ ਹੁਣ ਨਾਰ ਬਣ ਗਈ।

ਲੁੱਟੇ ਗਏ ਤਹਿਜ਼ੀਬ ਦੇ ਪਰਦਿਆਂ ਵਿੱਚ,
ਸ਼ਾਲਾ! ਇੰਝ ਨਾ ਕੋਈ ਬਰਬਾਦ ਹੋਵੇ।
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਮੀਟੀ ਰਵ੍ਹੇਗੀ ਮੁੱਠ ਇਹ ਕਦੋਂ ਤੀਕਰ,
ਰੰਗੇ ਖੂਨ ਸ਼ਹੀਦਾਂ ਕਦ ਖੁੱਲਣਾ ਏਂ।
ਪਤਝੜ ਹਿੰਦ ਵਿੱਚ ਰਵੇਗੀ ਕਦੋਂ ਤੀਕਰ,
ਕਿਸ ਦਿਨ ਬਾਗ਼ ਸਾਡਾ ਫਲਣਾ ਫੁਲਣਾ ਏਂ।
ਖਾਕਸਾਰੀਆਂ ਕਰੋਗੇ ਕਦੋਂ ਤੀਕਰ,
ਕਦ ਤੱਕ ਲਾਲਾਂ ਨੇ ਮਿੱਟੀ ਵਿੱਚ ਰੁਲਣਾ ਏਂ।
ਸ਼ਾਹੀ ਆਪਣੀ ਆਵੇਗੀ ਯਾਦ ਕਿਸ ਦਿਨ,
ਤੁਸਾਂ ਕਦੋਂ ਗ਼ੁਲਾਮੀ ਨੂੰ ਭੁਲਣਾ ਏਂ।

ਰੱਜ ਗਏ ਓ ਡੇਢ ਸੌ ਸਾਲ ਸੌਂ ਸੌਂ,
ਹੁਣ ਤੇ ਆਪਣੀ ਹਸਤੀ ਵੀ ਯਾਦ ਹੋਵੇ,
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਆ ਗਏ ਖੈਰਖਾਹ ਜਦੋਂ ਦੇ ਹਿੰਦ ਅੰਦਰ,
ਇੱਕ ਤੇ ਕਾਲ ਨੇ ਦਿੱਤਾ ਮੂੰਹ ਮੋੜ ਸਾਡਾ।
ਦੂਜੇ ਲੁਟ ਕੇ ਨਾਲ ਬਹਾਨਿਆਂ ਦੇ,
ਕੋਹੰਦੇ ਸਾਲ ਅੰਦਰ ਕਈ ਕਰੋੜ ਸਾਡਾ।
ਤੀਜੇ ਨਿੱਤ ਨਿੱਤ ਨਵੇਂ ਜਲੂਸ ਕੱਢਣ,
ਦਿੱਤਾ ਲੱਕ ਉਚਾਟੀਆਂ ਤੋੜ ਸਾਡਾ।
ਪੁੱਟ ਛੱਡਿਆ ਇਹਨਾਂ ਦੇ ਫੈਸ਼ਨਾਂ ਨੇ,
ਇਹਨਾਂ ਨਾਲ ਨਾ ਨਿਭਦਾ ਏ ਜੋੜ ਸਾਡਾ।

ਜਿੰਨਾ ਨ੍ਹਾਤੇ ਹਾਂ ਉਨਾ ਹੀ ਪੁੰਨ ਜਾਣੋਂ,
"ਨਾ-ਮਿਲਵਰਤਣ" ਦਾ ਅੱਗੋਂ ਜਹਾਦ ਹੋਵੇ,
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਘਰ ਘਰ ਚਰਖਿਆਂ ਦੀ ਕਰੋ ਰਸਮ ਜਾਰੀ,
ਜੇਕਰ ਸਾਹਿਬੋ ਤੁਸੀਂ ਨਹੀਂ ਤੰਗ ਹੋਣਾ।
ਖਫਨ ਲਈ ਮੁਹਤਾਜ ਹਾਂ ਦੂਜਿਆਂ ਦੇ,
ਏਦੋਂ ਵਧ ਕੀ ਹੋਰ ਹੈ ਨੰਗ ਹੋਣਾ।
ਘੂਕਰ ਪਹੁੰਚੀ ਜਦ ਸਾਡਿਆਂ ਚਰਖਿਆਂ ਦੀ,
ਗਰਦਸ਼ ਹੇਠ ਹੈ ਅਹਿਲ ਫਰੰਗ ਹੋਣਾ।
ਡਿਠਾ ਸੂਤ ਜਦ ਸਾਡਾ ਬਰਤਾਨੀਆ ਨੇ,
ਪੂਣੀ ਵਾਂਗ ਹੈ ਉਸ ਦਾ ਰੰਗ ਹੋਣਾ।

ਮਾਨਚੈਸਟਰ ਦੇ ਮਾਨ ਵੀ ਟੁੱਟ ਜਾਸਣ,
ਲੰਕਾ ਸ਼ਾਇਰ ਵੀ ਨਾਲੇ ਬਰਬਾਦ ਹੋਵੇ,
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

ਸਾਨੂੰ ਮਾਰਿਆ ਬੇਇਤਫਾਕੀਆਂ ਨੇ,
ਤਦੋ ਵਿਗੜਿਆ ਕੰਮ ਤੇ ਕਾਜ ਸਾਡਾ।
ਸ਼ਾਨ ਰੱਬ ਦੀ, ਕਰਨ ਹਕੂਮਤਾਂ ਉਹ,
ਜੇਹੜੇ ਭਰਦੇ ਸਨ ਕੱਲ੍ਹ ਖਰਾਜ ਸਾਡਾ।
ਸਹਿ ਸਹਿ ਜ਼ੁਲਮ ਹੁਣ ਨੱਕ 'ਤੇ ਦਮ ਆਯਾ,
ਏਹਦੇ ਬਿਨਾਂ ਨਹੀਂ ਹੋਰ ਇਲਾਜ ਸਾਡਾ।
ਲੈ ਕੇ ਰਹੀਏ ਹੁਣ ਦੋਸਤੋ ਛੱਡੀਏ ਨਾ,
ਹੈ ਪੈਦਾਇਸ਼ੀ ਹੱਕ ਸਵੈਰਾਜ ਸਾਡਾ।

ਖੜਕ ਸਿੰਘ ਤੇ ਗਾਂਧੀ ਵੀ 'ਸ਼ਰਫ' ਕਹਿੰਦੇ,
ਮੁਹੰਮਦ ਅਲੀ ਦਾ ਨਾਲ ਅਰਸ਼ਾਦ ਹੋਵੇ,
ਕਰੋ ਹਿੰਦੀਓ ਰਲ ਕੇ ਕੰਮ ਐਸਾ,
ਸਾਡੀ ਮਾਦਰੇ ਹਿੰਦ ਆਜ਼ਾਦ ਹੋਵੇ।

# 3. ਤੀਰ ਤੂੰਗ

ਵਿਧਾਤਾ ਸਿੰਘ 'ਤੀਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 20095, ਮਿਤੀ 26 ਅਗਸਤ 1924 ਦੁਆਰਾ ਜ਼ਬਤ)

## ਚਰਖਾ

ਪਿਯਾਰੇ ਹਿੰਦੀਓ ਤੁਸਾਂ ਦੇ ਯੁੱਧ ਖਾਤਰ,
ਦਿੱਤਾ ਭੇਜ ਦਰਗਾਹ ਤੋਂ ਸਾਜ ਚਰਖਾ।
ਨਾਲ ਜ਼ਾਲਮਾਂ ਦੇ ਖੂਬ ਜੂਝਸੀ ਏਹ,
ਦੇਸੀ ਦੁਸ਼ਮਨਾਂ ਦੇ ਤਾਈਂ ਭਾਜ ਚਰਖਾ।
ਇਸ ਦੀ ਤੰਦ ਜੰਜੀਰ ਬਲਬੀਰ ਬਣਸੀ,
ਜਕੜ ਵੈਰੀਆਂ ਕਰਸੀ ਮੁਥਾਜ ਚਰਖਾ।
ਸ਼ਹਿਨਸ਼ਾਹ ਜਹਾਨ ਦਾ ਥਾਪ ਦਿੱਤਾ,
ਕਰਕੇ ਤੋਰਿਆ ਹਿੰਦ ਦਾ ਤਾਜ ਚਰਖਾ।

ਮੁਲਕ ਦੇਸ਼ ਆਜ਼ਾਦ ਕਰਾਨ ਖਾਤਰ,
ਆਪ ਕੱਤਿਆ ਗਾਂਧੀ ਮਹਾਰਾਜ ਚਰਖਾ।
ਕੱਢ ਦੇਵਸੀ ਕਫਸ 'ਚੋਂ ਕੈਦੀਆਂ ਨੂੰ,
ਖੋਹਲ ਦੇਵਸੀ ਜ਼ੁਲਮ ਦੇ ਪਾਜ ਚਰਖਾ।
ਦੇਸ਼ ਸੇਵਕਾਂ ਦੀ ਹੋਸੀ ਚਾਹ ਪੂਰੀ,
ਗਾਂਧੀ ਦਾਸ ਦੀ ਰਖਸੀ ਲਾਜ ਚਰਖਾ।
ਸ਼ਹਿਨਸ਼ਾਹ ਜਹਾਨ ਦਾ ਥਾਪ ਦਿੱਤਾ,
ਕਰਕੇ ਤੋਰਿਆ ਹਿੰਦ ਦਾ ਤਾਜ ਚਰਖਾ।

ਕਰਸੀ ਨਾਸ ਬਟੇਰਿਆਂ ਜਾਬਰਾਂ ਦਾ,
ਝਪਟ ਮਾਰਸੀ ਹੋਇਕੇ ਬਾਜ਼ ਚਰਖਾ।
ਕੱਢਸੀ ਮੁਲਕ ਗ਼ੁਲਾਮੀ ਦੀ ਲਹਿਰ ਵਿੱਚੋਂ,
ਲਾਸੀ ਪੋਤ ਹੋ 'ਤੀਰ' ਸਵਰਾਜ ਚਰਖਾ।

ਬਾਣ ਮਾਰਸੀ ਸਬਰ ਦੇ ਤੇਜ ਡਾਢੇ,
ਜਾਂਦੀ ਰੱਖੇਗਾ ਹਿੰਦ ਦੀ ਲਾਜ ਚਰਖਾ।
ਸ਼ਹਿਨਸ਼ਾਹ ਜਹਾਨ ਦਾ ਥਾਪ ਦਿੱਤਾ,
ਕਰਕੇ ਤੋਰਿਆ ਹਿੰਦ ਦਾ ਤਾਜ ਚਰਖਾ।

ਕੱਤੋ ਸੂਤ ਤੇ ਦਿਓ ਖੜਕਾ ਖੱਡੀਆਂ,
ਪੂਰਨ ਕਰੇਗਾ ਆਪ ਦੇ ਕਾਜ ਚਰਖਾ।
ਖੱਦੜ ਤਨ 'ਤੇ ਪਾਣਾ ਜਾਣ ਮਖਮਲ,
ਘਰ ਘਰ ਅੰਦਰ ਦੇਵੇ ਆਵਾਜ਼ ਚਰਖਾ।
ਖੱਫਨ ਆਜਜ਼ਾਂ ਦਾ, ਕੱਫਨ ਮੁਰਦਿਆਂ ਦਾ,
ਭੈਣਾਂ ਬੀਬੀਆਂ ਦੇ ਕੱਤੇ ਦਾਜ ਚਰਖਾ।
ਸ਼ਹਿਨਸ਼ਾਹ ਜਹਾਨ ਦਾ ਥਾਪ ਦਿੱਤਾ,
ਕਰਕੇ ਤੋਰਿਆ ਹਿੰਦ ਦਾ ਤਾਜ ਚਰਖਾ।

# 4. ਪੰਜਾਬੀ ਬੈਂਤੋਂ ਕਾ ਪੋਥਾ ਤੇ ਨਾਲੇ ਬਿਸਮਿਲ ਕੀ ਤੜਪ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5241.ਪੀ.ਬੀ., ਮਿਤੀ 26 ਮਾਰਚ 1930 ਦੁਆਰਾ ਜ਼ਬਤ)

## ਏ ਫਾਲੀਆ ਦੱਸ ਤੂੰ ਫਾਲ ਪਾ ਕੇ

ਅਗਿਆਤ

ਏ ਫਾਲੀਆ ਦੱਸ ਤੂੰ ਫਾਲ ਪਾ ਕੇ,
ਸਾਡੇ ਹਿੰਦੀਆਂ ਨੂੰ ਕਦ ਹੋਸ਼ ਹੋਸੀ?
ਖੱਦਰ ਪਾਵਸਨ ਇਹ ਫੈਸ਼ਨ ਛੋਡ ਕੇ ਤੇ,
ਨਾਲੇ ਹਿੰਦ ਆਜ਼ਾਦ ਦਾ ਜੋਸ਼ ਹੋਸੀ।
ਜਦੋਂ ਛੱਡ ਜਾਸਨ ਪਾਪੀ ਹਿੰਦ ਸਾਡਾ,
ਸਾਡੇ ਸਿਰਾਂ 'ਤੇ ਨਾ ਫੁੱਟ ਦਾ ਦੋਸ਼ ਹੋਸੀ।
ਹਿੰਦ ਉਦੋਂ ਹੀ ਹੋਸੀ ਆਜ਼ਾਦ ਸਾਡਾ,
ਜਿੱਧਰ ਨਜ਼ਰ ਮਾਰੋ ਖੱਦਰਪੋਸ਼ ਹੋਸੀ।

ਵੇਲਾ ਅਜੇ ਵੀ ਹੈ ਸੰਭਲ ਜਾਵਣੇ ਦਾ,
ਅਸੀਂ ਨਾਫ਼ੁਰਮਾਨੀ ਦੇ ਮੋਰਚੇ ਲਾ ਦਿਆਂਗੇ।
ਲੈ ਤੂੰ ਗੋਲੀਆਂ ਰੱਜ ਕੇ ਮਾਰ ਜ਼ਾਲਮ,
ਅਸੀਂ ਛਾਤੀਆਂ ਖੋਲ੍ਹ ਕੇ ਡਾਹ ਦਿਆਂਗੇ।
ਸਾਨੂੰ ਚਾਹ ਹੈ ਪਿਆਰੀ ਆਜ਼ਾਦੀ ਦੀ,
ਦੌਲਤ, ਜਾਨ, ਸਰਬੰਸ ਗੰਵਾ ਦਿਆਂਗੇ।
ਜਿਨ੍ਹਾਂ ਪਾਪੀਆਂ ਹਿੰਦ ਪਲੀਤ ਕੀਤਾ,
ਅਸੀਂ ਕੱਢ ਕੇ ਬਾਹਰ ਦਿਖਾ ਦਿਆਂਗੇ।

ਹਿੰਦੂ, ਸਿੱਖ ਤੇ ਮੁਸਲਮਾਨ ਭਾਈਓ,

ਹਿਰਸ ਹੋਰ ਤੁਹਾਨੂੰ ਮਾਰ ਖਾਣ ਦੀ ਹੈ।
ਸੁੱਤੇ ਰਹੋਗੇ ਘੂਕੀਆਂ ਤਾਣ ਕੇ ਤੇ,
ਏਧਰ ਖੁਸ਼ੀ ਬਹੁਤੀ ਜ਼ੁਲਮ ਕਮਾਣ ਦੀ ਹੈ।
ਜੇਕਰ ਐਵੀਂ ਗ਼ੁਲਾਮੀ ਵਿੱਚ ਫਸ ਬੈਠੇ,
ਸਾਥੋਂ ਖੁੱਸ ਜਾਣੀ ਰੋਟੀ ਖਾਣ ਦੀ ਹੈ।
ਨਾਮ ਨਿਸ਼ਾਨ ਸ਼ਹੀਦਾਂ ਦਾ ਮਿਟ ਜਾਸੀ,
ਚਾਲ ਚੱਲ ਜਾਸੀ ਇੰਗਲਸਤਾਨ ਦੀ ਹੈ।

ਕਿਉਂ ਇੰਗਲੈਂਡ ਦਾ ਯਾਰੋ ਦਿਮਾਗ ਫਿਰਿਆ,
ਕਰਨੋਂ ਟਲਦਾ ਨਹੀਂ ਛੇੜਖਾਨੀਆਂ ਨੂੰ।
ਆਪਣੇ ਆਪ ਨੂੰ ਅਕਲ ਦਾ ਕੋਟ ਸਮਝੇ,
ਬੁਧੂ ਸਮਝਦਾ ਹੈ ਹਿੰਦੁਸਤਾਨੀਆਂ ਨੂੰ।
ਤਿਲਕ, ਦਾਸ ਤੇ ਗਾਂਧੀ ਨੇ ਕਿਹਾ ਸਾਨੂੰ,
ਖੂਬ ਉਹਦੀਆਂ ਸਮਝ ਸ਼ੈਤਾਨੀਆਂ ਨੂੰ।
ਭਾਰਤ ਮਾਤਾ ਦੀ ਜੁੱਤੀ ਦੀ ਨੋਕ ਉੱਤੋਂ,
ਸਦਕੇ ਕਰਾਂ ਸਾਰੇ ਬਰਤਾਨੀਆਂ ਨੂੰ।

# 5. ਦੁੱਖੀ ਦਿਲ ਕੀ ਪੁਕਾਰ ਯਾਨੀ ਪੰਛੀ ਕੀ ਫਰਿਆਦ

ਕਵੀ ਪੰਛੀ

(ਸੰਯੁਕਤ ਪ੍ਰਾਂਤ ਸਰਕਾਰ ਅਧਿਆਦੇਸ਼ ਨੰਬਰ 2318/2665, ਮਿਤੀ 24 ਨਵੰਬਰ 1930 ਦੁਆਰਾ ਜ਼ਬਤ)

## ਸਾਨੂੰ ਸਬਕ ਆਜ਼ਾਦੀ ਵਾਲਾ

ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਨਾਅਰੇ ਲਾਵੋ ਆਜ਼ਾਦੀ ਵਾਲੇ, ਬਣ ਕੇ ਗਾਂਧੀ ਦੇ ਮਤਵਾਲੇ,
ਜੇਕਰ ਜ਼ਾਲਮ ਭੇਜੇ ਜੇਲ੍ਹੀਂ ਜਾਵੋ ਹੱਸ ਹੱਸ ਕੇ,
ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਇੱਕ ਦਿਨ ਹੈ ਜ਼ਰੂਰੀ ਮਰਨਾ, ਤੋਪ ਮਸ਼ੀਨਾਂ ਤੋਂ ਕੀ ਡਰਨਾ,
ਖੁਸ਼ੀ ਨਾਲ ਸੂਲੀ 'ਤੇ ਚੜ੍ਹਨਾ ਜ਼ਾਲਮ ਤਾਈਂ ਦੱਸ ਕੇ,
ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਝੰਡਾ ਉਠਾਸੀ ਆਜ਼ਾਦੀ ਵਾਲਾ, ਹੋਸੀ ਜ਼ਾਲਮ ਦਾ ਮੂੰਹ ਕਾਲਾ,
ਜਦੋਂ ਨਿਕਲੇ ਜ਼ਾਲਮ ਦਾ ਦੀਵਾਲਾ ਆਪ ਜਾਵੇ ਨੱਸ ਕੇ,
ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਅਸਾਂ ਇਨਕਲਾਬ ਬੁਲਾਉਣਾ, ਹਿੰਦੁਸਤਾਨ ਆਜ਼ਾਦ ਕਰਾਉਣਾ,
ਭਾਵੇਂ ਜ਼ਾਲਮ ਮਾਰੇ ਗੋਲੀ ਸੀਨਾ ਕਸ ਕਸ ਕੇ,

ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਹਿੰਦੁਸਤਾਨ ਰਹੇ ਆਜ਼ਾਦ, ਜ਼ਾਲਮ ਗੌਰਮਿੰਟ ਬਰਬਾਦ,
ਬੱਚਾ ਬੱਚਾ ਏਹੋ ਆਖੇ ਭਾਈਓ ਹੱਸ ਹੱਸ ਕੇ,
ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

ਇੱਕ 'ਪੰਛੀ' ਅਰਜ਼ ਗੁਜ਼ਾਰੇ, ਘਰ ਘਰ ਲਾਵੋ ਆਜ਼ਾਦੀ ਨਾਅਰੇ,
ਮਰ ਗਏ ਟੋਡੀ ਬੱਚੇ ਸਾਰੇ ਸਿਆਪਾ ਕਰੋ ਦੱਸ ਕੇ,
ਸਾਨੂੰ ਸਬਕ ਆਜ਼ਾਦੀ ਵਾਲਾ ਗਾਂਧੀ ਗਿਆ ਦੱਸ ਕੇ,
ਨਹੀਂ ਜ਼ਾਲਮ ਕੋਲੋਂ ਡਰਨਾ ਗੋਲੀ ਖਾਵੋ ਹੱਸ ਕੇ।

## ਭਾਰਤ ਦੀ ਚਿੱਠੀ

ਚਿੱਠੀਏ ਦਰਦ ਫਿਰਾਕ ਵਾਲੀਏ
ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਸੁਣ ਚਿੱਠੀਏ ਸਿੱਧੀ ਜੇਲ੍ਹ ਵੱਲ ਜਾਵੀਂ,
ਖੋਲ੍ਹ ਕੇ ਦੁਖੜੇ ਹਿੰਦ ਦੇ ਸੁਣਾਵੀਂ,
ਆਖੀਂ ਤਰਸ ਰਹੇ ਤੇਰੇ ਭਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਜ਼ਾਲਮਾਂ ਨੇ ਡਾਢਾ ਜ਼ੁਲਮ ਕਮਾਇਆ,
ਦੁਖੇ ਦਿਲਾਂ ਨੂੰ ਹੋਰ ਦੁਖਾਇਆ,
ਫੜ ਜੇਲ੍ਹ ਪਾਇਆ ਮੋਤੀ ਲਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਭਾਰਤ ਤਰਸ ਰਹੀ ਦਿਨ ਰਾਤੀਂ,
ਜਾ ਕੇ ਪਿਆਰੇ ਗਾਂਧੀ ਨੂੰ ਆਖੀਂ,
ਜਲਦੀ ਦੇਖ ਮੇਰੇ ਆ ਕੇ ਹਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਨਾਲ ਗੋਲੀ ਕਈ ਮਾਰ ਮੁਕਾਏ,
ਲੱਖਾਂ ਵੀਰ ਜੇਲ੍ਹਾਂ ਵਿੱਚ ਪਾਏ,
ਸਾਡੇ ਦੁਖੀ ਕੀਤਾ ਵਾਲ ਵਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਗਾਂਧੀ ਜੀ ਨੂੰ ਕਹਿਣਾ ਜਾ ਕੇ,
ਕਾਰ ਜ਼ਾਲਮ ਦੀ ਦੇਖੋਂ ਆ ਕੇ,
ਜ਼ਾਲਮ ਲੁਟੀ ਜਾਂਦੇ ਸਾਡੇ ਮਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਐਸਾ ਜੰਗ ਕਦੇ ਨਹੀਂ ਤੱਕਿਆ,
ਕਰ ਕਰ ਜ਼ੁਲਮ ਜ਼ਾਲਮ ਨਹੀਂ ਥੱਕਿਆ,
ਰੱਬਾ ਭੇਜ ਜ਼ਾਲਮਾਂ ਦੇ ਕਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

ਚਿੱਠੀ ਕਹਿੰਦੀ ਧੰਨ ਭਾਗ ਹਮਾਰੇ,
ਗਾਂਧੀ ਦੇ ਜਾ ਕਰਸਾਂ ਦੀਦਾਰੇ,
'ਪੰਛੀ' ਰੋ ਕੇ ਸੁਣਾਵਾਂ ਸਾਰੇ ਹਾਲ ਨੂੰ,
ਚਿੱਠੀਏ ਦਰਦ ਫਿਰਾਕ ਵਾਲੀਏ ਲੈ ਜਾ ਲੈ ਜਾ ਸੁਨੇਹਾ ਗਾਂਧੀ ਲਾਲ ਨੂੰ।

## ਖੱਦਰ ਕੀ ਝਨਕਾਰ

ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਪਹਿਨੋ ਮਾਲ ਸੁਦੇਸ਼ੀ, ਸਾੜੋ ਮਾਲ ਵਿਦੇਸ਼ੀ,
ਛੱਡੋ ਫੈਸ਼ਨ ਫਰੇਸ਼ੀ, ਕਰੋ ਦੇਸ਼ ਦਾ ਰਿਵਾਜ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਘਰ ਘਰ ਚਰਖਾ ਕਤਾਓ, ਪ੍ਰੀਤ ਦੇਸ਼ ਨਾਲ ਲਾਓ,
ਦੂਈ ਦਿਲ 'ਚੋਂ ਮਿਟਾਓ, ਜੇਕਰ ਹੋਣਾ ਆਜ਼ਾਦ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਧਰਮੀ ਦੇਸ਼ ਦੇ ਪਿਆਰੇ, ਰੁਲਦੇ ਜੇਲ੍ਹ ਅੰਦਰ ਸਾਰੇ,

ਜਿਹਨਾਂ ਸੀਸ ਖੱਦਰ ਤੋਂ ਵਾਰੇ, ਰੱਖੋ ਦਿਲਾਂ ਅੰਦਰ ਯਾਦ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਮਾਤਾ ਭੈਣਾਂ ਨੂੰ ਕਹਿਣਾ, ਰੇਸ਼ਮ ਛੱਡ ਦਿਓ ਲੈਣਾ,
ਮੰਨੋ ਗਾਂਧੀ ਜੀ ਦਾ ਕਹਿਣਾ, ਬੋਲੋ ਚਰਖੇ ਦਾ ਰਾਗ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਹਿੰਦੂ, ਸਿੱਖ, ਮੁਸਲਮਾਨ ਸਾਰੇ, ਬਣ ਜਾਓ ਦੇਸ਼ ਦੇ ਪਿਆਰੇ,
ਛੱਡ ਦਿਓ ਖ਼ੂਨ ਦੇ ਫਵਾਰੇ, ਤਦੋਂ ਮਿਲਸੀ ਸਵਰਾਜ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਗੱਲਾਂ ਵਲੈਤ ਵਿੱਚ ਹੋਵਣ, ਜ਼ਾਲਮ ਬੈਠ ਇਕੱਠੇ ਰੋਵਣ,
ਬਾਲ ਸਿਰ ਦੇ ਖੋਵਣ, ਸਾਥੋਂ ਖੁਸਿਆ ਹਿੰਦ ਤਾਜ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

ਨਾਮ ਈਸ਼ਵਰ ਧਿਆ ਕੇ, ਖੱਦਰ ਗਲਾਂ ਵਿੱਚ ਪਾ ਕੇ,
ਤੋਪ ਚਰਖੇ ਦੀ ਬਣਾ ਕੇ, ਕਰ ਦਿਓ ਜ਼ਾਲਮਾਂ ਨੂੰ ਬਰਬਾਦ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

'ਪੰਛੀ' ਖ਼ੂਬ ਉਡਾਰੀਆਂ ਲਾਈਆਂ, ਖਬਰਾਂ ਸਾਰੇ ਦੇਸ਼ ਪੁਚਾਈਆਂ,
ਜ਼ਾਲਮ ਉੱਡਗੇ ਵਾਂਗ ਹਵਾਈਆਂ, ਹਿੰਦ ਹੋ ਗਿਆ ਜੀ ਆਜ਼ਾਦ,
ਖੱਦਰ ਪਹਿਨੋ ਭਾਈਓ ਕਰੋ ਹਿੰਦ ਨੂੰ ਆਜ਼ਾਦ।

## ਭਾਈਓਂ ਕੀ ਆਹ

ਹੁਣ ਆ ਜਾ ਗਾਂਧੀ ਸ਼ੇਰਾ,
ਘਰ ਲੁਟਿਆ ਫਰੰਗੀਆਂ ਤੇਰਾ।

ਜ਼ਾਲਮ ਲੁੱਟ ਕੇ ਲੈ ਗਏ ਮਾਲ, ਹਿੰਦ ਨੂੰ ਕੀਤਾ ਬਹੁਤ ਕੰਗਾਲ,
ਤੂੰ ਕੀਤਾ ਕਿਉਂ ਅਵੇਰਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

ਟੋਡੀ ਬੱਚੇ ਪੀਣ ਸ਼ਰਾਬ, ਜਲਦੀ ਕਰ ਇਹਨਾਂ ਬਰਬਾਦ,
ਜਿਨ੍ਹਾਂ ਪਾਇਆ ਜ਼ੁਲਮ ਦਾ ਘੇਰਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

ਠੇਕੇਦਾਰ ਸ਼ਰਮ ਨਾ ਖਾਂਦੇ, ਦੇਵੀਆਂ ਫੜ ਫੜ ਜੇਲ੍ਹ ਪੁਚਾਂਦੇ,
ਕਰ ਗਰਕ ਇਹਨਾਂ ਦਾ ਬੇੜਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

ਪਾਪੀ ਕਰਦੇ ਜ਼ੁਲਮੀ ਕਾਰ, ਦੌਲਤ ਰਾਮ ਜੋ ਠੇਕੇਦਾਰ,
ਸਿਰ ਬੰਨ੍ਹ ਕਾਰਜ ਦਾ ਸੇਹਰਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

ਅਬਦੁਲ ਵਾਹਦ ਇੱਕ ਪਕਾਵੇ, ਗੌਰਮਿੰਟ ਦਾ ਕਾਹੇ ਬਾਵੇ,
ਜਿਸਦਾ ਉਲੂ ਦਰਕਾ ਚੇਹਰਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

'ਪੰਛੀ' ਰੋਜ ਕਰੇ ਫਰਿਆਦ, ਜਲਦੀ ਹੋਣ ਜ਼ਾਲਮ ਬਰਬਾਦ,
ਕਰ ਗਰਕ ਇਹਨਾਂ ਦਾ ਬੇੜਾ,
ਹੁਣ ਆ ਜਾ ਗਾਂਧੀ ਸ਼ੇਰਾ, ਘਰ ਲੁਟਿਆ ਫਰੰਗੀਆਂ ਤੇਰਾ।

# 6. ਤਕਲੀ ਵਾਲਾ ਗਾਂਧੀ

ਦੇਵ ਰਾਜ 'ਦੇਵ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5752-ਪੀ.ਬੀ., ਮਿਤੀ 28 ਫਰਵਰੀ 1931 ਦੁਆਰਾ ਜ਼ਬਤ)

## ਮਹਾਤਮਾ ਗਾਂਧੀ ਜੀ ਦੀ ਚਿੱਠੀ

ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।
ਆਪਸ ਵਿੱਚ ਫੁਟ ਨਾ ਪਾਓ ਰਖੋ ਪਿਆਰ ਹਿੰਦੀਓ।

ਘਰ ਘਰ ਤੁਸੀਂ ਚਰਖੇ ਚਲਾਓ, ਮਾਲ ਵਲਾਇਤੀ ਨਾ ਮੰਗਵਾਓ,
ਸੁਤਿਆਂ ਤਾਈਂ ਜਲਦ ਜਗਾਓ, ਕਰ ਪਰਚਾਰ ਹਿੰਦੀਓ,
ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

ਮੰਨੋ ਮੇਰੀ ਅਰਜ਼ ਨਾਦਾਨੋ, ਹੁਣ ਤੇ ਆਪਦਾ ਆਪ ਪਛਾਨੋ,
ਕੱਢੋ ਗ਼ੁਲਾਮੀ ਐਸ ਜਹਾਨੋਂ, ਸੋਚ ਵਿਚਾਰ ਹਿੰਦੀਓ,
ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

ਜੇ ਨਾ ਅਜੇ ਵੀ ਹੋਸ਼ ਸੰਭਾਲੀ, ਦੁਸ਼ਮਨ ਲੁੱਟ ਕਰਸੀ ਘਰ ਖਾਲੀ,
ਹੋਸੀ ਡਾਢੀ ਫਿਰ ਪਾਮਾਲੀ, ਵਿੱਚ ਸੰਸਾਰ ਹਿੰਦੀਓ,
ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

ਅੱਜ ਵੀ ਵਕਤ ਹੈ ਦੇਸ਼ ਸੰਭਾਲੋ, ਗੀਟੀਆਂ ਗੋਸ਼ੇ ਬੈਠ ਨਾ ਗਾਲੋ,
ਕਾਂਗਰਸ ਵਾਲਿਆਂ ਸਿਰੀਂ ਉਠਾ ਲੋ, ਨਾਲ ਸਤਿਕਾਰ ਹਿੰਦੀਓ,
ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

ਕਸਮਾਂ ਖਾ ਕੇ ਹੋਵੋ ਤਿਆਰ, ਰਹਿਵੇ ਨਾ ਹਿੰਦ ਵਿੱਚ ਕੋਈ ਬਦਕਾਰ,
ਡਾਕੂ ਚੋਰ ਨੂੰ ਦੇ ਫਿਟਕਾਰ, ਕੱਢੋ ਬਾਹਰ ਹਿੰਦੀਓ,

ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

ਏਹੋ 'ਦੇਵ' ਮੇਰੀ ਅਰਜ਼ੋਈ, ਖੱਦਰ ਬਿਨਾਂ ਦਿਸੇ ਨਾ ਕੋਈ,
ਹਿੰਦ ਵਿੱਚ ਦਿਸੇ ਖਾਰ ਨਾ ਕੋਈ, ਖਿਲੇ ਗੁਲਜ਼ਾਰ ਹਿੰਦੀਓ,
ਚਿੱਠੀ ਗਾਂਧੀ ਦੀ ਅੱਜ ਆਈ ਹੁਸ਼ਿਆਰ ਹਿੰਦੀਓ।

## ਸ਼ਾਹੀ ਨੌਕਰ ਤੇ ਉਸ ਦੀ ਔਰਤ ਦੇ ਸਵਾਲ ਜਵਾਬ

ਔਰਤ: ਹੁਣ ਬੋਸਕੀ ਅਸਾਂ ਨਹੀਂ ਪਾਉਣੀ ਖੱਦਰ ਸਰੀਰ ਧਾਰਨਾ,
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।
ਬਾਬੂ: ਏਹ ਆਵਾਜ਼ ਕੱਢੀਂ ਨਾ ਮੂੰਹ ਤੇ ਪਾਸੇ ਤੇਰੇ ਭੰਨ ਦੇਊਂਗਾ,
ਅੜੀਏ!
ਨੀ ਲੱਗ ਪਿੱਛੇ ਲੋਕਾਂ ਦੇ ਨਾ ਦੁੱਖ ਭਰੀਏ।
ਔਰਤ: ਅਸਾਂ ਨਾਲ ਮੁਲਕ ਦੇ ਰਹਿਣਾ ਗਾਂਧੀ ਪਿੱਛੇ ਤਨ ਵਾਰਨਾ,
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।
ਬਾਬੂ: ਆਖੇ ਲਗ ਜਾ ਕੁਪੱਤੀਏ ਨਾਰੇ ਰੋਜ਼ੀ ਕਿਉਂ ਖੁਹਾਣ ਲੱਗੀ ਏਂ,
ਅੜੀਏ!
ਨੀ ਲੱਗ ਪਿੱਛੇ ਲੋਕਾਂ ਦੇ ਨਾ ਦੁੱਖ ਭਰੀਏ।
ਔਰਤ: ਸਾਨੂੰ ਰੋਜ਼ੀ ਦਾ ਫ਼ਿਕਰ ਨਾ ਕਾਈ ਸੱਚਿਆਂ ਦਾ ਲੜ ਫੜਣਾ,
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।
ਬਾਬੂ: ਜਦੋਂ ਟੁੱਟ ਗਈ ਨੌਕਰੀ ਮੇਰੀ ਤੇ ਬੁਰਾ ਤੇਰਾ ਹਾਲ ਹੋਵੇਗਾ,
ਅੜੀਏ!
ਨੀ ਲੱਗ ਪਿੱਛੇ ਲੋਕਾਂ ਦੇ ਨਾ ਦੁੱਖ ਭਰੀਏ।
ਔਰਤ: ਮੇਰਾ ਹਾਲ ਬੁਰਾ ਕਿਉਂ ਹੋਣਾ ਪੌਡਰਾਂ ਨੇ ਲਾਉਣਾ ਪਾਰ ਨਾ,
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।
ਬਾਬੂ: ਆਖੇ ਲੱਗ ਜਾ ਨਹੀਂ ਤੇ ਪਛਤਾਵੇਂਗੀ ਮੌਜ ਨਾ ਏਹ ਫੇਰ ਲੱਭਣੀ,

ਅੜੀਏ!
ਨੀ ਲੱਗ ਪਿੱਛੇ ਲੋਕਾਂ ਦੇ ਨਾ ਦੁੱਖ ਭਰੀਏ।
ਔਰਤ: ਮੈਨੂੰ ਫ਼ਿਕਰ ਮੂਲ ਨਾ ਕਾਈ ਹੌਸਲਾ ਨਾ ਮੂਲ ਹਾਰਨਾ
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।
ਟੋਡੀ ਅਸਾਂ ਨਾ ਕਿਸੇ ਤੇ ਅਖਵਾਨਾ 'ਦੇਵ' ਤਾਅਨਾ ਨਾ ਸਹਾਰਨਾ,
ਬਾਬੂ!
ਹਿੰਦ ਦੇ ਵੈਰੀਆਂ ਨੂੰ ਨਹੀਂ ਉਭਾਰਨਾ।

## ਦੁਨੀਆ ਰਹਿੰਦੀ ਨਾ

ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।
ਮੰਨ ਤੇਰੀ ਆਗਿਆ ਨੂੰ ਲੋਕੀਂ ਡਾਂਗਾਂ ਬੈਤਾਂ ਖਾਵਨ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।
ਸ਼ਾਂਤੀ ਦੀ ਵਿੱਚ ਜੰਗ ਦੇ ਕਈ ਲਾਲ ਸ਼ਹੀਦ ਕਰਾਏ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।

ਹਿੰਦੀ ਤੇਰੀ ਮਾਲਾ ਫੇਰਦੇ ਬੱਚੇ, ਬਿਰਧ ਸਭੀ ਨਰ, ਨਾਰੀ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।
ਤਕਲੀ ਚਲਾਨ ਵਾਲਿਆ ਤੇਰਾ ਮਹਾਰਾਜ ਰਖਵਾਲਾ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।

ਬੇੜਾ ਜੇਹੜਾ ਠੇਲਿਆ ਈ ਰੱਖੀਂ ਸਿਦਕ ਤੇ ਪਾਰ ਲੰਘਾਈਂ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।

ਜੇਹੜੇ ਅੱਜ ਜ਼ੁਲਮ ਹੋਂਵਦੇ ਅੱਖੀਂ ਤੱਕ ਦੁਸ਼ਮਨ ਘਬਰਾਂਦੇ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।

ਜੇਲ੍ਹ ਵਿੱਚ ਜਾਣ ਵਾਲਿਆ ਤੇਰੇ ਪਿੱਛੇ ਹਿੰਦ ਹੈ ਸਾਰੀ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।
ਭਾਰਤ ਮਾਂ ਵਾਰੀ ਜਾਂਵਦੀ ਤੇਰੀ ਦੇਖ ਦੇਖ ਕੁਰਬਾਨੀ,
ਦੁਨੀਆ ਰਹਿੰਦੀ ਨਾ ਸਵਰਾਜ ਬਿਨਾਂ
ਬਾਬਾ ਵੇ ਤੱਕਲੀ ਫੇਰ, ਵਿੱਚ ਸੂਤਰ ਦੇ ਦੁਸ਼ਮਨ ਘੇਰ।

# 7. ਗਾਂਧੀ ਗਾਇਨ

ਦੇਵ ਰਾਜ 'ਦਵੇਸ਼ਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5754-ਪੀ.ਬੀ., ਮਿਤੀ 28 ਫਰਵਰੀ 1931 ਦੁਆਰਾ ਜ਼ਬਤ)

## ਖੱਦਰ ਮਲਮਲ ਦਾ ਝਗੜਾ

ਖੱਦਰ: ਹੁਣ ਦਾਲ ਤੇਰੀ ਨਹੀਂ ਗਲਣੀ ਮੇਰੇ ਵਿੱਚ ਘਰ ਦੇ,
ਅੜੀਏ!
ਨੀ ਤੂੰ ਮੈਨੂੰ ਚੂਪ ਲਿਆ ਮੱਥਾ ਸੜੀਏ।
ਮਲਮਲ: ਮੈਨੂੰ ਸੇਠ ਤੇ ਅਫ਼ਸਰ ਪਾਂਦੇ ਤੂੰ ਸ਼ਿੰਗਾਰ ਚੂੜ੍ਹਿਆਂ ਦਾ,
ਖੱਦਰਾ!
ਪੰਜਾਬੋਂ ਕੱਢ ਦੇਊਂਗੀ ਹੋ ਜਾ ਪਧਰਾ।
ਖੱਦਰ: ਆ ਕੇ ਕਾਠੀ ਤੂੰ ਮੇਰੇ 'ਤੇ ਪਾਈ ਤੇਰੇ ਭਾਗ ਫਿਰੇ,
ਅੜੀਏ!
ਨੀ ਤੂੰ ਮੈਨੂੰ ਚੂਪ ਲਿਆ ਮੱਥਾ ਸੜੀਏ।
ਮਲਮਲ: ਸੇਵਾ ਤੇਰੀ ਮੈਂ ਰੱਜ ਕੇ ਕੀਤੀ ਤੇ ਬਾਹਰ ਨਾ ਜਾਣ ਦਿੱਤਾ,
ਖੱਦਰਾ!
ਪੰਜਾਬੋਂ ਕੱਢ ਦੇਊਂਗੀ ਹੋ ਜਾ ਪਧਰਾ।
ਖੱਦਰ: ਘਰ ਮੇਰਾ ਹੈ ਪੰਜਾਬ ਕਦੀਮੀ ਆ ਕੇ ਡੇਰਾ ਤੂੰ ਜਮਾ ਲਿਆ,
ਅੜੀਏ!
ਨੀ ਤੂੰ ਮੈਨੂੰ ਚੂਪ ਲਿਆ ਮੱਥਾ ਸੜੀਏ।
ਮਲਮਲ: ਤੈਨੂੰ ਸ਼ਰਮ ਹਯਾ ਨਾ ਆਵੇ ਬੇਸ਼ਰਮਾਂ ਡੁਬ ਮਰ ਵੇ,
ਖੱਦਰਾ!
ਪੰਜਾਬੋਂ ਕੱਢ ਦੇਊਂਗੀ ਹੋ ਜਾ ਪਧਰਾ।
ਖੱਦਰ: ਮੈਨੂੰ ਸ਼ਰਮ ਕਿਉਂ ਕਿਤੇ ਆਵੇ ਨੀ ਘਰ ਵਿੱਚ ਬੈਠ ਆਪਣੇ,
ਅੜੀਏ!

ਨੀ ਤੂੰ ਮੈਨੂੰ ਚੂਪ ਲਿਆ ਮੱਥਾ ਸੜੀਏ।

ਮਲਮਲ: ਮੈਨੂੰ ਜੰਟਲਮੈਨ ਸਭ ਚਾਂਹਵਦੇ ਫਿਟ ਮੂੰਹ ਤੈਨੂੰ ਆਖਦੇ,
ਖੱਦਰਾ!
ਪੰਜਾਬੋਂ ਕੱਢ ਦੇਊਂਗੀ ਹੋ ਜਾ ਪਧਰਾ।

ਖੱਦਰ: ਹੁਣ ਲੰਘ ਗਏ ਵੇਲੇ ਉਹ ਕਿਤਨੇ ਨੀ ਹੁਣ ਤੂੰ ਪੁਰਾਣੀ ਹੋ ਗਈ,
ਅੜੀਏ!
ਨੀ ਤੂੰ ਮੈਨੂੰ ਚੂਪ ਲਿਆ ਮੱਥਾ ਸੜੀਏ।

ਮਲਮਲ: ਬਾਜ ਆ ਜਾ ਨਾ ਝਗੜ ਮੁਸ਼ਟੰਡਿਆ 'ਦੇਵ' ਦਾ ਹੈ ਸੋਂਹਦਾ
ਚਾਦਰਾ, ਖੱਦਰਾ!
ਪੰਜਾਬੋਂ ਕੱਢ ਦੇਊਂਗੀ ਹੋ ਜਾ ਪਧਰਾ।

## ਗਾਂਧੀ ਬਾਬਾ ਲੂਣ ਵਾਲਿਆ

ਅਸੀਂ ਕੱਪੜਾ ਵਲਾਇਤੀ ਨਹੀਂ ਪਾਉਣਾ ਤੇ ਖੱਦਰ ਸਰੀਰ ਧਾਰਨਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਅਸੀਂ ਮੱਦਦ ਭਰਾਵਾਂ ਦੀ ਕਰਨੀ ਤੇ ਵੀਰਾਂ ਨੂੰ ਨਹੀਂ ਭੁੱਖੇ ਮਾਰਨਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਓਹ ਜਹਾਜ ਵਲੈਤ ਦਾ ਆਉਂਦਾ ਤੇ ਅਸਾਂ ਏਹਨੂੰ ਪਰ੍ਹੇ ਸਾੜਨਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਹੁਣ ਪੌਡਰ ਪਾਡਰ ਨਹੀਂ ਲਾਵਣੇ ਤੇ ਨਾ ਹੀ ਵਾਲਾਂ ਨੂੰ ਸੰਵਾਰਨਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਜਿੱਥੇ ਪਾਣੀ ਦੀ ਛਿਟ ਨਾ ਲੱਭੇ ਤੇ ਪਾਪੀਆਂ ਨੂੰ ਓਥੇ ਮਾਰਨਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਅਸੀਂ ਮੂਲ ਨਾ ਅਦਾਲਤੀਂ ਜਾਣਾ ਇਹਨਾਂ ਨੂੰ ਨਾ ਟੁਕ ਪਾਵਣਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

ਹੁਣ ਹੁਕਮ 'ਦੇਵ' ਦਾ ਮੰਨ ਕੇ ਗਾਂਧੀ ਪਿੱਛੇ ਲੱਗ ਜਾਵਣਾ,
ਛਈ- ਗਾਂਧੀ ਬਾਬਾ ਲੂਣ ਵਾਲਿਆ।

# ਜਾ ਆਖ ਹਵਾਏ ਨੀ

ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ,
ਭਾਰਤ ਮਾਂ ਵੱਲੋਂ ਇਹ ਜਾ ਦੇਵੇ ਨੀ ਸੁਨੇਹਾ ਦੌੜ ਕੇ।

ਜੇਲ੍ਹ ਦੇ ਵਿੱਚ ਤੂੰ ਕਹਿ ਦੇਈਂ ਜਾ ਕੇ ਬਿਲਕੁਲ ਨਾ ਘਬਰਾਵੀਂ,
ਸਾਰਾ ਮੇਰਾ ਇਹ ਸੰਦੇਸ਼ਾ ਗਾਂਧੀ ਨੂੰ ਜਾ ਸੁਣਾਵੀਂ,
ਹਿੰਦ ਤੇਰੇ ਪਿੱਛੇ ਹੈ ਮਹਾਤਮਾ, ਸਭ ਬੈਠੇ ਨੇ ਆਸਾਂ ਜੋੜ ਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

ਜੋ ਤੂੰ ਫੈਸਲਾ ਕਰੇਂਗਾ ਬੱਚਾ ਉਹ ਮਨਜ਼ੂਰ ਹੈ ਸਭ ਨੂੰ,
ਐਪਰ ਗੱਲ ਮੁਕਾਵਣ ਵੇਲੇ ਅਗਵਾਹ ਰੱਖੀਂ ਤੂੰ ਰੱਬ ਨੂੰ,
ਨਹੀਂ ਤੇ ਉਹ ਨੱਸ ਜਾਵਣਗੇ, ਮਹਾਤਮਾ, ਮੈਨੂੰ ਕੰਢੇ ਸੜਨ ਨੂੰ ਛੋੜ ਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

ਲੱਖ ਸਪਰੂ ਤੇ ਜਾਇਕਰ ਭਾਵੇਂ ਪਾਸ ਤੇਰੇ ਚੱਲ ਆਵਨ,
ਡਾਇਰ ਜੇਹੇ 'ਨੇਕਚਲਨ' ਪਏ ਕੇਤੇ ਆ ਸਮਝਾਵਨ,
ਅਹਿਦ ਆਪਣਾ ਤੋੜੀਂ ਨਾ ਮਹਾਤਮਾ, ਨਾ ਆਵੀਂ ਆਜ਼ਾਦੀ ਛੋੜਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

ਲਾਜਪਤ ਰਾਇ ਤੇ ਦਾਸ ਸ਼ਹੀਦ ਦੀ ਯਾਦ ਨਾ ਦਿਲੋਂ ਭੁਲਾਵੀਂ,
ਭਗਤ ਸਿੰਘ ਤੇ ਦੱਤ ਦੀ ਮੁਸੀਬਤ ਭੁੱਲ ਨਾ ਗਾਂਧੀ ਜਾਵੀਂ,
ਪਿੱਛੇ ਕਦਮ ਹਟਾਵੀਂ ਨਾ ਮਹਾਤਮਾ, ਮੂੰਹੋਂ ਕੱਢੇ ਸੁਖਨ ਨੂੰ ਤੋੜ ਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

ਗੋਲਮੇਜ਼ ਵਿੱਚ ਜਾ ਕੇ ਸ਼ਾਮਲ ਜੇ ਤੂੰ ਹੋਵੀਂ ਪਿਆਰੇ,
ਖੋਲ ਕੇ ਦੁੱਖ ਭਾਰਤ ਦੇ ਤੂੰ ਇਹਨਾਂ ਨੂੰ ਦੱਸੀਂ ਸਾਰੇ,
ਹਿੰਦੀ ਦੁੱਖ ਕਿਉਂ ਭਰਦੇ ਨੇ ਮਹਾਤਮਾ, ਪੁੱਛੀਂ ਜਾਰਜ ਤੋਂ ਇਹ ਬੋੜਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

ਬੈਠੇ ਨੇ ਹਿੰਦੀ ਵਿੱਚ ਉਡੀਕਾਂ ਧਿਆਨ ਤੇਰੇ ਵੱਲ ਲਾਈ,
ਪਲ ਪਲ ਛਿਨ ਛਿਨ ਤੈਨੂੰ ਗਾਵਨ ਹੋਰ ਨਾ ਸੁਝਦਾ ਕਾਈ,
ਕਦ 'ਦੇਵ' ਹੁਣ ਆਓਗੇ ਮਹਾਤਮਾ, ਮਾਂ ਭਾਰਤ ਦੇ ਕੋਲ ਦੌੜਕੇ,
ਜਾ ਆਖ ਹਵਾਏ ਨੀ ਹੱਥ ਗਾਂਧੀ ਜੀ ਨੂੰ ਜੋੜ ਕੇ।

# 8. ਅਜ਼ਾਦੀ ਦੇ ਗੀਤ

ਦੇਵ ਰਾਜੇ 'ਦੇਵ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5754-2-ਪੀ.ਬੀ., ਮਿਤੀ 28 ਫਰਵਰੀ 1931
ਦੁਆਰਾ ਜ਼ਬਤ)

## ਇਨਕਲਾਬ

ਇੱਕ ਦਿਨ ਐਸਾ ਭੀ ਹੈ ਆਣਾ ਗਾਂਧੀ ਜੀ ਫੁਰਮਾਂਦੇ ਨੇ, ਇਨਕਲਾਬ।
ਉਹ ਭੀ ਮਿਲਸਨ ਨਾਲ ਅਸਾਡੇ ਦਿਨ ਉਹ ਭੀ ਪਏ ਆਂਦੇ ਨੇ, ਇਨਕਲਾਬ।

ਭਾਈ ਭੈਣਾਂ ਉਪਰ ਹਿੰਦ ਵਿੱਚ ਜੇਹੜੇ ਜ਼ੋਰ ਅਜ਼ਮਾਂਦੇ ਨੇ, ਇਨਕਲਾਬ।
ਵਕਤ ਆਇਆ ਤੇ ਦੱਸ ਦਿਆਂਗੇ ਦੇਖਣਾ ਕਿਧਰ ਜਾਂਦੇ ਨੇ, ਇਨਕਲਾਬ।

ਅੱਜ ਤੇ ਸ਼ਾਂਤਮਈ ਦਾ ਸਾਨੂੰ ਗਾਂਧੀ ਜੀ ਸਬਕ ਪੜ੍ਹਾਂਦੇ ਨੇ, ਇਨਕਲਾਬ।
'ਦੇਵ' ਤਸ਼ੱਦਦ ਕਦੀ ਨਾ ਹੋਸੀ ਲੋਕ ਪਏ ਹੁਣ ਆਂਹਦੇ ਨੇ, ਇਨਕਲਾਬ।

## ਗਾਂਧੀ ਲੰਗੋਟੀ ਵਾਲਿਆ

ਭਾਰਤ ਮਾਂ ਤੇਰੇ ਤੋਂ ਵਾਰੀ ਗਾਂਧੀ ਲੰਗੋਟੀ ਵਾਲਿਆ,
ਸੌ ਸੌ ਵਾਰ ਜਾਵੇ ਬਲਿਹਾਰੀ ਗਾਂਧੀ ਲੰਗੋਟੀ ਵਾਲਿਆ।

ਕੀਤੀ ਕੁਰਬਾਨੀ ਤੂੰ ਭਾਰੀ, ਅਸ਼ ਅਸ਼ ਕਰੇ ਖਲਕਤ ਪਈ ਸਾਰੀ,
ਪੁੱਤਰ ਤਿੰਨ ਤੇ ਚੌਥੀ ਨਾਰੀ, ਹਿੱਸਾ ਸਭ ਨੇ ਪਾ ਲਿਆ,
ਭਾਰਤ ਮਾਂ ਤੇਰੇ ਤੋਂ ਵਾਰੀ ਗਾਂਧੀ ਲੰਗੋਟੀ ਵਾਲਿਆ।

ਭਗਤੀ ਭਗਤ ਸਿੰਘ ਦੀ ਨਿਆਰੀ, ਖਲਕਤ ਗਾਵੇ ਦੱਤ ਵੀ
ਸਾਰੀ,ਦੁਸ਼ਮਨ ਜ਼ੁਲਮ ਉਠਾ ਕੇ ਭਾਰੀ, ਇਹਨਾਂ ਨੂੰ ਜੇਲ੍ਹ ਪਾ ਲਿਆ,

ਭਾਰਤ ਮਾਂ ਤੇਰੇ ਤੋਂ ਵਾਰੀ ਗਾਂਧੀ ਲੰਗੋਟੀ ਵਾਲਿਆ।

ਨਹਿਰੂ ਉਠਿਆ ਫਿਰ ਭਬਕਾਰ, ਆ ਕੇ ਲਈ ਮੁਲਕ ਦੀ ਸਾਰ,
ਚੁਭਿਆ ਫਿਰ ਦੁਸ਼ਮਨ ਨੂੰ ਖਾਰ, ਉਹਨਾਂ ਵੀ ਅੱਗੇ ਲਾ ਲਿਆ,
ਭਾਰਤ ਮਾਂ ਤੇਰੇ ਤੋਂ ਵਾਰੀ ਗਾਂਧੀ ਲੰਗੋਟੀ ਵਾਲਿਆ।

ਹੁਣ 'ਦੇਵ' ਨੇ ਅਰਜ਼ ਗੁਜ਼ਾਰੀ, ਬਣ ਜਾਓ ਲੀਡਰ ਸਭ ਨਰ ਨਾਰੀ,
ਕਰੋ ਹੁਣ ਕੋਈ ਨਾ ਇੰਤਜ਼ਾਰੀ, ਭਾਰਤ ਦੇ ਮਤਵਾਲਿਆ,
ਭਾਰਤ ਮਾਂ ਤੇਰੇ ਤੋਂ ਵਾਰੀ ਗਾਂਧੀ ਲੰਗੋਟੀ ਵਾਲਿਆ।

# 9. ਨਾਅਰਾ-ਏ-ਜੰਗ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 6128-ਪੀ.ਬੀ., ਮਿਤੀ 3 ਸਤੰਬਰ 1931 ਦੁਆਰਾ ਜ਼ਬਤ)

## ਮਾਲ ਵਿਦੇਸ਼ੀ ਬੰਦ ਕਰਾਵਾਂਗੇ

ਅਗਿਆਤ

ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਅਸਾਂ ਹੁਣ ਕਦਮ ਪਿਛਾਂਹ ਨਹੀਂ ਧਰਨਾ,
ਮੌਤੋਂ ਮੂਲ ਅਸਾਂ ਨਹੀਂ ਡਰਨਾ,
ਲਾਠੀਆਂ ਚੱਲਣ ਗੋਲੀਆਂ ਵਰਸਨ ਹਿੱਕਾਂ ਅੱਗੇ ਡਾਹਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਹੁਣ ਅਸੀਂ ਜੇਲ੍ਹਾਂ ਤੋਂ ਨਹੀਂ ਡਰਦੇ,
ਫਾਂਸੀ ਦਾ ਕੁਛ ਗਮ ਨਹੀਂ ਕਰਦੇ,
ਵਾਂਗ ਪਤੰਗਿਆਂ ਰੌਸ਼ਨ ਸ਼ਮਾਂ ਆਜ਼ਾਦੀ 'ਤੇ ਜਲ ਜਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਸਾਨੂੰ ਸੱਚੀ ਹੁਬ ਵਤਨ ਦੀ,
ਖਾਤਰ ਵਤਨ ਆਜ਼ਾਦ ਕਰਨ ਦੀ,
ਭੈਣਾਂ ਭਾਈ ਬੱਚੇ ਕਰ ਕੁਰਬਾਨ ਦਿਖਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਹਰਬਾ ਅਦਮ ਤਸ਼ੱਦਦ ਕਰਕੇ,

ਹੱਥ ਵਿੱਚ ਢਾਲ ਸਬਰ ਦੀ ਫੜਕੇ,
ਲੜ ਕੇ ਅਦਮ ਤਸ਼ੱਦਦ ਦੀ ਜੰਗ ਮਿਲਕੇ ਧੁੰਮਾਂ ਪਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਤੋਪਾਂ ਦੀ ਥਾਂ ਚਰਖੇ ਡਾਹ ਕੇ,
ਗੋਲੇ ਸੂਤਰ ਦੇ ਵਰਸਾ ਕੇ,
ਲੰਕਾਸ਼ਾਇਰ ਦੇ ਬਾਜ਼ਾਰਾਂ ਅੰਦਰ ਘਰ ਘਰ ਰੋਣੇ ਪਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਮਾਲ ਵਿਦੇਸ਼ੀ ਆਉਣ ਨਹੀਂ ਦੇਣਾ,
ਪੈਸਾ ਇੰਗਲੈਂਡ ਜਾਣ ਨਹੀਂ ਦੇਣਾ,
ਏਥੇ ਵੀ ਬਿਸਕੁਟ ਕੇਕ ਨਾ ਖਾਵਣ ਜੋ ਰੱਜ ਅਸੀਂ ਖਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

ਮਾਲ ਵਿਦੇਸ਼ੀ ਨਾ ਮੰਗਵਾਓ,
ਸੁਣ ਲਓ ਤੁਸੀਂ ਬਜਾਜ ਭਰਾਓ,
ਜੇਕਰ ਮੰਨ ਲੋਂ ਤਾਂ ਗੱਲ ਚੰਗੀ ਨਹੀਂ ਤਾਂ ਪਿਕਟਿੰਗ ਲਾਵਾਂਗੇ,
ਆਪਣੀਆਂ ਜਾਨਾਂ ਦੇ ਕੇ ਮਾਲ ਵਿਦੇਸ਼ੀ ਬੰਦ ਕਰਾਵਾਂਗੇ,
ਆਪਣੀ ਕੌਮ ਮੁਲਕ ਦੀ ਖਾਤਰ ਬਹਿਕੇ ਮਾਰਾਂ ਖਾਵਾਂਗੇ।

## ਕੀ ਖੌਫ ਦਿਖਾਂਦੇ ਓ?

ਅਗਿਆਤ

ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖੌਫ ਵਿਖਾਂਦੇ ਓ?

ਕਿਧਰੇ ਗੋਲੀਆਂ ਫੌਜ ਚਲਾਉਂਦੀ,
ਕਿਧਰੇ ਲਾਠੀਆਂ ਪੁਲਿਸ ਘੁਕਾਉਂਦੀ,

ਬੇਕੱਸ ਹਿੰਦੁਸਤਾਨੀਆਂ 'ਤੇ ਕੇਡੇ ਜ਼ੁਲਮ ਕਮਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

ਆਏ ਚੰਗੇ ਤੁਸੀਂ ਮਹਿਮਾਨ,
ਸਾਡਾ ਲੁਟ ਲਿਆ ਹਿੰਦੁਸਤਾਨ,
ਜੇਕਰ ਮੰਗਦੇ ਹਾਂ ਹੱਕ ਅਪਨਾ ਅੱਖਾਂ ਕੱਢ ਵਿਖਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

ਖਾਨ ਬਹਾਦਰ ਤੇ ਰਾਇ ਸਾਹਬੋ,
ਦੌਲਤਮੰਦੋ ਹੋਰ ਬਜਾਜੋ,
ਸਾਨੂੰ ਤੁਸਾਂ ਗ਼ੁਲਾਮ ਬਣਾਇਆ ਜੇਕਰ ਸੱਚ ਪੁਛਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

ਮਾਲ ਵਿਦੇਸ਼ੀ ਦਿਓ ਬਿਖਾਰੋ,
ਕੁਛ ਤਾਂ ਦਿਲ ਵਿੱਚ ਸੋਚ ਵਿਚਾਰੋ,
ਅਪਨੇ ਨਿਜ ਦੀ ਖਾਤਰ ਕੌਮ ਦੇ ਗਲ 'ਤੇ ਛੁਰੀ ਚਲਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

ਹਿੰਦੁਸਤਾਨ 'ਤੇ ਰਹਿਮ ਖਾਵੋ,
ਭਾਈ ਬੇਟੇ ਨਾ ਮਰਵਾਵੋ,
ਮਾਲ ਵਿਦੇਸ਼ੀ ਤੁਸੀਂ ਮੰਗਾ ਕੇ ਸਾਡੇ ਲਹੂ ਨਹਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

ਏਸੇ ਖਾਤਰ ਅਰਜ਼ ਅਲਾਵੇ,
ਗੱਲਾਂ ਸੱਚੀਆਂ ਆਖ ਸੁਣਾਵੇ,
ਅਪਨੀ ਹੱਥੀਂ ਤੁਸੀਂ ਭਰਾਵੋ ਬੇਇਜ਼ਤੀ ਕਰਵਾਂਦੇ ਓ,
ਸਾਨੂੰ ਤੋਪਾਂ ਤੇ ਤਲਵਾਰਾਂ ਦਾ ਕੀ ਰੋਅਬ ਵਿਖਾਂਦੇ ਓ?
ਸਾਨੂੰ ਬੇੜੀਆਂ ਤੇ ਹੱਥਕੜੀਆਂ ਦਾ ਕੀ ਖ਼ੌਫ ਵਿਖਾਂਦੇ ਓ?

# 10. ਆਜ਼ਾਦੀ ਕੇ ਤਰਾਨੇ ਉਰਫ ਜ਼ਜ਼ਬਾਤੇ ਅਮਰ

ਅਮਰ ਅੰਮ੍ਰਿਤਸਰੀ

(ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਗਾਂਧੀ ਟੋਪੀ

ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਕਿਉਂ ਨਾ ਦੇਖ ਫਰੰਗੀ ਰੋਵਣ,
ਕਿਉਂ ਨਾ ਮਿਸਟਰ ਬਲ ਕੋਲੇ ਹੋਵਣ,
ਹਿੰਦੁਸਤਾਨ ਦੇ ਵਿੱਚ ਇਸ ਇੰਗਲਿਸ਼ ਹੈਟ ਦੀ ਹਟੀ ਬਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਅੱਜ ਤੱਕ ਪਤਾ ਅਸੀਂ ਨਹੀਂ ਕਰਿਆ,
ਗਾਂਧੀ ਕੀ ਹੈ ਇਸ ਵਿੱਚ ਭਰਿਆ,
ਜਿਸ ਨੂੰ ਦੇਖ ਫਰੰਗੀ ਤਾਂਈਂ ਦਿੰਦੀ ਮੌਤ ਵਿਖਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਜਿਹੜੇ ਤੋਪਾਂ ਤੋਂ ਨਹੀਂ ਡਰਦੇ,
ਇਹਨੂੰ ਦੇਖ ਕੇ ਥਰ ਥਰ ਕਰਦੇ,
ਗੋਇਆ ਇਮਡਨ ਜਰਮਨ ਵਾਲਾ ਟੋਪੀ ਗਾਂਧੀ ਵਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਗੋਲਾ ਹੈ ਇਹ ਤੋਪ ਜਾਂ ਬੰਬ ਦਾ,
ਜਿਸ ਨੂੰ ਦੇਖ ਫਰੰਗੀ ਕੰਬ ਦਾ,
ਗਾਂਧੀ ਟੋਪੀ ਹੈ ਕਿ ਬੋਤਲ ਪਰਕਰ ਐਸਿਡ ਵਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਕਿਉਂ ਨਾ ਹੁਕਮ ਮੰਨਾ ਫੁਰਮਾਵਾਂ,
ਕਿਉਂ ਨਾ ਪਰ ਸ਼ਾਦੀਓਂ ਲਾਵਾਂ,
ਐਸੀ ਟੋਪੀ ਨੇ ਤਾਂ ਇਹਨਾਂ ਸ਼ੈਤਾਨਾਂ ਦੀ ਇੱਜ਼ਤ ਗਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

ਅੱਗੇ ਨਹੀਂ ਸੀ ਇਹ ਅਕੀਦਾ,
ਹੁਣ ਚਲੇ ਪਕ ਯਕੀਨ ਅਲੀ ਦਾ,
ਟੋਪੀ ਨਹੀਂ ਏ ਯਾਰੋ ਰਾਈਫਲ ਬਾਰ੍ਹਾਂ ਗੋਲੀਆਂ ਵਾਲੀ ਏ,
ਗਾਂਧੀ ਟੋਪੀ ਦੀ ਸਭ ਟੋਪੀਆਂ ਨਾਲੋਂ ਸ਼ਾਨ ਨਿਰਾਲੀ ਏ,
ਹੈ ਤੇ ਟੋਪੀ ਪਰ ਦੁਸ਼ਮਨ ਦੇ ਚਿਤ ਬੰਦੂਕ ਦੋਨਾਲੀ ਏ।

## ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ

ਅਗਿਆਤ

ਤੈਨੂੰ ਗਫਲਤ ਨੇ ਪਟਿਆ, ਝੁਗਾ ਤੇਰਾ ਨੇ ਲੁਟਿਆ,
ਤੇਰੇ ਸੁਤਿਆਂ ਡਾਕੂ ਲੈ ਗੇ ਲੁਟ ਜ਼ਰ ਮਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਅੱਜ ਤੱਕ ਹੋਸ਼ ਨਾ ਆਈ,ਸੁੱਤਿਆਂ ਉਮਰ ਗਵਾਈ,
ਹੁਣ ਤਾਂ ਅੱਖਾਂ ਪਟਕੇ ਦੇਖ ਮੁਲਕ ਦਾ ਹਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਦੇਖੀਂ ਖੋਲ ਕੇ ਅੱਖਾਂ, ਤੇਰੇ ਭਾਈ ਲੱਖਾਂ,
ਜ਼ਾਲਮ ਇਸ ਹਕੂਮਤ ਕੀਤੇ ਪਕੜ ਹਲਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਦੁਸ਼ਮਨ ਐਸ਼ ਉਡਾਂਦੇ, ਤੈਨੂੰ ਫਾਕੇ ਨੇ ਆਉਂਦੇ,
ਭੁੱਖੇ ਮਰਦੇ ਨੇ ਲੱਖਾਂ ਤੇਰੇ ਨਿੱਕੇ ਨਿੱਕੇ ਬਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਲੱਖਾਂ ਸੂਲੀ 'ਤੇ ਚੜ੍ਹ ਗਏ, ਲੱਖਾਂ ਜੇਲ੍ਹਾਂ ਵਿੱਚ ਮਰ ਗਏ,
ਤੈਨੂੰ ਸ਼ਰਮ ਨਾ ਆਈ ਲੈਨਾ ਯੂਰਪ ਦਾ ਮਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਹੱਥੋਂ ਮਾਲ ਗਵਾਨਾ ਏਂ, ਨਾਲੇ ਮੂਰਖ ਅਖਵਾਨਾ ਏਂ,
ਦੁਸ਼ਮਨ ਕੌਮ ਦਾ ਬਣਿਆਂ ਏਂ ਕੁਛ ਤਾਂ ਕਰ ਤੂੰ ਖਿਆਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਹਿੰਦੂ, ਮੁਸਲਮਾਨੋਂ, ਸਿੱਖ ਸ਼ੇਰ ਜਵਾਨੋਂ,
ਛੱਡ ਦਿਓ ਮਾਲ ਵਿਦੇਸ਼ੀ ਵਰਤੋ ਦੇਸੀ ਦਾ ਮਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਚਰਖਾ ਤੋਪ ਬਣਾਕੇ, ਗੋਲੇ ਛੱਲੀਆਂ ਦੇ ਪਾ ਕੇ,
ਲੰਕਾਸ਼ਾਇਰ ਨੂੰ ਮਾਰੋ ਦੇਵੋ ਫਰਸ਼ ਵਿਛਾਲ,
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਕਰਦਾ ਅਰਜ਼ ਅਲੀ ਜੇ, ਮੰਨ ਲੋ ਬਾਤ ਭਲੀ ਜੇ,
ਜੇਕਰ ਚਾਹੋ ਆਜ਼ਾਦੀ ਛੱਡੋ ਮਗਰਬ ਦਾ ਖਿਆਲ।
ਗਫਲਤ ਸੁੱਤਿਆ ਹਿੰਦੀਆ ਉੱਠ ਕੇ ਹੋਸ਼ ਸੰਭਾਲ।

ਅਧਿਆਇ ਪੰਜ

# ਅਕਾਲੀ ਲਹਿਰ

ਅੰਗਰੇਜ਼ ਸਾਮਰਾਜ ਵਿਰੁੱਧ ਜਨਤਕ ਲਾਮਬੰਦੀ ਦੀ ਦ੍ਰਿਸ਼ਟੀ ਤੋਂ 1920 ਤੋਂ 1926 ਤੱਕ ਦਾ ਸਮਾਂ ਪੰਜਾਬ ਵਿੱਚ ਚਲੀ ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਕਾਰਨ ਪੰਜਾਬ ਹੀ ਨਹੀਂ, ਸਗੋਂ ਹਿੰਦੁਸਤਾਨ ਦੇ ਸੁਤੰਤਰਤਾ ਸੰਗਰਾਮ ਵਿੱਚ ਨਿਵੇਕਲਾ ਸਥਾਨ ਰੱਖਦਾ ਹੈ।

ਸਿੱਖ ਧਰਮ ਦੇ ਆਰੰਭ ਤੋਂ ਹੀ ਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਸਥਾਨਾਂ ਨੂੰ ਸ਼ਰਧਾਲੂ ਗੁਰ ਸਿੱਖਾਂ ਦੇ ਮੇਲ ਮਿਲਾਪ ਅਤੇ ਵਿਚਾਰ ਵਟਾਂਦਰੇ ਦੇ ਕੇਂਦਰ ਵਜੋਂ ਵਿਕਸਤ ਕਰਨ ਦੀ ਪਰੰਪਰਾ ਬਣ ਗਈ ਸੀ। ਪਹਿਲਾਂ ਪਹਿਲਾਂ ਤਾਂ ਇਹਨਾਂ ਅਸਥਾਨਾਂ ਦੀ ਸਾਂਭ ਸੰਭਾਲ ਸ਼ਰਧਾਵਾਨ ਸਿੱਖਾਂ ਦੇ ਹੱਥ ਰਹੀ ਪਰ ਸਤਾਰ੍ਹਵੀਂ ਅਠਾਰ੍ਹਵੀਂ ਸਦੀ ਦੌਰਾਨ ਜਦੋਂ ਹਕੂਮਤੀ ਤਸ਼ੱਦਦ ਤੋਂ ਬਚਣ ਖਾਤਰ ਸਿੱਖਾਂ ਨੂੰ ਰੋਹੀਆਂ, ਜੰਗਲਾਂ ਆਦਿ ਵਿੱਚ ਟਿਕਾਣਾ ਕਰਨਾ ਪਿਆ ਤਾਂ ਇਹ ਸੇਵਾ ਕਈ ਪ੍ਰਕਾਰ ਦੇ ਸਾਧਾਂ ਸੰਤਾਂ ਨੇ ਓਟ ਲਈ। ਅਠਾਰ੍ਹਵੀਂ ਸਦੀ ਦੇ ਉਤਰਾਰਧ ਦੌਰਾਨ ਮੁਗਲ ਹਕੂਮਤ ਦੀ ਪਕੜ ਢਿੱਲੀ ਹੋਣ ਅਤੇ ਸਿੱਖ ਸਰਦਾਰਾਂ ਵੱਲੋਂ ਆਪਣੇ ਜ਼ੋਰ ਨਾਲ ਛੋਟੀਆਂ ਵੱਡੀਆਂ ਜਾਗੀਰਾਂ ਬਣਾ ਲੈਣ ਉਪਰੰਤ ਸਿੱਖ ਮਿਸਲਦਾਰਾਂ ਵੱਲੋਂ ਭਿੰਨ ਭਿੰਨ ਗੁਰਦੁਆਰਿਆਂ ਦੇ ਨਾਉਂ ਜ਼ਮੀਨੀ ਪਟੇ ਕਰਵਾ ਦੇਣ ਨਾਲ ਗੁਰਦੁਆਰਿਆਂ ਦੀ ਆਰਥਿਕ ਸਥਿਤੀ ਮਜ਼ਬੂਤ ਹੋ ਗਈ। ਕੁਝ ਸਮਾਂ ਤਾਂ ਇਸ ਆਮਦਨ ਦੀ ਵਰਤੋਂ ਪਰੰਪਰਾ ਅਨੁਸਾਰ ਹੁੰਦੀ ਰਹੀ ਪਰ ਸਿੱਖ ਰਾਜ ਦੇ ਖਾਤਮੇ ਅਤੇ ਅੰਗਰੇਜ਼ੀ ਰਾਜ ਦੀ ਸਥਾਪਨਾ ਨਾਲ ਇਹ ਪੁਰਾਤਨ ਵਿਵਸਥਾ ਲੜਖੜਾ ਗਈ। ਇੱਕ ਪਾਸੇ ਰਾਜ ਭਾਗ ਖੁਸਣ ਕਾਰਨ ਉਪਜੀ ਨਿਰਾਸ਼ਾ ਨੇ ਸਿੱਖ ਕੌਮ ਨੂੰ ਆਪਣੇ ਧਰਮ ਅਸਥਾਨਾਂ ਅਤੇ ਧਾਰਮਿਕ ਰਹੁ ਰੀਤ ਦੀ ਪਾਲਣਾ ਕਰਨ ਵੱਲੋਂ ਅਵੇਸਲੇ ਕਰ ਦਿੱਤਾ ਅਤੇ ਦੂਜੇ ਪਾਸੇ ਅੰਗਰੇਜ਼ੀ ਕਾਨੂੰਨ ਲਾਗੂ ਹੋਣ ਨਾਲ ਗੁਰਦੁਆਰਿਆਂ ਦੀ ਸੇਵਾ ਸੰਭਾਲ ਕਰ ਰਹੇ ਸਾਧ, ਸੰਤ-ਮਹੰਤ ਜਾਂ ਹੋਰ ਵਿਅਕਤੀ ਸਿੱਖ ਸੰਗਤ ਦੇ ਪ੍ਰਭਾਵ ਹੇਠੋਂ ਨਿਕਲ ਕੇ ਆਪਣੀ ਮਨਮਰਜ਼ੀ ਕਰਨ ਲੱਗ ਪਏ। ਉਹਨਾਂ ਨੇ ਨਾ ਕੇਵਲ ਗੁਰ ਅਸਥਾਨਾਂ ਨੂੰ ਹੋਣ ਵਾਲੀ ਆਮਦਨ ਦੀ ਵਰਤੋਂ ਆਪ ਹੁਦਰੇ ਢੰਗ ਨਾਲ ਕਰਨੀ ਸ਼ੁਰੂ ਕਰ ਦਿੱਤੀ ਸਗੋਂ ਗੁਰਦੁਆਰਿਆਂ ਦੀ ਸਥਾਪਨਾ ਪਿਛਲੇ ਮੂਲ ਮਨੋਰਥ, ਗੁਰਮਤਿ ਦੇ ਪਰਚਾਰ, ਪ੍ਰਤੀ ਵੀ ਬੇਧਿਆਨੀ ਵਰਤਨ ਲੱਗ ਪਏ। ਫਲਸਰੂਪ ਸਿੱਖ ਚਿੰਤਨ ਵਿੱਚ ਤੇਜ਼ੀ ਨਾਲ ਬ੍ਰਾਹਮਣੀ ਮਤ ਦਾ ਰਲਾ ਹੋਣਾ ਸ਼ੁਰੂ ਹੋ ਗਿਆ। ਦੂਜੇ ਪਾਸੇ ਪੰਜਾਬ ਨੂੰ ਕੰਪਨੀ ਦੇ ਰਾਜ ਵਿੱਚ ਸ਼ਾਮਲ ਕਰ ਲੈਣ ਉਪਰੰਤ ਹਾਕਮ ਜਮਾਤ ਦੀ ਸਰਪ੍ਰਸਤੀ ਹੇਠ ਈਸਾਈ

ਮਿਸ਼ਨਰੀਆਂ ਨੇ ਆਪਣੇ ਪਰਚਾਰ ਵਿੱਚ ਤੇਜ਼ੀ ਲੈ ਆਂਦੀ, ਜਿਸਦੇ ਫਲਸਰੂਪ ਹਿੰਦੂ ਅਤੇ ਸਿੱਖ ਈਸਾਈ ਬਣਨੇ ਸ਼ੁਰੂ ਹੋ ਗਏ।

ਜਦੋਂ ਸਿੱਖ ਆਗੂਆਂ ਨੂੰ ਮਸਲੇ ਦੀ ਗੰਭੀਰਤਾ ਦੀ ਸੋਝੀ ਹੋਈ ਤਾਂ ਉਹਨਾਂ ਇਸ ਸਥਿਤੀ ਵਿੱਚੋਂ ਨਿਕਲਣ ਲਈ 1873 ਈਸਵੀ ਵਿੱਚ ਸਿੰਘ ਸਭਾ ਨਾਮ ਦੀ ਜਥੇਬੰਦੀ ਦਾ ਗਠਨ ਕਰਕੇ ਉਪਰਾਲੇ ਕਰਨੇ ਸ਼ੁਰੂ ਕੀਤੇ। ਸਿੰਘ ਸਭਾ ਵੱਲੋਂ ਕੀਤੇ ਪਰਚਾਰ ਦੇ ਫਲਸਰੂਪ ਸਿੱਖ ਸੰਗਤ ਦੇ ਮਨ ਵਿੱਚ ਗੁਰਦੁਆਰਿਆਂ ਦੀ ਪਵਿੱਤਰਤਾ ਅਤੇ ਮਰਿਆਦਾ ਬਣਾਈ ਰੱਖਣ ਦੀ ਸੋਚ ਉਤਪੰਨ ਹੋਈ ਅਤੇ ਗੁਰਦੁਆਰਿਆਂ ਵਿੱਚ ਹੋ ਰਹੀਆਂ ਮਨਮਤੀ ਕਾਰਵਾਈਆਂ ਦੀ ਆਲੋਚਨਾ ਹੋਣੀ ਸ਼ੁਰੂ ਹੋਈ। ਵੀਹਵੀਂ ਸਦੀ ਚੜ੍ਹਦਿਆਂ ਸਿੱਖ ਧਰਮ ਨੂੰ ਇਸਦੇ ਖਾਲਸ ਖਾਲਸਈ ਰੂਪ ਵਿੱਚ ਵਿਗਸਦੇ ਵੇਖਣ ਵਾਲੇ ਸਿੱਖਾਂ ਨੇ ਹਰ ਪੱਧਰ ਉੱਤੇ ਆਪਣੀ ਆਵਾਜ਼ ਬੁਲੰਦ ਕਰਨੀ ਸੁਰੂ ਕਰ ਦਿੱਤੀ। ਸਿੱਟਾ ਸੁਖਦਾਈ ਨਿਕਲਿਆ ਅਤੇ ਆਰੰਭ ਦਰਬਾਰ ਸਾਹਿਬ ਅੰਮ੍ਰਿਤਸਰ ਦੀ ਪਰਕਰਮਾ ਨੂੰ ਅਨਮਤੀ ਤੱਤਾਂ ਤੋਂ ਸਾਫ਼ ਕਰਨ ਨਾਲ ਹੋਇਆ। ਛੇਤੀ ਹੀ ਸਿੱਖ ਸੰਗਤ ਆਪੋ ਆਪਣੇ ਇਲਾਕੇ ਦੇ ਗੁਰਦੁਆਰਿਆਂ ਉੱਤੇ ਕਾਬਜ਼ ਹੋਏ ਬੈਠੇ ਭ੍ਰਿਸ਼ਟ ਮਹੰਤਾਂ ਨੂੰ ਸਿੱਧੇ ਰਾਹ ਆਉਣ ਲਈ ਵੰਗਾਰਨ ਲੱਗ ਪਈ। ਪਰ ਮੁਸ਼ਕਲ ਇਹ ਆਈ ਕਿ ਅੰਗਰੇਜ਼ੀ ਕਾਨੂੰਨ ਮਹੰਤਾਂ ਦਾ ਹੱਕ ਪੂਰਦਾ ਸੀ ਅਤੇ ਅੰਗਰੇਜ਼ ਅਧਿਕਾਰੀ ਵੀ, ਅਕਸਰ ਹੀ, ਮਹੰਤਾਂ ਦੀ ਪਿੱਠ ਥਪਥਪਾਂਦੇ ਸਨ। ਓਧਰ ਜਦੋਂ ਅੰਗਰੇਜ਼ ਸਰਕਾਰ ਨੇ ਹਿੰਦੁਸਤਾਨ ਦੀ ਨਵੀਂ ਬਣਾਈ ਰਾਜਧਾਨੀ ਦਿੱਲੀ ਵਿਖੇ ਵਾਇਸਰਾਇ ਦੀ ਸਰਕਾਰੀ ਰਿਹਾਇਸ਼ ਉਸਾਰਨ ਲਈ ਗੁਰਦੁਆਰਾ ਰਕਾਬਗੰਜ ਦੀ ਇੱਕ ਕੰਧ ਢਾਹੁਣ ਦਾ ਫੈਸਲਾ ਕੀਤਾ ਤਾਂ ਸਿੱਖਾਂ ਨੇ ਇਸ ਸਰਕਾਰੀ ਵਧੀਕੀ ਦੇ ਖਿਲਾਫ ਲਾਮਬੰਦ ਹੋਣਾ ਸ਼ੁਰੂ ਕਰ ਦਿੱਤਾ। ਪਹਿਲੀ ਸੰਸਾਰ ਜੰਗ ਲੱਗਣ ਕਾਰਨ ਇੱਥੇ ਟਕਰਾਓ ਤਾਂ ਟਲ ਗਿਆ ਪਰ ਸਿੱਖਾਂ ਨੂੰ ਜਥੇਬੰਦਕ ਸ਼ਕਤੀ ਦਾ ਆਭਾਸ ਹੋ ਗਿਆ। 20 ਅਕਤੂਬਰ 1920 ਨੂੰ 'ਖਾਲਸਾ ਬਰਾਦਰੀ' ਦੀ ਅਗਵਾਈ ਵਿੱਚ ਇੱਕ ਵਿਸ਼ਾਲ ਸਿੱਖ ਜਥਾ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਮੱਥਾ ਟੇਕਣ ਲਈ ਪੁੱਜਾ ਤਾਂ ਇਹਨਾਂ ਦੋਵਾਂ ਸਥਾਨਾਂ ਦੇ ਪੁਜਾਰੀ ਆਪਣੀ ਡਿਊਟੀ ਛੱਡ ਕੇ ਦੌੜ ਗਏ। ਹਾਜ਼ਰ ਸਿੱਖ ਸੰਗਤ ਨੇ ਇਹਨਾਂ ਦੋਵਾਂ ਧਰਮ ਅਸਥਾਨਾਂ ਦਾ ਪ੍ਰਬੰਧ ਤੁਰਤ ਆਰਜ਼ੀ ਤੌਰ ਉੱਤੇ ਕੁਝ ਚੋਣਵੇਂ ਸਿੱਖ ਮੁਖੀਆਂ ਦੇ ਹਵਾਲੇ ਕਰ ਦਿੱਤਾ ਅਤੇ ਫਿਰ 15 ਨਵੰਬਰ 1920 ਨੂੰ ਸਮੂਹ ਸਿੱਖ ਸੰਸਥਾਵਾਂ ਦੇ ਪ੍ਰਤੀਨਿਧਾਂ ਦੀ ਮੀਟਿੰਗ ਬੁਲਾ ਕੇ ਇਹਨਾਂ ਅਸਥਾਨਾਂ ਦਾ ਪ੍ਰਬੰਧ ਕਰਨ ਲਈ 175 ਮੈਂਬਰਾਂ ਦੀ ਕਮੇਟੀ ਬਣਾ ਦਿੱਤੀ। ਇਸ ਕਮੇਟੀ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਨਾਉਂ ਦਿੱਤਾ ਗਿਆ। ਮਹੀਨਾ ਕੁ ਪਿੱਛੋਂ ਇਸੇ ਤਰ੍ਹਾਂ ਦਾ ਇੱਕ ਹੋਰ ਸੰਮੇਲਨ ਕਰਕੇ ਸ਼੍ਰੋਮਣੀ ਅਕਾਲੀ ਦਲ ਦੀ ਸਥਾਪਨਾ ਕੀਤੀ ਗਈ।

ਗੁਰਦੁਆਰਾ ਪ੍ਰਬੰਧ ਨੂੰ ਸ਼ਾਂਤਮਈ ਰਹਿੰਦਿਆਂ ਭ੍ਰਿਸ਼ਟ ਮਹੰਤਾਂ ਦੇ ਹੱਥਾਂ ਵਿੱਚੋਂ ਕੱਢ ਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਲਿਆਉਣ ਦਾ ਆਰੰਭ

26 ਜਨਵਰੀ 1921 ਨੂੰ ਤਰਨਤਾਰਨ ਸਥਿਤ ਗੁਰਦੁਆਰੇ ਤੋਂ ਹੋਇਆ। ਇੱਥੇ ਪੁਜਾਰੀਆਂ ਦੁਆਰਾ ਕੀਤੇ ਹਿੰਸਕ ਵਿਰੋਧ ਵਿੱਚ ਦੋ ਸਿੰਘ ਸ਼ਹੀਦ ਹੋਏ। ਪਰ ਨਨਕਾਣਾ ਸਾਹਿਬ ਦੇ ਮਹੰਤ ਵੱਲੋਂ ਸਥਾਨਕ ਸਰਕਾਰੀ ਅਧਿਕਾਰੀਆਂ ਦੀ ਸ਼ਹਿ ਉੱਤੇ ਸਿੱਖਾਂ ਨੂੰ ਸਬਕ ਸਿਖਾਉਣ ਦੀ ਮਨਸ਼ਾ ਨਾਲ ਕੀਤੀ ਯੋਜਨਾਬੰਦੀ ਦੇ ਫਲਸਰੂਪ ਉਥੇ ਸ਼ਹੀਦ ਹੋਣ ਵਾਲੇ ਸਿੰਘਾਂ ਦੀ ਗਿਣਤੀ ਲਗਭਗ ਸਵਾ ਸੌ ਤੱਕ ਪੁੱਜ ਗਈ। ਇਹ ਸਾਕਾ 20 ਫਰਵਰੀ 1921 ਨੂੰ ਵਾਪਰਿਆ। ਸਿੱਖਾਂ ਦੀ ਏਕਤਾ, ਇਕਮੁਠਤਾ ਅਤੇ ਜਥੇਬੰਦਕ ਸ਼ਕਤੀ ਅੱਗੇ ਝੁਕਦਿਆਂ ਸਰਕਾਰ ਨੂੰ ਨਨਕਾਣਾ ਸਾਹਿਬ ਸਥਿਤ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਪ੍ਰਤੀਨਿਧਾਂ ਦੇ ਹਵਾਲੇ ਕਰਨਾ ਪਿਆ। ਆਪਣੇ ਖੁੱਸ ਚੁੱਕੇ ਵਕਾਰ ਦੀ ਕਾਇਮੀ ਅਤੇ ਸਿੱਖ ਕੌਮ ਨੂੰ ਨੀਂਵਾਂ ਦਿਖਾਉਣ ਖਾਤਰ ਸਰਕਾਰ ਨੇ ਇਸੇ ਸਾਲ ਦੇ ਨਵੰਬਰ ਮਹੀਨੇ ਦਰਬਾਰ ਸਹਿਬ ਦੀਆਂ ਚਾਬੀਆਂ ਆਪਣੇ ਹੱਥ ਲੈ ਲਈਆਂ। ਸਿੱਖ ਸੰਗਤ ਵਿੱਚ ਸਰਕਾਰ ਦੀ ਇਸ ਕਾਰਵਾਈ ਖਿਲਾਫ ਸਖਤ ਰੋਸ ਫੈਲ ਗਿਆ ਅਤੇ ਥਾਂ ਥਾਂ ਦੀਵਾਨ ਕਰਕੇ ਸਰਕਾਰ ਵਿਰੁੱਧ ਮਤੇ ਪਾਸ ਕਰਨੇ ਸ਼ੁਰੂ ਕੀਤੇ। ਸਰਕਾਰ ਵੱਲੋਂ ਸਿੱਖ ਮੁੱਖੀਆਂ ਦੀਆਂ ਗ੍ਰਿਫ਼ਤਾਰੀਆਂ ਕੀਤੇ ਜਾਣ ਉੱਤੇ ਹੋਰ ਸਿੱਖ ਵੀ ਗ੍ਰਿਫ਼ਤਾਰੀ ਦੇਣ ਲਈ ਅੱਗੇ ਆਉਣ ਲੱਗੇ ਤਾਂ ਜਨਤਕ ਦਬਾਉ ਸਾਹਮਣੇ ਝੁਕਦਿਆਂ ਸਰਕਾਰ ਨੇ ਜਨਵਰੀ 1922 ਵਿੱਚ ਚਾਬੀਆਂ ਵਾਪਸ ਕਰ ਦਿੱਤੀਆਂ। ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਨਿੱਜੀ ਹੱਥਾਂ ਵਿੱਚੋਂ ਕੱਢ ਕੇ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਕਰਨ ਦੀ ਲੜੀ ਵਿੱਚ ਗੁਰਦੁਆਰਾ ਗੁਰੂ ਕਾ ਬਾਗ਼, ਜ਼ਿਲ੍ਹਾ ਅੰਮ੍ਰਿਤਸਰ, ਦੇ ਮੋਰਚੇ ਨੂੰ ਵਿਸ਼ੇਸ਼ ਸਥਾਨ ਪ੍ਰਾਪਤ ਹੈ। ਅਗਸਤ 1922 ਤੋਂ ਨਵੰਬਰ 1922 ਤੱਕ ਚੱਲੇ ਇਸ ਮੋਰਚੇ ਦੌਰਾਨ ਲਗਭਗ ਸਾਢੇ ਪੰਜ ਹਜ਼ਾਰ ਸਿੱਖਾਂ ਨੇ ਗ੍ਰਿਫ਼ਤਾਰੀ ਦਿੱਤੀ, ਪੁਲਿਸ ਦੀ ਮਾਰ ਕੁਟ ਕਾਰਨ ਇੱਕ ਦਰਜਨ ਸਿੱਖ ਸ਼ਹੀਦ ਹੋਏ ਅਤੇ ਸੈਂਕੜਿਆਂ ਨੂੰ ਗੰਭੀਰ ਚੋਟਾਂ ਆਈਆਂ। ਪੁਲਿਸ ਅਤੇ ਫੌਜ ਵੱਲੋਂ ਹੈਵਾਨੀ ਪੱਧਰ ਦੀ ਕੀਤੀ ਗਈ ਹਿੰਸਾ ਦੇ ਸਨਮੁੱਖ ਸ਼ਾਂਤਮਈ ਸਿੱਖ ਸਤਿਆਗ੍ਰਹੀਆਂ ਵੱਲੋਂ ਵਿਖਾਈ ਸਹਿਨਸ਼ੀਲਤਾ ਦੀ ਦੇਸ਼ ਭਰ ਵਿੱਚ ਸ਼ਲਾਘਾ ਹੋਈ। ਗੁਰਦੁਆਰਾ ਸੁਧਾਰ ਲਹਿਰ ਦਾ ਆਖ਼ਰੀ ਮੋਰਚਾ 1924-1925 ਵਿੱਚ ਲੱਗਿਆ ਜੈਤੋ ਦਾ ਮੋਰਚਾ ਸੀ ਜਿਸ ਦੀ ਸਮਾਪਤੀ ਸਿੱਖ ਕੌਮ ਦੀ ਮੰਗ ਅਨੁਸਾਰ ਗੁਰਦੁਆਰਿਆਂ ਦਾ ਪ੍ਰਬੰਧ ਸਿੱਖ ਪ੍ਰਤੀਨਿਧਾਂ ਦੇ ਹੱਥ ਦੇਣ ਲਈ 'ਗੁਰਦੁਆਰਾ ਐਕਟ' ਬਣਾਏ ਜਾਣ ਨਾਲ ਹੋਈ। ਇਸ ਐਕਟ ਦੇ ਅਮਲ ਵਿੱਚ ਆਉਣ ਨਾਲ ਇਸ ਲਹਿਰ ਦੀ ਸਮਾਪਤੀ ਤਾਂ ਹੋ ਗਈ ਪਰ ਇਸ ਅਰਸੇ ਦੌਰਾਨ ਜਨਤਾ ਦੇ ਮਨ ਵਿੱਚ ਅੰਗਰੇਜ਼ ਵਿਰੋਧੀ ਭਾਵਨਾ ਏਨੀ ਪਰਬਲ ਹੋਈ ਕਿ ਇਸ ਲਹਿਰ ਵਿੱਚ ਸ਼ਾਮਲ ਹੋਏ ਲੋਕ ਅਗਲੇ ਦੋ ਦਹਾਕੇ ਵੀ ਸਾਮਰਾਜੀ ਸਰਕਾਰ ਵਿਰੋਧੀ ਸਰਗਰਮੀਆਂ ਵਿੱਚ ਸਰਗਰਮ ਭਾਗ ਲੈਂਦੇ ਰਹੇ।

ਅਕਾਲੀ ਲਹਿਰ ਦੀ ਵਿਸ਼ਾਲਤਾ ਵਾਂਗ ਹੀ ਇਸ ਲਹਿਰ ਦੇ ਪ੍ਰਭਾਵ ਹੇਠ ਰਚੇ ਗਏ ਪੰਜਾਬੀ ਸਾਹਿਤ ਦਾ ਘੇਰਾ, ਆਕਾਰ ਅਤੇ ਪ੍ਰਕਾਰ ਦੋਵਾਂ ਹੀ ਪੱਖਾਂ ਤੋਂ, ਵਿਸ਼ਾਲ

ਹੈ। ਇਸ ਲਹਿਰ ਦੇ ਪ੍ਰਵਕਤਾ ਵਜੋਂ 1922 ਈਸਵੀ ਵਿੱਚ "ਅਕਾਲੀ" ਅਖ਼ਬਾਰ ਆਰੰਭ ਕੀਤਾ ਗਿਆ। 'ਅਕਾਲੀ' ਤੋਂ ਪ੍ਰਾਪਤ ਪ੍ਰੇਰਨਾ ਅਤੇ ਉਤਸ਼ਾਹ ਨੇ ਅਨੇਕ ਲੇਖਕਾਂ ਨੂੰ ਇਸ ਲਹਿਰ ਦੇ ਬੁਲਾਰੇ ਬਣਨ ਦੇ ਰਾਹ ਪਾਇਆ ਅਤੇ ਇਹਨਾਂ ਲਿਖਤਾਂ ਨੂੰ ਸਰਕਾਰੀ ਹਿਤਾਂ ਉੱਤੇ ਕਰਾਰੀ ਚੋਟ ਮੰਨਦਿਆਂ ਸਰਕਾਰ ਨੇ ਇਹਨਾਂ ਨੂੰ ਜ਼ਬਤ ਕਰਨ ਪ੍ਰਤੀ ਕੋਈ ਢਿੱਲ ਨਾ ਵਰਤੀ। ਇੱਕ ਮੋਟੇ ਅੰਦਾਜ਼ੇ ਅਨੁਸਾਰ ਪੰਜਾਬ ਸਰਕਾਰ ਦੁਆਰਾ ਜ਼ਬਤ ਕੀਤੀਆਂ ਕੁੱਲ ਪ੍ਰਕਾਸ਼ਨਾਵਾਂ ਵਿੱਚੋਂ ਅੱਧੀਆਂ ਤੋਂ ਵੱਧ ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਦੀ ਉਪਜ ਹਨ। ਇਹਨਾਂ ਰਚਨਾਵਾਂ ਵਿੱਚ ਅੰਗਰੇਜ਼ੀ ਸਾਮਰਾਜ ਦੀਆਂ ਕੂੜਨੀਤੀਆਂ ਦਾ ਪਾਜ ਖੋਲ੍ਹਿਆ ਗਿਆ ਹੈ, ਸਿੱਖਾਂ ਦੁਆਰਾ ਅੰਗਰੇਜ਼ੀ ਰਾਜ ਦੀ ਸਲਾਮਤੀ ਲਈ ਦੇਸ਼ ਵਿਦੇਸ਼ ਵਿੱਚ ਜਾ ਕੇ ਕੀਤੀਆਂ ਕੁਰਬਾਨੀਆਂ ਨੂੰ ਭੁਲਾ ਦੇਣ ਕਾਰਨ ਹਕੂਮਤ ਨੂੰ ਫਿਟ ਲਾਅਨਤ ਪਾਈ ਗਈ ਹੈ, ਸ਼ਾਂਤਮਈ ਅਕਾਲੀ ਸਤਿਆਗ੍ਰਹੀਆਂ ਉਪਰ ਕੀਤੇ ਤਸ਼ੱਦਦ ਕਾਰਨ ਸਰਕਾਰ ਨੂੰ ਕੋਸਿਆ ਗਿਆ ਹੈ, ਧਰਮ ਅਤੇ ਦੇਸ਼ ਹਿਤ ਅਕਾਲੀਆਂ ਦੁਆਰਾ ਕੀਤੀ ਕੁਰਬਾਨੀ ਨੂੰ ਵਡਿਆਇਆ ਗਿਆ ਹੈ।

# ਅਕਾਲੀ ਲਹਿਰ ਦੀ ਕਵਿਤਾ

## 1. ਅਕਾਲੀ ਗੂੰਜ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 30837, ਮਿਤੀ 6 ਦਸੰਬਰ 1922 ਦੁਆਰਾ ਜ਼ਬਤ)

### ਬੀਰ ਲਛਮਨ ਦੇ ਵਾਂਗ ਸ਼ਹੀਦ ਹੋਣਾ

ਕਰਮ ਸਿੰਘ 'ਪ੍ਰਦੇਸੀ ਖਾਲਸਾ', ਕੁਆਲਾ ਲੰਪਰ

ਵੇਖੀ ਅਜਬ ਦੋਰੰਗੀ ਦੀ ਚਾਲ ਤੇਰੀ,
ਕੇਹਾ ਰੱਖਿਆ ਜਾਲ ਖਿਲਾਰ ਚੰਗਾ।
ਉੱਤੋਂ ਹੇਜਲਾ ਅੰਦਰੋਂ ਪੀਏਂ ਰੀਝਾਂ,
ਤੇਰੇ ਹੇਜ ਤੋਂ ਫਟ ਤਲਵਾਰ ਚੰਗਾ।
ਛਡੀ ਛਾਹ ਤੇਰੀ ਹਟਕ ਕੁਤਿਆਂ ਨੂੰ,
ਰੱਜ ਵੇਖਿਆ ਤੇਰਾ ਪਿਆਰ ਚੰਗਾ।
ਗੁਥੀ ਘਤ ਦੁਹਾਈ ਜੋ ਫਿਰੇਂ ਚੁੱਕੀ,
ਤੇਰੀ ਦਵਾ ਤੋਂ ਬਿਨਾਂ ਬਿਮਾਰ ਚੰਗਾ।
ਸੱਚੀ ਕੌਮ ਦੀ ਕੀਤਿਆਂ ਬਾਝ ਸੇਵਾ,
ਕਿਸੇ ਨਹੀਂ ਅਖੌਣਾ ਸਰਦਾਰ ਚੰਗਾ।
ਕੌਮ ਵੇਚ ਕੇ ਇੱਜ਼ਤਾਂ ਲਈ ਬੈਠੇ,
ਦਰਜੇ ਲੱਖ ਸੀ ਹੋਣਾ ਖੁਆਰ ਚੰਗਾ।
ਫਿਟ ਜੀਵਿਆ ਐਸਾ ਜਹਾਨ ਅੰਦਰ,
ਜਿਨ੍ਹਾਂ ਬੰਦਿਆਂ ਤੋਂ ਮੁਰਦਾਰ ਚੰਗਾ।
ਛਡੋ ਖਹਿੜਾ ਹੁਣ ਗਿਆਂ ਗੁਆਚਿਆਂ ਦਾ,
ਕਰਨਾ ਇਹਨਾਂ ਤੇ ਨਹੀਂ ਇਤਬਾਰ ਚੰਗਾ।
ਚੰਗਾ ਧਰਮ ਤੋਂ ਜਾਨ ਨੂੰ ਵਾਰ ਦੇਣਾ,
ਕੌਮ ਸੇਵਾ ਦੇ ਨਾਲ ਪਿਆਰ ਚੰਗਾ।
ਬੀਰ ਲਛਮਨ ਦੇ ਵਾਗ ਸ਼ਹੀਦ ਹੋਣਾ,

ਗੁਰੂਧਾਮਾਂ ਦਾ ਕਰਨਾ ਸੁਧਾਰ ਚੰਗਾ।
ਅੰਗ ਅੰਗ ਕਟਵਾ ਵਿੱਚ ਅੱਗ ਸੜਨਾ,
ਵੱਲੋਂ ਸੇਵਕਾਂ ਨਾ ਕਰਨਾ ਵਾਰ ਚੰਗਾ।
ਪੰਥ ਪੰਜ ਹਜ਼ਾਰ ਦੀ ਮੰਗ ਕੀਤੀ,
ਹਾਜਰ ਸੀਸ ਜਿਨ ਕਰਨਾ ਉਤਾਰ ਚੰਗਾ।
ਹੋਵੋ ਤਿਆਰ ਸਭ ਸਮਾਂ ਨਾ ਬੀਤ ਜਾਵੇ,
ਜੰਮਣ ਮਰਨ ਨਾਹੀਂ ਵਾਰ ਵਾਰ ਚੰਗਾ।

## ਸੀਸ ਦੇ ਕੇ ਪਛੋਤਾਵਣਾ ਨਹੀਂ

ਸੂਰਤ ਸਿੰਘ

ਜ਼ਾਲਮਾ ਜ਼ੁਲਮ ਕਰ ਲੈ ਜਿੰਨਾ ਦਿਲ ਚਾਹੇ,
ਸਿੰਘਾਂ ਧਰਮ ਤੋਂ ਚਿੱਤ ਡੁਲਾਵਣਾ ਨਹੀਂ।
ਭਾਵੇਂ ਪ੍ਰਿਥਵੀ ਤੇ ਪਰਬਤ ਡੋਲ ਜਾਵਣ,
ਕਦੇ ਖਾਲਸੇ ਦਿਲ ਘਬਰਾਵਣਾ ਨਹੀਂ।
ਭਾਵੇਂ ਲੈਂਹਦਿਓਂ ਚੜ੍ਹੇ ਦਿਨੇਸ਼ ਆ ਕੇ,
ਕਦੇ ਧਰਮ ਤੋਂ ਚਿੱਤ ਹਿਲਾਵਣਾ ਨਹੀਂ।
ਭਾਵੇਂ ਤਾਰਕਾ ਵੀ ਮੰਡਲ ਫਿਰੇ ਪੁੱਠਾ,
ਕਦੇ ਖਾਲਸੇ ਧਰਮ ਤਜਾਵਣਾ ਨਹੀਂ।
ਪਲਟਾ ਖਾ ਧਰਤੀ ਭਾਵੇਂ ਉਲਟ ਜਾਵੇ,
ਧਰਮੋਂ ਖਾਲਸੇ ਚਿੱਤ ਉਕਾਵਣਾ ਨਹੀਂ।
ਮਨੀ ਸਿੰਘ ਤੇ ਤਾਰੂ ਮ੍ਰਿਗਿੰਦ ਵਾਂਗੂੰ,
ਮਤੀ ਦਾਸ ਦੇ ਤਾਈਂ ਭੁਲਾਵਣਾ ਨਹੀਂ।
ਪੰਥ ਵਾਂਗ ਪਤੰਗ ਸ਼ਹੀਦ ਹੋਣਾ,
ਕਦੇ ਤੁਸਾਂ ਵੀ ਦੀਵਾ ਜਗਾਵਣਾ ਨਹੀਂ।
'ਸੂਰਤ ਸਿੰਘ' ਵਾਧਾ ਏਹੋ ਪੰਥ ਅੰਦਰ,
ਸੀਸ ਦੇ ਕੇ ਤੇ ਪਛੋਤਾਵਣਾ ਨਹੀਂ।

# ਮੰਗੀਏ ਹੱਕ ਤੇ ਨਜ਼ਰ ਮਿਲਾਨ ਕਿਉਂ ਨਹੀਂ?

ਰਵੇਲ ਸਿੰਘ

ਵਿਤੋਂ ਵਧ ਕੇ ਕੀਤੀਆਂ ਭੇਟ ਜਾਨਾਂ,
ਸੁਣਦੇ ਅਰਜ਼ ਸਾਡੀ ਹੁਕਮਰਾਨ ਕਿਉਂ ਨਹੀਂ?
ਅੱਗੇ ਭੇਜ ਕੁਹਾਇਆ ਭਾਈਆਂ ਨੂੰ,
ਮੰਗੀਏ ਹੱਕ ਤੇ ਨਜ਼ਰ ਮਿਲਾਨ ਕਿਉਂ ਨਹੀ?
ਮੂੰਹੋਂ ਆਖ 'ਬਹਾਦਰੋ ਪਿਠ ਠੋਕਾਂ',
ਪੁੱਛਦੇ ਕੌਣ ਹੁਣ ਰਹੀ ਪਛਾਣ ਕਿਉਂ ਨਹੀਂ?
ਹਾਇ! ਕਹਿਰ ਦਾ ਹੋਇਆ ਇਨਸਾਫ਼ ਸਾਡਾ,
ਵੀਰੋ ਕੂਕਦੇ ਇੱਕ ਜ਼ਬਾਨ ਕਿਉਂ ਨਹੀਂ?
ਸਾਡੇ ਵਿੱਚ ਦਰਬਾਰ ਦੇ ਦਖਲ ਦਿੱਤਾ,
ਹੱਥ ਆਪਣਾ ਪਰ੍ਹੇ ਹਟਾਣ ਕਿਉਂ ਨਹੀਂ?
ਕਹਿੰਦੇ 'ਮਜ਼ਬ ਦੇ ਵਿੱਚ ਨਾ ਦਖਲ ਦੇਣਾ',
ਮੂੰਹੋਂ ਆਖ ਕੇ ਪੂਰਾ ਕਰਾਨ ਕਿਉਂ ਨਹੀਂ?
ਅਸੀਂ ਜਾਣਦੇ ਹਾਂ ਕੰਮ ਕਾਲਜਾਂ ਦਾ,
ਸਾਨੂੰ ਦੇ ਕੇ ਰਤਾ ਅਜ਼ਮਾਨ ਕਿਉਂ ਨਹੀਂ?
ਜੇਹਲਾਂ ਵਿੱਚ ਕਿਉਂ ਬੁਰਾ ਸਲੂਕ ਕਰਦੇ,
ਰੱਖਨ ਦੇਂਵਦੇ ਸਿੱਖੀ ਨਿਸ਼ਾਨ ਕਿਉਂ ਨਹੀਂ?

# ਕੁਰਬਾਨੀ ਦਾ ਮੁੱਢ ਯਾ ਅੰਤ?

'ਰਾਹੀ'

ਅਸਾਂ ਸਮਝਿਆ ਦੋ ਸੌ ਕੁਰਬਾਨ ਹੋਏ,
ਵੇਲਾ ਮੁੱਕ ਗਇਆ ਕਸ਼ਟ ਝੱਲਣੇ ਦਾ।
ਤੁਸਾਂ ਆਖਿਆ "ਨਹੀਂ, ਆਰੰਭ ਹੋਇਆ,
ਡਾਕੇ, ਚੋਰੀਆਂ ਦੇ ਕੇਸ ਚੱਲਣੇ ਦਾ"।
ਅਸਾਂ ਸਮਝਿਆ "ਅਕਲ ਸਰਕਾਰ ਕਰਸੀ,
ਚਾਲਾ ਕਰੇਗੀ ਜੋਸ਼ ਨੂੰ ਠੱਲਣੇ ਦਾ"।
ਐਪਰ ਤੁਸਾਂ ਉਭਾਰਿਆ ਦੇਇ ਚਾਲਾ,
ਕੌਮ ਖਾਲਸੇ ਨੂੰ ਪਿੜ ਮੱਲਣੇ ਦਾ।
ਸਾਰੀ ਕੌਮ ਦੀ ਇੱਕੋ ਆਵਾਜ਼ ਉਠੀ,
"ਕਦੇ ਨਹੀਂ ਹੋਣਾ ਧਰਮ ਦੇਇ ਬਹੀਏ।
"ਧਰਮ ਮੰਗਦਾ ਕੈਦ ਤੇ ਫਾਸੀਆਂ ਜੇ,
ਰਲ ਕੇ ਜੇਲਖਾਨੇ ਸਾਰੇ ਭਰ ਲਈਏ।
"ਗੋਲੀ ਮਾਰਕੇ ਜੇ ਕਿਸੇ ਤ੍ਰਿਪਤ ਹੋਣਾ,
ਬੱਤੀ ਲੱਖ ਛਾਤੀ ਅੱਗੇ ਡਾਹ ਦਈਏ।
"ਹੱਥ ਚੁਕਣਾ ਨਾ, ਅੰਦਰ ਲੁਕਣਾ ਨਾ,
ਧਰਮ ਛੋੜੀਏ ਨਾ, ਧਰਤ ਪਏ ਪਈਏ"।

# ਦਿਲ ਚਾਹੁੰਦਾ ਏ ਮਹੁਰਾ ਖਾ ਮਰੀਏ

'ਬੱਧਾ ਸ਼ੇਰ'

ਜਿਸ ਦੇ ਵਾਸਤੇ ਛੱਡ ਕੇ ਪੁੱਤ ਧੀਆਂ,
ਦੇਸ਼ੋਂ ਦੂਰ ਪ੍ਰਦੇਸ਼ ਵਿੱਚ ਜਾ ਮਰੀਏ।
ਕਾਬਲ, ਚੀਨ, ਨਾਟਾਲ, ਬਗਦਾਦ, ਤਿਬਤ,
ਮਿਸਰ, ਫਰਾਂਸ ਵਿੱਚ ਖੂਨ ਬਹਾ ਮਰੀਏ।
ਜੇਕਰ ਉਵੇਂ ਦੀ ਗੋਲੀਆਂ ਬੰਬ ਖਾ ਕੇ,
ਸਿਰ 'ਤੇ ਝੱਲਕੇ ਮਾਰਸ਼ਲ ਲਾਅ ਮਰੀਏ।
ਕਿਉਂ ਨਾ ਜਿੰਦ ਤੋਂ ਫੇਰ ਬੇਜ਼ਾਰ ਹੋਈਏ,
ਦਿਲ ਚਾਹੁੰਦਾ ਏ ਮਹੁਰਾ ਖਾ ਮਰੀਏ।
ਪੈਸੇ ਪੰਜ ਹੈ ਰੋਜ ਔਕਾਤ ਸਾਡੀ,
ਭੁੱਖੇ ਮੁਕੀਆਂ ਢਿਡ ਨੂੰ ਲਾ ਮਰੀਏ।
ਸਯਾਲੀਂ ਦਿਨਾਂ ਵਿੱਚ ਦੰਦ ਖੜਕਾ ਮਰੀਏ,
ਗਰਮੀ ਵਿੱਚ ਸੀਸ ਝੁਲਸਾ ਮਰੀਏ।
ਜਾਈਏ ਟੋਕਰੀ ਢੋਣ ਜਦ ਟਾਪੂਆਂ ਵਿੱਚ,
ਕਾਲਾ ਕੁਲੀ ਬੇਸ਼ਰਮ ਕਹਾ ਮਰੀਏ।
ਦੇਸ਼ ਅਤੇ ਪਰਦੇਸ਼ ਵਿੱਚ ਹੋਇ ਦੂਰ ਦੂਰ,
ਦਿਲ ਚਾਹੁੰਦਾ ਏ ਮਹੁਰਾ ਖਾ ਮਰੀਏ।
ਕੀੜੇ ਅਤੇ ਮਕੌੜਿਆਂ ਵਾਂਗ ਘਰ ਵਿੱਚ,
ਬੇਕਸੂਰ ਹੀ ਭੰਗ ਦੇ ਭਾਅ ਮਰੀਏ।
ਮਾਵਾਂ ਅਤੇ ਭੈਣਾਂ, ਧੀਆਂ ਦੇਵੀਆਂ ਦੇ,
ਜਬਰਨ ਘੁੰਡ ਪਾਪੀ ਤੋਂ ਲੁਹਾ ਮਰੀਏ।
ਗਧੀਆਂ, ਕੁੱਤੀਆਂ ਆਦਿ ਕਹਾ ਮਰੀਏ,
ਮੂੰਹ ਸਤਵੰਤੀਆਂ ਉੱਤੇ ਥੁਕਾ ਮਰੀਏ।
ਹੁਕਮਨ ਜ਼ਿਮੀਂ 'ਤੇ ਢਿਡ ਰਗੜਾ ਮਰੀਏ,
ਕਿਉਂ ਨਾ ਏਸ ਗੱਲੋਂ ਮਹੁਰਾ ਖਾ ਮਰੀਏ।
ਧਰਮ ਚਿੰਨ੍ਹ ਕਿਰਪਾਨ ਦੇ ਪਾਨ ਬਦਲੇ,
ਜੇਲ੍ਹੀਂ ਅਡੀਆਂ ਰਗੜ ਰਗੜਾ ਮਰੀਏ।
ਦਾੜ੍ਹੇ ਖੋਲ੍ਹ ਕੇ ਰੱਖਣ ਦੇ 'ਜੁਰਮ' ਖਾਤਰ,
ਫੌਜੀ ਕੈਦ ਦੀ ਪਾਇ ਸਜ਼ਾ ਮਰੀਏ।
ਐਸੇ ਹਾਲ ਵਿੱਚ ਜਿਊਣ ਦਾ ਹੱਕ ਕਾਹਦਾ,
ਦਿਲ ਚਾਹੁੰਦਾ ਏ ਮਹੁਰਾ ਖਾ ਮਰੀਏ।

# 2. ਜਾਗ੍ਰਿਤ ਖ਼ਾਲਸਾ

ਸੰਤ ਸੂਰਜ ਸਿੰਘ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 31887, ਮਿਤੀ 15 ਦਸੰਬਰ 1922
ਦੁਆਰਾ ਜ਼ਬਤ)

## ਅਕਾਲੀ ਲਹਿਰ ਤੁਰੀ

ਦੋਹਰਾ : ਜਿਵੇਂ ਅਕਾਲੀ ਲਹਿਰ ਹੁਣ, ਪ੍ਰਗਟੇ ਵਿੱਚ ਸੰਸਾਰ।
ਕਾਰਨ ਕੇਈ ਏਸ ਦੇ, ਸੋ ਸਭ ਕਹਾਂ ਪੁਕਾਰ॥

ਪਉੜੀ : ਸਮਾਂ ਜੰਗ ਦਾ ਖ਼ਾਲਸਾ, ਸੀ ਚੁੱਪ ਬਿਤਾਇਆ।
ਕੰਮ ਕਾਜ ਜੋ ਧਰਮ ਦਾ, ਸਭ ਰੋਕ ਰਖਾਇਆ।
ਦੇਣ ਸਹੈਤਾ ਜੰਗ ਦੀ, ਕੁਝ ਨਹੀਂ ਲੁਕਾਇਆ।
ਪੁੱਤ, ਭਤੀਜੇ ਨਾਤਿਆਂ, ਭਰਤੀ ਕਰਵਾਇਆ।
ਬਚਨ ਉੱਤੇ ਸਰਕਾਰ ਦੇ, ਸੀ ਚਿੱਤ ਲਗਾਇਆ।
ਜੰਗ ਜਦੋਂ ਹੀ ਮੁੱਕਿਆ, ਰੰਗ ਹੋਰ ਬਣਾਇਆ।
ਜਲ੍ਹਿਆਂਵਾਲੇ ਬਾਗ਼ ਦਾ, ਸਾਕਾ ਵਰਤਾਇਆ।
ਜਿਸ ਨੇ ਸਿੱਖਾਂ ਸਿਦਕੀਆਂ, ਹੈ ਸੀ ਭੜਕਾਇਆ।
ਹੁਣ ਰਲ ਮਿਲ ਕੇ ਸਾਰਿਆਂ, ਇਹ ਮਤਾ ਪਕਾਇਆ।
ਕੌਮ ਨ ਐਸੇ ਬਚੇਗੀ, ਏਹੋ ਲੱਖ ਪਾਇਆ।
ਸੋਚ ਸਮਝ ਕੇ ਚਿੱਤ ਲਗਾਇਆ॥

ਸਿੱਖ ਲੀਗ ਬੁਨਿਆਦ ਵੀ, ਸਿੱਖਾਂ ਤਾਂ ਡਾਰੀ।
ਹੱਕ ਕੌਮ ਦੇ ਰੱਖਣੇ, ਸਨ ਹੋਏ ਭਾਰੀ।
ਨਹੀਂ ਦੀਵਾਨ ਸੀ ਤੱਕਦਾ, ਏਹ ਔਕੜ ਸਾਰੀ।
ਢਹਿੰਦੇ ਜਾਂਦੇ ਹੱਕ ਸੀ, ਹੋ ਰਹੀ ਖੁਵਾਰੀ।
ਕੌਮੀ ਸੇਵਕ ਤੜਫਦੇ, ਸਨ ਚਾਲ ਨਿਹਾਰੀ।
ਏਹੋ ਮੌਕਾ ਜਾਣਿਆਂ, ਚੰਗਾ ਗੁਣਕਾਰੀ।

ਪਰਗਟ ਕੀਤਾ ਲੀਗ ਦਾ, ਹੋਣਾ ਹਿਤ ਧਾਰੀ।
ਹਿੰਦੂ ਮੁਸਲਮਾਨ ਜੋ, ਲੀਡਰ ਹੁਸ਼ਿਆਰੀ।
ਸੱਦੇ ਸੀ ਵਿੱਚ ਲੀਗ ਦੇ, ਕਰ ਮਿੰਨਤਦਾਰੀ।
ਖੁਸ਼ੀ ਹੋਈ ਸੋ ਮੰਨਦੇ, ਨਹੀਂ ਨਾਹਿੰ ਉਚਾਰੀ।
ਹੋਈ ਲਹਿਰ ਵਿੱਚ ਸਿੱਖਾਂ ਜਾਰੀ॥

ਸਿੱਖ ਲੀਗ ਹੈ ਸਾਂਭਦੀ, ਕਰਕੇ ਤਕੜਾਈ।
ਹੱਕ ਕੌਮ ਦੇ ਰੱਖਣੇ, ਇਹ ਨੀਤ ਟਿਕਾਈ।
ਗੁਰੂ ਧਾਮਾਂ ਦੀ ਰੱਖਿਆ, ਗੱਲ ਮੁਖ ਰਖਾਈ।
ਸਿੰਘ ਹਰਚੰਦ ਸਰਦਾਰ ਨੇ, ਸੀ ਗੱਲ ਉਠਾਈ।
ਤਦੋਂ ਏਸਦੇ ਪੱਖ 'ਤੇ, ਨਹੀਂ ਬੋਲੇ ਕਾਈ।
ਹੁਣ ਤਿਸਦੀ ਸਤਿਗੁਰੂ, ਨੇ ਗੱਲ ਵਧਾਈ।
ਸਾਂਭ ਕਰੋ ਗੁਰਦਵਾਰਿਆਂ, ਫਿਰ ਗੱਲ ਹਿਲਾਈ।
ਬਹੁਤੀ ਸੋਚਾਂ ਸੋਚ ਕੇ, ਪੱਕੀ ਠਹਿਰਾਈ।
ਬਣੇ ਅਕਾਲੀ ਫੌਜ ਜੇ, ਕੰਮ ਸਾਂਭੇ ਸਾਈ।
ਏਸੇ ਉੱਤੇ ਫੈਸਲਾ, ਸਭ ਰਹੇ ਜਨਾਈ।
ਹੋਣ ਅਕਾਲੀ ਕੈਸੇ ਭਾਈ॥

ਏਸ ਗ਼ੁਲਾਮੀ ਵਾਸਤੇ, ਤਿੰਨ ਅੱਖਰ ਆਏ।
ਗੱਗਾ, ਲੱਲਾ, ਮਮਿਓਂ, ਗੁਣ ਦਿਆਂ ਬਤਾਏ।
ਗੱਗਾ ਗੋਲਾ ਗਧਾ ਹੈ, ਮਾਲਕ ਲਦਵਾਏ।
ਲੱਲਾ ਲਾਦੂ ਊਠ ਜਿਉਂ, ਨਕੇਲ ਪੁਵਾਏ।
ਮਮਾ ਮੁਰਦਾ ਹੋਇ ਕੇ, ਨਹਿ ਅੰਗ ਹਿਲਾਏ।
ਮੰਨੇ ਦੁੱਖ ਨ ਫੇਰ ਬੀ, ਹੋ ਮਸਤ ਰਹਾਏ।
ਮਾਰੀ ਮੌਤ, ਨ ਸੋਚਦਾ, ਹੈ ਭਲਾ ਕਦਾਏ।
ਲੇਸ ਨ ਹੁੰਦੀ ਸੁੱਖਾਂ ਦੀ, ਦੁੱਖ ਉਮਰ ਵਿਹਾਏ।
ਤਾਂ ਤੇ ਏਸ ਗ਼ੁਲਾਮੀਓਂ, ਸਤਿਗੁਰੂ ਬਚਾਏ।
ਨਹੀਂ ਅਕਾਲੀ ਨੇੜ ਲਗਾਏ॥

ਰਹਿੰਦੇ ਵਿੱਚ ਅਜ਼ਾਦੀਆਂ, ਤਿੰਨ ਅੱਖਰ ਸਾਲੀ।
ਤਿੰਨੇ ਗੁਣ ਦੀ ਖਾਨ ਨੇ, ਤਿੰਨਾਂ ਹੀ 'ਕਾਲੀ।
ਐੜਾ ਰੂਪ ਅਨੰਦ ਦਾ, ਆਹਰ ਦਾ ਵਾਲੀ।
ਐੜਾ ਅਕਲ ਵਧਾਵੰਦਾ, ਕਰ ਸੁੱਧ ਖਿਯਾਲੀ।

ਐੜਾ ਆਦਤ ਭੈੜੀਆਂ, ਦੇ ਸਾੜ ਕੁਠਾਲੀ।
ਐੜਾ ਆਪ ਜਨੇਂਵਦਾ, ਕਰਨੀ ਰਖਵਾਲੀ।
ਜੱਜਾ ਜ਼ਰ ਦੀ ਕ਼ਮੀਂ ਨ, ਦੇ ਜ਼ੋਰ ਬਿਸਾਲੀ।
ਜੱਜਾ ਜ਼ੁਲਮ ਮਿਟਾਵਣਾ ਉਪਕਾਰ ਸੰਭਾਲੀ।
ਦੱਦਾ ਦਾਨ ਸੁ ਦਯਾ ਦੀ, ਦਸ ਦੇਵੈ ਚਾਲੀ।
ਬਖਸ਼ੀ ਦਾਤ ਸੁ ਗੁਰੂ ਨੇ, ਕਰ ਨਦਰ ਨਿਹਾਲੀ।
ਵਿੱਚ ਅਜ਼ਾਦੀ ਰਹਿਣ ਅਕਾਲੀ॥

ਸਿੱਖ ਲੀਗ ਵਿੱਚ ਸੋਚਦੇ, ਕਰ ਬਹੁਤ ਵਿਚਾਰਾ।
ਚਾਹੀਦਾ ਹੈ ਹੋਵਣਾ, ਆਪਣਾ ਅਖ਼ਬਾਰਾ।
ਝੱਟ ਅਕਾਲੀ' ਕੱਢਿਆ, ਸੇਵਕ ਹੁਸ਼ਿਆਰਾ।
ਕਰਨੀ ਸੇਵਾ ਕੌਮ ਦੀ, ਏਹ ਮੰਤਵ ਭਾਰਾ।
ਕਰਦਾ ਨਿਡਰ ਹੋਇਕੇ, ਸੱਚਾ ਇਜ਼ਹਾਰਾ।
ਵੱਜੇ ਨੌਕਰਸ਼ਾਹੀ ਦੀ, ਛਾਤੀ ਵਿਚਕਾਰਾ।
ਨੌਕਰਸ਼ਾਹੀ ਏਸ ਤੋਂ, ਡਰ ਖਾਏ ਕਰਾਰਾ।
ਕਰੇ ਸਖ਼ਤੀਆਂ ਬਹੁਤ ਹੀ, ਜੋ ਕੰਮ ਨਿਕਾਰਾ।
ਡਟਿਆ ਵਿੱਚ ਮੈਦਾਨ ਦੇ, ਰੱਖ ਗੁਰੂ ਸਹਾਰਾ।
ਮਾਨ ਤਾਨ ਬਹੁ ਪੰਥ ਦਾ, ਹੈ ਇਸ 'ਤੇ ਭਾਰਾ।
ਰਹੇ ਗੱਜਦਾ ਗੁਰੂ ਪਿਆਰਾ॥

ਨੌਕਰਸ਼ਾਹੀ ਆਪਣੇ, ਇਕਰਾਰ ਭੁਲਾਏ।
ਕੰਧ ਗਿਰੀ ਗੁਰਧਾਮ ਦੀ, ਹੁਣ ਨਹੀਂ ਬਣਾਏ।
ਮਤਲਬ ਆਪਣਾ ਕੱਢ ਕੇ, ਹੁਣ ਠੁਠ ਚਮਾਏ।
ਓਧਰ ਚੀਫ਼ ਦੀਵਾਨ ਬੀ, ਤਿਸ ਹੱਥ ਨ ਚਾਏ।
ਟਾਲ ਮਟੋਲੇ ਰੱਖਦਾ, ਨਹੀਂ ਸੱਚ ਸੁਣਾਏ।
ਪਿੱਠ ਪੂਰੇ ਸਰਕਾਰ ਦੀ, ਸਿੱਖਾਂ ਸ਼ਰਮਾਏ।
ਸਿੱਖਾਂ ਵੇਖ ਕੁਚਾਲ ਨੂੰ, ਹੁਣ ਮਤੇ ਪਕਾਏ।
ਕੰਧ ਬਣੇ ਗੁਰਧਾਮ ਦੀ, ਕੋ ਜਤਨ ਕਰਾਏ।
ਸਿੰਘ ਸਰਦੂਲ ਕਵੀਸ਼ਰ, ਵਿਦਵਾਨ ਸਦਾਏ।
ਸਿੱਖ ਲੀਗ ਦਾ ਸੇਵਕੋ, ਗੁਰ ਸੇਵਾ ਭਾਏ।
ਇਸ਼ਤਿਹਾਰ ਤਿਸ ਕੇ ਕਢਵਾਏ॥

ਤਿਸਨੇ ਅੱਗੇ ਪੰਥ ਦੇ, ਏਹ ਅਰਜ਼ ਗੁਜ਼ਾਰੀ।

ਕੰਧ ਗਿਰੀ ਗੁਰਧਾਮ ਦੀ, ਸਭ ਰਹੇ ਨਿਹਾਰੀ।
ਨੌਕਰਸ਼ਾਹੀ ਦਿਸਦੀ, ਕਰ ਰਹੀ ਖੁਵਾਰੀ।
ਉਸ ਨੂੰ ਨਹੀਂ ਬਣਾਂਵਦੀ, ਵੱਡੀ ਹੰਕਾਰੀ।
ਏਸ ਗੱਲ ਨੂੰ ਸਿੱਖ ਨਾ, ਕੋ ਸਕੇ ਸਹਾਰੀ।
ਉੱਦਮ ਕਰੀਏ ਆਪ ਹੀ, ਕਰ ਹਿੰਮਤ ਭਾਰੀ।
ਸੋ ਸਿੱਖ ਐਸਾ ਲੋੜੀਏ, ਜੋਧਾ ਉਪਕਾਰੀ।
ਆਵੈ ਵਿੱਚ ਮੈਦਾਨ ਦੇ, ਡਰ ਮੌਤ ਵਿਸਾਰੀ।
ਦਿੱਲੀ ਜਾ ਕੇ ਕੰਧ ਦੀ, ਜੋ ਕਰਨ ਉਸਾਰੀ।
ਮਾਰ ਖਾਨ, ਨਹੀਂ ਮਾਰਨਾ, ਇਸ ਪ੍ਰਣ ਨੂੰ ਧਾਰੀ।
ਹੋਣ ਅਕਾਲੀ ਜੋ ਬਲਿਕਾਰੀ॥

ਦੂਰ ਦੂਰ ਜਦ ਪੁੱਜੀਆਂ, ਏਹ ਖਬਰਾਂ ਸਾਰੇ।
ਸੁਣ ਸਿੰਘ ਖੁਸ਼ੀ ਮਨਾਵੰਦੇ, ਹਰਖਾਵਨ ਭਾਰੇ।
ਘੱਲਣ ਲੱਗੇ ਅਰਜ਼ੀਆਂ, ਸਨ ਗੁਰੂ ਦੁਲਾਰੇ।
ਕਰਨੇ ਨੂੰ ਕੁਰਬਾਨੀਆਂ, ਹੋ ਗਏ ਤਿਆਰੇ।
ਸੱਤ ਸੌ ਅਰਜ਼ੀ ਆ ਗਈ, ਦਫਤਰ ਵਿਚਕਾਰੇ।
ਬੰਦ ਨ ਹੋਈਆਂ ਅਜੇ ਸੀ, ਤਾਂ ਲਿਆ ਵਿਚਾਰੇ।
ਧੰਨ ਗੁਰੂ ਦਾ ਪੰਥ ਹੈ, ਨਹੀਂ ਸ਼ੰਕਾ ਧਾਰੇ।
ਲੈਣਾ ਚਹੇ ਸ਼ਹੀਦੀਆਂ, ਕਰਕੇ ਉਪਕਾਰੇ।
ਭਾਵੇਂ ਢਿੱਲੇ ਹੋਇ ਸੀ, ਕੁਝ ਸਮੇਂ ਨਿਹਾਰੇ।
ਪਰ ਨਹੀਂ ਜੌਹਰ ਛੱਡਿਆ, ਜੋ ਠਾਠਾਂ ਮਾਰੇ।
ਧੰਨ ਅਕਾਲੀ ਮੈਂ ਬਲਿਹਾਰੇ॥

ਹੀਰਾ ਹੇਠਾਂ ਕੌਡੀਆਂ, ਨਹੀਂ ਛਪੇ ਛਪਾਯਾ।
ਭਾਵੇਂ ਮਿੱਟੀ ਦੱਬੀਏ, ਨਹੀਂ ਕਦਰ ਘਟਾਯਾ।
ਭਾਵੇਂ ਜੱਟ ਚਲਾਵੰਦਾ, ਘੋ ਬਾਣੀ ਪਾਯਾ।
ਸਾਰ ਨ ਜਾਣੇ ਓਸਦੀ, ਵਿੱਚ ਨਦੀ ਵਗਾਯਾ।
ਖੋਟਾ ਖਰਾ ਪਛਾਣੀਏ, ਜੌਹਰੀ ਦਰਸਾਯਾ।
ਪੈਂਦਾ ਮੁੱਲ ਅਪਾਰ ਹੀ, ਪਰਖੇ ਪਰਖਾਯਾ।
ਰਲਦਾ ਵਿੱਚ ਨ ਪੱਥਰਾਂ, ਲੱਖ ਜਤਨ ਕਰਾਯਾ।
ਹੇਠ ਰੱਤੀਆਂ ਦੱਬਿਆ, ਉੱਪਰ ਉਠ ਆਯਾ।
ਵਣਜਨਹਾਰੇ ਬਾਹਰਾ, ਸੀ ਰੁਲੇ ਰਲਾਯਾ।
ਮਨਮਤ ਸੰਗਤ ਗੋਦੜੀ, ਸੀ ਪੰਥ ਦਬਾਯਾ।

ਪੰਥ ਅਕਾਲੀ ਗੁਰ ਪ੍ਰਗਟਾਯਾ॥

ਭੇਡਾਂ ਦੇ ਵਿੱਚ ਸ਼ੇਰ ਦਾ, ਬੱਚਾ ਰਲ ਜਾਯਾ।
ਓਹੋ ਜੈਸਾ ਹੋ ਗਿਆ, ਨਿੱਜ ਗੁਣ ਬਿਸਰਾਯਾ।
ਮਿਲੇ ਸ਼ੇਰ ਤਿਸ ਫੂਕਿਆ, ਮੰਤਰ ਸੁਖਦਾਯਾ।
ਓੜਕ ਨੂੰ ਸੋ ਸ਼ੇਰ ਹੈ, ਜਦ ਰੂਪ ਲਖਾਯਾ।
ਭਰਮ ਭੁਲਾਵਾ ਸੁੱਟ ਕੇ, ਗੱਜੇ ਭਬਕਾਯਾ।
ਮਾਰਨ ਨੂੰ ਮਿਰਗਾਵਲੀ, ਬਲਦਾਨ ਦਸਾਯਾ।
ਲੱਭਾ ਭੇਤ ਸਿਆਣਿਆਂ, ਮੂਰਖ ਭੁਲਾਯਾ।
ਅੰਤ ਸ਼ੇਰ ਦਾ ਸ਼ੇਰ ਹੀ, ਮੈਦਾਨ ਗਜਾਯਾ।
ਪੰਥ ਗੁਰੂ ਦਾ ਸ਼ੇਰ ਸੀ, ਮਨਮਤ ਰਲਾਯਾ।
ਆਪਣਾ ਰੂਪ ਪਛਾਣਿਆ, ਗੁਰੂ ਆਪ ਜਗਾਯਾ।
ਨਾਮ ਅਕਾਲੀ ਸਿੰਘ ਸਦਾਯਾ॥

ਨੌਕਰਸ਼ਾਹੀ ਨੂੰ ਕਿਹਾ, ਫਿਰ ਵੱਜ ਵਜਾ ਕੇ।
ਲੇਖ 'ਅਕਾਲੀ' ਕੱਢਿਆ, ਤਾਂ ਸ਼ੇਰ ਗਜਾ ਕੇ।
ਨੀਯਤ ਸਮਾਂ ਕਰਾਵੰਦੇ, ਸੋ ਕਿਹਾ ਸੁਣ ਕੇ।
ਕੰਧ ਬਣੀ ਗੁਰਧਾਮ ਦੀ, ਹੁੱਜਤ ਹਟਵਾ ਕੇ।
ਨਹੀਂ ਤਾਂ ਜਾਸੀ ਖ਼ਾਲਸਾ, ਨਹੀਂ ਰੱਖੀ ਲੁਕਾ ਕੇ।
ਸਾਰੀ ਤਾਕਤ ਆਪਣੀ, ਤਾਂ ਓਥੇ ਲਾ ਕੇ।
ਰੋਕੇ ਆ ਕੇ ਖ਼ਾਲਸਾ, ਬਹੁ ਜ਼ੋਰ ਜਣਾ ਕੇ।
ਜਾਂ ਤੇ ਬਣਸੀ ਕੰਧ ਏਹ, ਜੋ ਰਹੀ ਰੁਕਾ ਕੇ।
ਜਾਂ ਸਿੰਘ ਲੈਣ ਸ਼ਹੀਦੀਆਂ, ਸਤਿਗੁਰ ਦਰ ਜਾ ਕੇ।
ਇੱਕ ਦੂ ਇੱਕ ਕਰਾਵਣੀ, ਰਤ ਖੇੜ ਮੁਕਾ ਕੇ।
ਗੱਜ ਮਿਦਾਨ ਨ ਫੋਕੇ ਝਾਕੇ॥

ਅੱਖ ਖੁੱਲ੍ਹੀ ਸਰਕਾਰ ਦੀ, ਹੁਣ ਚੌਂਕ ਕਰਾਰੀ।
ਹੇਰਾਫੇਰੀਆਂ ਕਰ ਰਹੀ, ਜੋ ਘੇਸਲ ਮਾਰੀ।
ਹੁਣ ਤਾਂ ਪਿੱਸੂ ਪੈ ਗਏ, ਆ ਬਣੇ ਲਚਾਰੀ।
ਪਾਸਾ ਕੋਈ ਨ ਸੁੱਝਦਾ, ਕੀ ਕਰੀਏ ਕਾਰੀ।
ਲੱਗੀ ਸੋਚਾਂ ਸੋਚਣੇ, ਕਰ ਕੌਂਸਲਚਾਰੀ।
ਓੜਕ ਹੁੰਦਾ ਫੈਸਲਾ, ਐਸਾ ਨਿਰਧਾਰੀ।
ਵੈਸੀ ਕੰਧ ਬਨਾਵਣੀ, ਜੋ ਢੱਠੀ ਸਾਰੀ।

ਏਹ ਸੀ ਮਜ਼ਬੀ ਮਾਮਲਾ, ਭੁੱਲ ਕੀਤਾ ਭਾਰੀ।
ਝੋਲੀ ਚੁੱਕਾਂ ਡੋਬਿਆ, ਜਿਨਹਾਂ ਇਉਂ ਕਾਰੀ।
ਗੱਲ ਨ ਦੱਸੀ ਖੋਲ੍ਹ ਕੇ, ਜੋ ਵੱਡੇ ਮੱਕਾਰੀ।
ਕੀਤੀ ਉਲਟੀ ਕਾਰਗੁਜ਼ਾਰੀ॥

ਝੋਲੀ ਚੁੱਕਾਂ ਬਣ ਗਈ, ਡਾਢੀ ਕਠਨਾਈ।
ਜਾਂਦੇ ਏਧਰ ਓਧਰੋਂ, ਪਰ ਸ਼ਰਮ ਨ ਆਈ।
ਨੌਕਰਸ਼ਾਹੀ ਝਿੜਕਦੀ, ਦੁਰਵਾਕ ਅਲਾਈ।
ਵੇਲੇ ਉੱਤੇ ਤੁਸਾਂ ਨਹੀਂ, ਕਿਉਂ ਗੱਲ ਜਨਾਈ।
ਤੁਸਾਂ ਨਾਮ ਸਰਕਾਰ ਦੇ, ਹੈ ਲਾਜ ਲਵਾਈ।
ਮੂੰਹੋਂ ਉਤਾਰੇ ਕੌਮ ਨੇ, ਡੁੱਬੀ ਵਡਿਆਈ।
ਜਿਨ੍ਹਾਂ ਕੰਧ ਗਿਰਾਈ ਸੀ, ਓਨ੍ਹਾਂ ਬਣਵਾਈ।
ਝੋਲੀ ਚੁੱਕਾਂ ਵੇਖਿਆ, ਗੱਲ ਰਹੀ ਨ ਕਾਈ।
ਬੂਹਾ ਫੜਣ ਸਰਕਾਰ ਦਾ, ਕਰ ਢੀਟ ਢਿਠਾਈ।
ਭੁੱਲਣਹਾਰੇ ਟਹਿਲੀਏ, ਦੇਣਾ ਬਖਸ਼ਾਈ।
ਫੇਰ ਨ ਕਰੀਏ ਭੁੱਲ ਕਦਾਈ॥

ਸਤਿਗੁਰ ਸੱਚੇ ਪਾਤਸ਼ਾਹ, ਹੁਣ ਕਲਾ ਵਧਾਈਆਂ।
ਨੌਕਰਸ਼ਾਹੀ ਆਪ ਹੀ, ਕੰਧਾਂ ਬਣਵਾਈਆਂ।
ਜਗ੍ਹਾ ਜਗ੍ਹਾ 'ਤੇ ਖ਼ਾਲਸੇ, ਗੱਲਾਂ ਸਨ ਪਾਈਆਂ।
ਕਰਦੇ ਸ਼ੁਕਰ ਅਕਾਲ ਦਾ, ਲੱਖ ਖੁਸ਼ੀ ਮਨਾਈਆਂ।
ਹੋ ਗਈ ਜਿੱਤ ਅਕਾਲੀਆਂ, ਮਿਲ ਗਈ ਵਧਾਈਆਂ।
ਪਾਈਆਂ ਹੱਥਾਂ ਨਾਲ ਜੋ, ਦੰਦੀਂ ਖੁਲਵਾਈਆਂ।
ਨੌਕਰਸ਼ਾਹੀ ਅੱਖੀਆਂ, ਨੀਚੇ ਕਰਵਾਈਆਂ।
ਵਧ ਗਏ ਚਿੱਤ ਅਕਾਲੀਆਂ, ਗੁਰ ਪੱਤਾਂ ਰਖਾਈਆਂ।
ਸ਼ੇਰ ਹੋਇਕੇ ਗੱਜਣਾਂ, ਜਦ ਭਬਕਾਂ ਲਾਈਆਂ।
ਗੁਰਧਾਮਾਂ ਦੀ ਰੱਖਿਆ, ਹਿਤ ਕਰਨ ਚੜ੍ਹਾਈਆਂ।
ਦੰਗ ਹੋਣਗੇ ਜਿਨ੍ਹਾਂ ਤਕਾਈਆਂ॥

ਸਾਰੇ ਵਿੱਚ ਪੰਜਾਬ ਦੇ, ਪਰਚਾਰ ਕਰਾਏ।
ਪਿੰਡ ਪਿੰਡ ਜਥੇ ਅਕਾਲੀਆਂ, ਸਨ ਤੁਰਤ ਬਣਾਏ।
ਗੁਰਬਾਣੀ ਦੇ ਗਾਵੰਦੇ, ਜੋ ਗੀਤ ਸੁਹਾਏ।
ਮੰਦੇ ਕੰਮੋਂ ਰੋਕਦੇ, ਲੋਕਾਂ ਸਮਝਾਏ।

ਦਬੜੂ ਘੁਸੜੂ ਪਕੜ ਕੇ, ਸਭ ਸਿੰਘ ਸਜਾਏ।
ਗੁਰਧਾਮਾਂ ਦੀ ਸੇਵ ਨੂੰ, ਸਾਜੇ ਉਛਲਾਏ।
ਰਹਿੰਦੇ ਵਿੱਚ ਉਡੀਕ ਦੇ, ਕਦ ਪੰਥ ਬੁਲਾਏ।
ਸੇਵਾ ਕਰੀਏ ਪੰਥ ਦੀ, ਜੋ ਗੁਰ ਨੂੰ ਭਾਏ।
ਕੀਤਾ ਬਹੁਤ ਸੁਧਾਰ ਸੀ, ਇਹ ਲਹਿਰ ਚਲਾਏ।
ਧੰਨ ਧੰਨ ਹੋਇ ਅਕਾਲੀਆਂ, ਵਿੱਚ ਦੇਸ਼ ਵਜਾਏ।
ਸਿੰਘ ਅਕਾਲੀ ਗੁਰੂ ਗਜਾਏ॥

# 3. ਤਾਜ਼ੇ ਜ਼ਖਮ ਯਾਨੀ ਗੁਰੂ ਕੇ ਬਾਗ਼ ਕਾ ਨਜ਼ਾਰਾ

ਗਿਆਨੀ ਮਾਨ ਸਿੰਘ ਫੀਰੋਜ਼ਪੁਰੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5865, ਮਿਤੀ 20 ਫਰਵਰੀ 1923 ਦੁਆਰਾ ਜ਼ਬਤ)

## ਹਾਲ ਨਨਕਾਣੇ ਸਾਹਿਬ ਦਾ

ਇਹਨਾਂ ਕੈਹਰ ਨਨਕਾਣੇ ਵਿੱਚ ਕੀਤਾ ਸੀ,
ਸਾਡੇ ਵੀਰਾਂ ਦਾ ਖੂਨ ਰੱਜ ਪੀਤਾ ਸੀ,
ਨਾਲ ਸੀਖਾਂ ਦੇ ਮਾਸ ਡੰਗਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਬੰਦੂਕਾਂ ਛਬੀਆਂ ਜਮਾਂ ਸਨ ਕੀਤੀਆਂ,
ਦੁਸ਼ਟਾਂ ਰੱਜ ਸ਼ਰਾਬਾਂ ਸਨ ਪੀਤੀਆਂ,
ਗੁਰੂ ਧਾਮ ਲੈ ਤਕੀਆ ਬਣਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਲਛਮਣ ਸਿੰਘ ਦਾ ਕੀਮਾ ਬਣਾਂਵਦੇ,
ਬਾਕੀ ਜਿਉਂਦਿਆਂ ਤਾਈਂ ਜਲਾਂਵਦੇ,
ਬੁਚੜਖਾਨਾ ਹੀ ਦੁਸ਼ਮਣਾਂ ਬਣਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਕਰੀ, ਕਿੰਗ ਦੇ ਦੇਖੋ ਢਕੌਂਸਲੇ,
ਨਰੈਣੂ ਪਾਪੀ ਨੂੰ ਦਿੱਤੇ ਸਨ ਹੌਸਲੇ,
ਜਮਾਂ ਗੋਲੀ ਬਰੂਦ ਕਰਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਗੱਲ ਸੱਚ ਦੀ ਜਦੋਂ ਲਿਖੀ ਪੜੀ ਸੀ,
ਮਿਰਚਾਂ ਹੋ ਕੇ ਇਹਨਾਂ ਦੇ ਲੜੀ ਸੀ,

ਪਕੜ ਜੇਹਲਾਂ ਵਿੱਚ ਸਾਨੂੰ ਸੀ ਪਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਜ਼ਾਲਮ ਵੇਖੋ ਕੀ ਪਾਪ ਕਮਾਂਵਦੇ,
ਬੇਗੁਨਾਹਾਂ ਨੂੰ ਜੇਹਲਾਂ ਵਿੱਚ ਪਾਂਵਦੇ,
ਮਿਲਦਾ ਹੋਰਨਾਂ ਸਾਨੂੰ ਤਕਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਵੱਢੀਆਂ ਲੈ ਲੈ ਜ਼ੁਲਮ ਕਰਾਵਣਾ,
ਚ੍ਹਾਵਣ ਦੇਸ਼ 'ਤੇ ਝੂਠ ਫੈਲਾਵਣਾ,
ਸੱਚ ਬੋਲਣਾ ਹੈ ਇਹਨਾਂ ਭੁਲਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

ਲੋੜ ਨਹੀਂ ਤੇਰੇ ਇਨਸਾਫ਼ ਦੀ,
ਤੈਥੋਂ ਦੁਖੀ ਹੋਈ ਗਲ ਸਾਫ਼ ਦੀ,
ਮਗਰੋਂ ਲਹਿ ਜਾ ਸਾਨੂੰ ਤੂੰ ਖਾ ਲਿਆ,
ਫੇਰਾ ਪਾ ਦੇ ਹੁਣ ਬਾਜਾਂ ਵਾਲਿਆ।

# 4. ਗੁਰੂ ਕੇ ਬਾਗ਼ ਵਿੱਚ ਗੋਰੇਸ਼ਾਹੀ ਤੂਫ਼ਾਨ

ਗਿਆਨੀ ਨਿਰੰਜਨ ਸਿੰਘ 'ਸਰਲ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 10093, ਮਿਤੀ 24 ਮਾਰਚ 1923 ਦੁਆਰਾ ਜ਼ਬਤ)

## ਗੜਗੱਜ ਅਕਾਲੀ ਜਥੇ ਦੀ ਗ੍ਰਿਫ਼ਤਾਰੀ

ਜਥਾ ਤਖ਼ਤ ਅਕਾਲ ਤੋਂ ਜਦੋਂ ਤੁਰਿਆ,
ਮੋਹਲੇਧਾਰ ਵਰਖਾ ਡਾਢੀ ਹੋਣ ਲੱਗੀ।
ਹੌਕੇ ਭਰਦਿਆਂ ਵੇਖ ਸੰਸਾਰੀਆਂ ਨੂੰ,
ਮੇਘ ਮਾਲ ਹੈ ਜਿਸ ਤਰ੍ਹਾਂ ਰੋਣ ਲੱਗੀ।
ਐਪਰ ਖਾਲਸਾ ਸਮੇਂ ਤੋਂ ਉਕਿਆ ਨਾ,
ਬਾਣੀ ਗੁਰੂ ਦੀ ਔਕੜਾਂ ਖੋਹਣ ਲੱਗੀ।
ਐਸੀ ਡੈਣ ਕਸੈਣ ਨੇ ਨਹੀਂ ਰੈਹਣਾ,
ਜੇਹੜੀ ਪਕੜ ਬੇਦੋਸਿਆਂ ਕੋਹਣ ਲੱਗੀ।

ਅੱਗੇ ਅੱਗੇ ਸੀ ਜਥੇ ਦੇ ਤੁਰੇ ਜਾਂਦੇ,
ਜਥੇਦਾਰ ਜਵਾਨ ਸੀ ਬਲੀ ਦੋਵੇਂ।
ਵਾਂਗ ਸ਼ੇਰ ਦੇ ਝੂੰਮਦੇ ਖੁਸ਼ੀ ਅੰਦਰ,
ਧਰਦੇ ਪੈਰ ਪ੍ਰੇਮ ਦੀ ਗਲੀ ਦੋਵੇਂ।
ਮਾਰ ਕੁੱਟ ਦੀ ਅੱਜ ਅਖੀਰ ਕਰਨੀ,
ਰੱਖਣ ਨੀਤ ਵਿੱਚ ਚਿੱਤ ਦੇ ਭਲੀ ਦੋਵੇਂ।
ਭਾਰੇ ਕੱਦ ਤੇ ਦਿਸਦੇ ਡੀਲ ਸੋਹਣੀ,
ਪਾਈ ਜਾਂਵਦੇ ਸੀ ਹਲਾ ਚਲੀ ਦੋਵੇਂ।
ਸੇਹਰੇ ਸੋਭਦੇ ਸਿਰਾਂ ਦੇ ਨਾਲ ਚਿੱਟੇ,
ਖਿੜੇ ਆਪ ਭੀ ਜਿਸ ਤਰ੍ਹਾਂ ਕਲੀ ਦੋਵੇਂ।
"ਸਰਲ" ਜੁੜ ਖਰਾਸ ਦੇ ਪੁੜਾਂ ਵਾਂਙੂ,
ਜਾਂਦੇ ਮੋਠ ਹੰਕਾਰ ਦੇ ਦਲੀ ਦੋਵੇਂ।

## ਛੀਨੇ ਦੇ ਪੁਲ ਉੱਤੇ ਪੁੱਜਣਾ

ਜਥਾ ਚੱਲਦਾ ਚੱਲਦਾ ਜਾ ਪੁੱਜਾ,
ਠੀਕ ਮਾਰ ਕੁਟਾਈ ਦੀ ਥਾਂ ਉੱਤੇ।
ਅੱਗੋਂ ਹੋ ਕੇ ਇੱਕ ਅੰਗ੍ਰੇਜ਼ ਅਫ਼ਸਰ,
ਹੁਕਮ ਜਥੇ ਨੂੰ ਦਿੱਤਾ ਪਿਛਾਂਹ ਉੱਤੇ।
ਜਥੇਦਾਰ ਆਖਣ, "ਅਸਾਂ ਨਹੀਂ ਮੁੜਨਾ",
ਸਗੋਂ ਰੱਖਿਆ ਪੈਰ ਅਗਾਂਹ ਉੱਤੇ।
ਕੀਤੀ ਕੱਖ ਪਰਵਾਹ ਨਾ ਓਸਦੀ ਸੀ,
ਦਿੱਤਾ ਠੋਕ ਜਵਾਬ ਸੀ ਨਾਂਹ ਉੱਤੇ।

ਏਨੀ ਗੱਲ ਸੁਣਾਉਣ ਦੀ ਦੇਰ ਹੀ ਸੀ,
ਕੱਢੀ ਛੁਰੀ ਕਸਾਈ ਨੇ ਗਾਂ ਉੱਤੇ।
ਗੋਰੇ ਗੋਰਖਾ ਫ਼ੌਜ ਨੂੰ ਛੇੜ ਦਿੱਤਾ,
ਜਿਨ੍ਹਾਂ ਅੱਗ ਮਚਾਈ ਸੀ ਛਾਂ ਉੱਤੇ।
ਰਿਹਾ ਮੂਲ ਇਤਬਾਰ ਨਾ ਖਾਲਸੇ ਨੂੰ,
ਬੱਚੇ ਖਾਵਣੀ ਮਾਤ੍ਰਾ ਮਾਂ ਉੱਤੇ।
"ਸਰਲ" ਮੱਤ ਅੰਗ੍ਰੇਜ਼ ਦੀ ਹਈ ਮੋਈ,
ਕਰਦਾ ਵਾਰ ਜੇਹੜਾ ਸੱਜੀ ਬਾਂਹ ਉੱਤੇ।

## ਡਾਂਗਾਂ ਦੇ ਵਾਰ

ਰੋਜ ਜਿਸ ਤਰ੍ਹਾਂ ਹੋਂਵਦਾ ਕੈਹਰ ਹੈ ਸੀ,
ਓਸੇ ਤਰ੍ਹਾਂ ਹੀ ਡਾਂਗਾ ਦੇ ਵਾਰ ਹੋਏ।
ਵਾਂਗ ਗੋਲੀਆਂ ਪੇਲਦੇ ਸਿੰਘ ਜਾਂਦੇ,
ਪਹਿਲਾਂ ਅਗਲਿਆਂ ਸੰਦੇ ਸਥਾਰ ਹੋਏ।
ਪਹਿਲੇ ਸਿੰਘ ਜਾਂ ਡਿੱਗ ਪੈ ਧਰਤ ਉੱਤੇ,
ਦੂਜੇ ਵਧਣ ਨੂੰ ਅੱਗੇ ਤਿਆਰ ਹੋਏ।
ਪੁੱਟੇ ਮਸਾਂ ਹੀ ਦਸ ਕੁ ਕਦਮ ਅੱਗੇ,
ਮਾਰਨ ਵਾਲੜੇ ਭੜਕ ਅੰਗਿਆਰ ਹੋਏ।
ਏਹ ਵੀ ਹੋਏ ਬੇਹੋਸ਼ ਸੀ ਗਸ਼ਾਂ ਖਾ ਕੇ,

ਪਿਛਲੇ ਉਠ ਕੇ ਫੇਰ ਹੁਸ਼ਿਆਰ ਹੋਏ।
ਦਸਾਂ ਦਸਾਂ ਦੀ ਪਾਰਟੀ ਉਠਦੀ ਸੀ,
ਮੁੱਖੋਂ ਵਾਹਿਗੁਰੂ ਨਾਮ ਉਚਾਰ ਹੋਏ।
ਕਿਸ਼ਨ ਸਿੰਘ ਭੁੱਚਰ ਵਾਲਾ ਖੜਾ ਪਿਛੇ,
ਛੱਡੀ ਜਾਵੇ ਜੈਕਾਰੇ ਬਲਕਾਰ ਹੋਏ।
ਗੋਰੇ ਨਾਲ ਜੋਹੜੇ ਏਸ ਸੂਰਮੇ ਦੇ,
"ਸਰਲ" ਸੁਣੋ ਜੋ ਓਥੇ ਤਕਰਾਰ ਹੋਏ।

## ਗੋਰਾ

ਗੋਰਾ ਮਾਰਦਾ ਲੱਤਾਂ 'ਤੇ ਡਾਂਗ ਆ ਕੇ,
ਮੁਖੋਂ ਆਖਦਾ ਓਹਨੂੰ "ਡਿੱਗ ਏਥੇ"।
"ਇਸ ਤੋਂ ਬਾਦ ਨਾ ਮਾਰਸਾਂ ਫੇਰ ਤੈਨੂੰ,
ਪੈ ਜਾ ਜਿਮੀਂ 'ਤੇ ਜਿਸ ਤਰ੍ਹਾਂ ਢਿਗ ਏਥੇ।
"ਨਹੀਂ ਤਾਂ ਮਾਰ ਕੇ ਕਰੂੰ ਬੇਹੋਸ਼ ਤੈਨੂੰ,
ਪਿਆ ਛੱਡੇਂਗਾ ਮੁੱਖ ਤੋਂ ਝਿੱਗ ਏਥੇ।"
"ਸਰਲ" ਸਿੰਘ ਨੂੰ ਕਹੇ ਜੋ ਕੈਰ ਹੋ ਜਾ,
ਉਸ ਦੇ ਜੀਵਣੇ ਤਾਂਈ ਧ੍ਰਿਗ ਏਥੇ।

## ਜਵਾਬ ਭਾਈ ਕਿਸ਼ਨ ਸਿੰਘ ਜੀ

ਕਿਸ਼ਨ ਸਿੰਘ ਆਖੇ, "ਹੋਵੇ ਖਾਲਸਾ ਜੋ,
ਇਕੇ ਡਾਂਗ ਦੇ ਨਾਲ ਕਿਉਂ ਗਿਰੇ ਭਾਈ।
"ਹੱਡ ਭੰਨ ਕੇ ਚੂਰ ਨਾ ਹੋਣ ਜਦ ਤੱਕ,
ਲੱਗਦੀ ਵਾਹ ਨਾ ਹੌਸਲਾ ਕਿਰੇ ਭਾਈ।"
ਬਸ ਫ਼ੇਰ ਕੀ ਸੀ ਵਰ੍ਹੀ ਡਾਂਗ ਐਸੀ,
ਡਿੱਗਾ ਉਲਟਕੇ ਪਿਛਲੇ ਸਿਰੇ ਭਾਈ।
ਚੰਦ ਅਸਤ ਕੇ ਜਿਚਰ ਨਾ ਹੋਵੇ ਓਹਲੇ,
ਕੀਕੂੰ ਮੁੱਖ ਚਕੋਰ ਦਾ ਫਿਰੇ ਭਾਈ।

## ਅਖ਼ੀਰੀ ਫ਼ੈਸਲਾ

ਜਥਾ ਹੋ ਗਿਆ ਜਦੋਂ ਬੇਸੁੱਧ ਸਾਰਾ,
ਕੀਤੀ ਮੋਟਰਾਂ ਵਾਲਿਆਂ ਕਾਰ ਚੰਗੀ।
ਚਟਾ ਪੱਟ ਲੈ ਆਂਦਾ ਸੀ ਸ਼ਹਿਰ ਅੰਦਰ,
ਪੌਣ ਨਾਲ ਵਰਖ਼ਾ ਠੰਢੀ ਠਾਰ ਚੰਗੀ।
ਅੱਗੇ ਮਿਸ਼ਨ ਸਕੂਲ ਸੀ ਹੋਇਆ ਵੇਹਲਾ,
ਹਰ ਇੱਕ ਕੋਠੜੀ ਸੀ ਹਵਾਦਾਰ ਚੰਗੀ।
ਬਣਿਆ ਹਸਪਤਾਲ ਓਹ ਖਾਲਸੇ ਦਾ,
ਸੇਵਾ ਕਰਨ ਜਿੱਥੇ ਸੇਵਾਦਾਰ ਚੰਗੀ।
ਸਿੰਘ ਸੈਂਕੜੇ ਫੱਟੜ ਹੋ ਪਿਆ ਓਥੇ,
ਸਾਰੇ ਲੋਕ ਕਰਦੇ ਹਾਹਾਕਾਰ ਚੰਗੀ।
ਖ਼ੂਨ ਪੀ ਲਿਆ ਏਸ ਨੇ ਜੋਕ ਬਣ ਕੇ,
"ਸਰਲ" ਚੰਬੜੀ ਡੈਣ ਸਰਕਾਰ ਚੰਗੀ।

## ਗੜਗੱਜ ਅਕਾਲੀ ਜਥੇ ਨੂੰ ਮਾਰ ਕੁਟਾਈ ਵਿੱਚ ਦੋਹਰਾ ਗੱਫਾ

ਸੋਲਾਂ ਭਾਦਰੋਂ ਨੂੰ ਜਥਾ ਗਿਆ ਪੈਹਲਾਂ,
ਸ਼ਾਂਤਮਈ ਦੇ ਵਿੱਚ ਮੈਦਾਨ ਗੱਜਿਆ।
ਰੋਕ ਅੱਗੇ ਵੀ ਹੁੰਦੀ ਸੀ ਜਥਿਆਂ ਨੂੰ,
ਐਪਰ ਤਦੋਂ ਤੋਂ ਬਹੁਤ ਤੂਫ਼ਾਨ ਗੱਜਿਆ।
ਪਹਿਲਾਂ ਜਾਂਵਦੇ ਸਿੰਘ ਪੰਜਾਹ ਹੈ ਸਨ,
ਜਥੇ ਏਸ ਤੋਂ ਸੌ ਜੁਆਨ ਗੱਜਿਆ।
ਲੱਗੀ ਤਦੋਂ ਤੋਂ ਪੈਣ ਗੜਗੱਜ ਸੱਚਮੁੱਚ,
ਜਦ ਤੋਂ ਜਥਾ ਗੜਗੱਜ ਬਲਵਾਨ ਗੱਜਿਆ।
ਜਿਸ ਤੋਂ ਕੰਮ ਸੀ ਮਾਰ ਦਾ ਸ਼ੁਰੂ ਹੋਇਆ,
ਓਹੋ ਆਣ ਕੇ ਕੰਮ ਮੁਕਾਨ ਗੱਜਿਆ।
ਰਸਤਾ ਸਾਫ਼ ਹੋ ਗਿਆ ਸੀ ਏਸ ਦਿਨ ਤੋਂ,
ਡੰਕਾ ਸੱਚ ਦਾ ਵਿੱਚ ਜਹਾਨ ਗੱਜਿਆ।
ਪੰਝੀ ਭਾਦਰੋਂ ਗਿਆ ਦਲਜੀਤ ਜਥਾ,

ਪਾਵਣ ਵਾਸਤੇ ਠੀਕ ਘਮਸਾਨ ਗੱਜਿਆ।
ਅੱਗੇ ਹੋ ਕੇ ਕਿਸੇ ਨੇ ਰੋਕਿਆ ਨ,
ਕੇਹਰ ਲੂੰਬੜਾਂ ਤਾਂਈ ਧਮਕਾਨ ਗੱਜਿਆ।
ਲੋਕਾਂ ਸਮਝਿਆ ਮੋਰਚਾ ਫਤੇ ਹੋਇਆ,
ਅਸਲ ਵਿੱਚ ਇਹ ਗਲਤ ਬਿਆਨ ਗੱਜਿਆ।
ਗੁਰਦੁਆਰਾ ਤਾਂ ਬਣ ਗਿਆ ਜੇਹਲਖਾਨਾ,
ਫੇਰੀ ਤਾਰ ਤੇ ਭੁੱਖੇ ਰਖਾਨ ਗੱਜਿਆ।
"ਸਰਲ" ਸਖਤੀਆਂ ਕਰੇ ਜੋ ਮਾਨਸਾਂ 'ਤੇ,
ਬੀਟੀ ਆਣ ਕੇ ਕੋਈ ਹੈਵਾਨ ਗੱਜਿਆ।

# 5. ਜ਼ਖਮੀ ਦਿਲ

ਨਾਨਕ ਸਿੰਘ

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਦੇ ਵੇਰਵੇ ਪ੍ਰਾਪਤ ਨਹੀਂ ਹੋਏ ਪਰ ਬਰਤਾਨਵੀ ਹਿੰਦੁਸਤਾਨ ਸਰਕਾਰ ਵੱਲੋਂ ਤਿਆਰ "ਸਾਲ 1921 ਤੋਂ 1924 ਦਰਮਿਆਨ ਜ਼ਬਤ ਕੀਤੀਆਂ ਪੁਸਤਕਾਂ ਦੀ ਸਾਰਨੀ" ਵਿੱਚ ਇਸ ਪੁਸਤਕ ਨੂੰ ਸਾਲ 1923 ਵਿੱਚ ਬਰਮਾ ਸਰਕਾਰ ਦੁਆਰਾ ਜ਼ਬਤ ਕੀਤੀ ਦੱਸਿਆ ਗਿਆ ਹੈ।)

## ਬੀਟੀ ਜ਼ਾਲਮਾਂ ਵੇ

ਬੀਟੀ ਜ਼ਾਲਮਾ ਵੇ ਸ਼ਾਲਾ ਬੁਰਾ ਹੋਵੀ,
ਤੂੰ ਭੀ ਮਾਰੀਆਂ ਜਿਗਰ ਕਟਾਰੀਆਂ ਵੇ।
ਸੱਤਰ ਸਾਲ ਦੇ ਯਾਰ ਪੁਰਾਣਿਆਂ ਤੋਂ,
ਅੱਜ ਤੋੜ ਲਈਆਂ ਤੁਸਾਂ ਯਾਰੀਆਂ ਵੇ।
ਸਾਡੇ ਗੁਰੂ ਦੇ ਬਾਗ਼ ਦੇ ਵਿੱਚ ਜਾ ਕੇ,
ਲੱਤਾਂ ਕਾਸ ਨੂੰ ਤੁਧ ਪਸਾਰੀਆਂ ਵੇ।
ਬਿਨਾਂ ਸਦਿਆਂ ਆਣਕੇ ਪੈਂਚ ਬਣਿਓਂ,
ਆਖੇ ਲੱਗ ਮਹੰਤ ਬਦਕਾਰੀਆਂ ਵੇ।
ਜਦੋਂ ਗੁਰੂ ਦੇ ਲਾਲ ਪਰਵਾਨਿਆਂ ਨੇ,
ਲੱਕੜਾਂ ਵਾਸਤੇ ਕੀਤੀਆਂ ਤਿਆਰੀਆਂ ਵੇ।
ਕੇਹੜਾ ਹੋਇਆ ਸੀ ਤੇਰਾ ਨੁਕਸਾਨ ਉਥੇ,
ਫੌਜਾਂ ਆਣ ਸਾਡੇ ਉੱਤੇ ਚਾੜ੍ਹੀਆਂ ਵੇ।
ਪਕੜ ਪਕੜ ਕੇ ਜਦੋਂ ਸੀ ਥੱਕ ਚੁਕੇ,
ਫੇਰ ਹੋਰ ਸ਼ਰਾਰਤਾਂ ਧਾਰੀਆਂ ਵੇ।
ਮੇਰੇ ਗੁਰੂ ਦੇ ਲਾਡਲੇ ਵੀਰਨਾਂ ਨੂੰ,
ਅੱਖਾਂ ਮੀਟ ਕੇ ਲਾਠੀਆਂ ਮਾਰੀਆਂ ਵੇ।
ਤੁਧ ਜ਼ਾਲਮਾਂ ਜ਼ਰਾ ਨਾ ਸ਼ਰਮ ਕੀਤੀ,
ਪੁਟੇ ਕੇਸ ਤੇ ਖਿਚੀਆਂ ਦਾੜ੍ਹੀਆਂ ਵੇ।
ਬੂਟਾਂ ਸਣੇ ਖਲੋਇਕੇ ਛਾਤੀਆਂ 'ਤੇ,
ਛੁਰੀਆਂ ਕੌਮ ਦੇ ਕਾਲਜੇ ਮਾਰੀਆਂ ਵੇ।

ਮਾਰ ਨਾਲ ਬੇਹੋਸ਼ ਪਏ ਵੀਰਨਾਂ 'ਤੇ,
ਘੋੜੇ ਛਡੇ ਤੂੰ ਵਾਂਗ ਸ਼ਿਕਾਰੀਆਂ ਵੇ।
ਮਾਰ ਮਾਰ ਕੇ ਵੀਰਾਂ ਦੇ ਘਾਣ ਲਾਹੇ,
ਤੇਰੇ ਦੁਸ਼ਟ ਪਾਪੀ ਕਰਮਚਾਰੀਆਂ ਨੇ।
ਜਦੋਂ ਮਾਰ ਖਾ ਖਾ ਬੇਹੋਸ਼ ਹੋਏ,
ਲਾਸ਼ਾਂ ਕੰਧ ਤੋਂ ਬਾਹਰ ਪਟਕਾਰੀਆਂ ਵੇ।
ਕਈਆਂ ਤਾਈਂ ਵਿੱਚ ਗੰਦਿਆਂ ਛਪੜਾਂ ਦੇ,
ਗੋਤੇ ਦੇਇ ਲਵਾਈਆਂ ਤਾਰੀਆਂ ਵੇ।
ਜਦੋਂ ਸੈਂਕੜੇ ਰੋਜ਼ ਕੁਹੀਣ ਲਗੇ,
ਕੀਤੀ ਬੱਸ ਨਾ ਫੇਰ ਹੰਕਾਰੀਆਂ ਵੇ।
ਸੇਵਾਦਾਰ ਹਰ ਰੋਜ਼ ਰਵਾਨ ਹੋ ਕੇ,
ਭਰ ਭਰ ਲਿਆਂਵਦੇ ਮੋਟਰਾਂ ਲਾਰੀਆਂ ਵੇ।
ਜੀਉਂਦੇ ਜਾਂਵਦੇ ਤੇ ਲੋਥਾਂ ਆਉਣ ਮੁੜ ਕੇ,
ਪਈਆਂ ਨਿਕਲਣ ਖ਼ੂਨ ਦੀਆਂ ਧਾਰੀਆਂ ਵੇ।
ਤੇਰੇ ਦੁੱਖ ਤੇ ਜ਼ੁਲਮ ਸਹਾਰ ਲੀਤੇ,
ਕਿਸੇ ਸੀ ਨਾ ਮੂੰਹੋਂ ਉਚਾਰੀਆਂ ਵੇ।
ਐਪਰ ਜ਼ਾਲਮਾਂ ਗੱਲਾਂ ਜੋ ਆਖੀਆਂ ਨੀ,
ਨਹੀਂ ਜਾਂਦੀਆਂ ਓਹ ਸਹਾਰੀਆਂ ਵੇ।
ਜਦੋਂ ਕਿਹਾ ਤੂੰ ਕੇਸਾਂ 'ਤੇ ਬੂਟ ਧਰ ਕੇ,
ਮੂੰਹੋਂ ਕਢੀਆਂ ਗੱਲਾਂ ਨਿਕਾਰੀਆਂ ਵੇ।
"ਆਓ ਅੰਮ੍ਰਿਤ ਛਕਾਵਾਂ ਮੈਂ ਤੁਸਾਂ ਤਾਈਂ,
ਫੁਟਾਂ ਪਾਪੀਆ ਤੁਧ ਏਹ ਮਾਰੀਆਂ ਵੇ।
"ਸਵਾ ਲੱਖ ਸੰਗ ਲੜਨ ਦਾ ਜ਼ੋਰ ਦੱਸੋ,
ਜੜ੍ਹਾਂ ਆਪਣੀਆਂ ਆਪ ਉਖਾੜੀਆਂ ਵੇ।"
ਓ ਜਲਾਦ ਬੀਟੀ! ਨਾ ਕਰ ਕੁਫਰ ਇਤਨੇ,
ਨਾ ਕਰ ਐਨੀਆਂ ਗੱਲਾਂ ਹੰਕਾਰੀਆਂ ਵੇ।
ਕਦੇ ਕੀੜੀ ਦੀ ਰੱਬ ਪੁਕਾਰ ਸੁਣਦਾ,
ਮਾਰੇ ਹਾਥੀਆਂ ਸਣੇ ਅੰਬਾਰੀਆਂ ਵੇ।
ਤੇਰੀਆਂ ਲਾਠੀਆਂ ਦੇ ਜ਼ਖਮ ਮਿਲ ਜਾਸਨ,
ਪੀੜਾਂ ਭੁਲ ਜਾਸਨ ਹੋਰ ਸਾਰੀਆਂ ਵੇ।
ਐਪਰ ਜ਼ਾਲਮਾਂ ਏਹ ਨਾ ਜ਼ਖਮ ਮਿਲਸੀ,
ਛੁਰੀਆਂ ਵਿੱਚ ਸੀਨੇ ਜੋ ਤੈਂ ਮਾਰੀਆਂ ਵੇ।
ਓਸ ਸ਼ੇਰ ਵਾਂਗੂੰ ਜ਼ਖਮ ਸਭ ਮੌਲੇ,

ਸਭੇ ਸਖਤੀਆਂ ਅਸਾਂ ਸਹਾਰੀਆਂ ਵੇ।
ਜੇਹੜਾ ਬੋਲ ਦਾ ਮਾਰਿਓ ਈ ਤੀਰ ਖਿਚਕੇ,
ਸੀਨਾ ਸਾੜਿਓ ਈ ਨਾਲ ਅੰਗਾਰੀਆਂ ਵੇ।
ਮਰਦੇ ਤੀਕ ਨਾ ਮਿਲੇਗਾ ਜ਼ਖਮ ਇਹ ਤਾਂ,
ਚੀਸਾਂ ਕਾਲਜੇ ਪੈਂਦੀਆਂ ਭਾਰੀਆਂ ਵੇ।
ਅੱਛਾ ਜ਼ਾਲਮਾਂ ਰੱਜ ਕੇ ਜ਼ੁਲਮ ਕਰ ਲੈ,
ਕਦੇ ਔਣਗੀਆਂ ਸਾਡੀਆਂ ਵਾਰੀਆਂ ਵੇ।
ਸਾਡੀ ਆਹ ਹੀ ਤੈਨੂੰ ਤਬਾਹ ਕਰਸੀ,
ਨਵੀਆਂ ਭਾਜੀਆਂ ਤੁਧ ਜੋ ਚਾੜ੍ਹੀਆਂ ਵੇ।

# 6. ਉਡਾਰੂ ਗੂੰਜ ਅਰਥਾਤ ਨੌਕਰਸ਼ਾਹੀ ਦੇ ਜ਼ੁਲਮ

ਗੁਰਦਿਆਲ ਸਿੰਘ 'ਗੜਗੱਜ ਉਡਾਰੂ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 12109, ਮਿਤੀ 17 ਅਪ੍ਰੈਲ 1924 ਦੁਆਰਾ ਜ਼ਬਤ)

## ਜ਼ੁਲਮ ਤੇ ਸ਼ਾਂਤ ਦਾ ਮੁਕਾਬਲਾ

ਸਾਡਾ ਕੰਮ ਹੈ ਧਾਮ ਆਜ਼ਾਦ ਕਰਨਾ,
ਤੇਰਾ ਕੰਮ ਹੈ ਰੋੜਾ ਅਟਕਾਈ ਜਾ ਤੂੰ।
ਸਾਡਾ ਕੰਮ ਹੈ ਹੋ ਸ਼ਹੀਦ ਮਰਨਾ,
ਤੇਰਾ ਕੰਮ ਹੈ ਗੋਲੀ ਚਲਾਈ ਜਾ ਤੂੰ।
ਸਾਡਾ ਕੰਮ ਹੈ ਅਸਾਂ ਨਾ ਪਿਛਾਂਹ ਮੁੜਨਾ,
ਤੇਰਾ ਕੰਮ ਹੈ ਮਾਰ ਮੁਕਾਈ ਜਾ ਤੂੰ।
ਸਾਡਾ ਕੰਮ ਹੈ ਖੇਤੀ ਦੇ ਵਾਂਗ ਵਧਨਾ,
ਤੇਰਾ ਕੰਮ ਹੈ ਸਥਰ ਵਛਾਈ ਜਾ ਤੂੰ।
ਸਾਡਾ ਕੰਮ ਹੈ ਅਸਾਂ ਨਾ ਵਾਰ ਕਰਨਾ,
ਤੇਰਾ ਕੰਮ ਹੈ ਜ਼ੁਲਮ ਕਮਾਈ ਜਾ ਤੂੰ।
ਸਾਡਾ ਕੰਮ ਹੈ ਅਸਾਂ ਨਾ ਢਾਲ ਡਾਹਨੀ,
ਤੇਰਾ ਕੰਮ ਹੈ ਵਾਰ ਕਰਵਾਈ ਜਾ ਤੂੰ।
ਸਾਡਾ ਕੰਮ ਹੈ ਅਸਾਂ ਨਨਕਾਣੇ ਜਾਣਾ,
ਤੇਰਾ ਕੰਮ ਹੈ ਅੱਗੋਂ ਮਰਵਾਈ ਜਾ ਤੂੰ।
ਸਾਡਾ ਕੰਮ ਹੈ ਗੁਰੂ ਦੇ ਬਾਗ਼ ਜਾਣਾ,
ਤੇਰਾ ਕੰਮ ਹੈ ਡਾਂਗ ਵਰਸਾਈ ਜਾ ਤੂੰ।
ਸਾਡਾ ਕੰਮ ਹੈ ਧਰਮ ਪ੍ਰਚਾਰ ਕਰਨਾ,
ਤੇਰਾ ਕੰਮ ਹੈ ਜੇਹਲੀਂ ਪੁਚਾਈ ਜਾ ਤੂੰ।
ਸਾਡਾ ਕੰਮ ਹੈ ਗੱਜ ਤੇ ਵੱਜ ਕੈਹਨਾ,
ਲਿਖ ਡੈਰੀਆਂ ਮਿੱਟੀ ਪੁਟਾਈ ਜਾ ਤੂੰ।
ਸਾਡਾ ਕੰਮ ਹੈ ਨਹੀਂ ਇਨਕਾਰ ਕਰਨਾ,
ਤੇਰਾ ਕੰਮ ਹੈ ਚੱਕੀ ਪਿਹਾਈ ਜਾ ਤੂੰ।
ਭਾਵੇਂ ਰੋਵੇ ਪਿਟੇ, ਭਾਵੇਂ ਲੜਨ ਮਿਰਚਾਂ,
ਪਾ ਗੜਗੱਜ 'ਉਡਾਰੂ' ਸੁਨਾਈ ਜਾ ਤੂੰ।

# 7. ਨੌਕਰਸ਼ਾਹੀ ਦੀ ਛਾਤੀ ਵਿੱਚ ਸ਼ਾਂਤਮਈ ਗੋਲਾ

ਭਾਈ ਭਾਗ ਸਿੰਘ 'ਆਜ਼ਾਦ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 12663, ਮਿਤੀ 24 ਅਪ੍ਰੈਲ 1924 ਦੁਆਰਾ ਜ਼ਬਤ)

## ਵਾਕ ਕਵੀ

ਸਾਡੇ ਸੋਹਣਿਆਂ ਧਰਮੀ ਪਤੰਗਿਆਂ 'ਤੇ,
ਕਰਕੇ ਜਾਬਰਾ ਜ਼ੁਲਮ ਦੀ ਹੱਦ ਗਇਓਂ।
ਨਾਲ ਖਾਲਸੇ ਮੱਥਾ ਲਗਾਇਆ ਸੀ,
ਗੀਦੀ ਬਣ ਕੇ ਕਾਸਤੋਂ ਭੱਜ ਗਇਓਂ।
ਤੂੰ ਤਾਂ ਬਾਗ਼ ਦਾ ਮਾਲੀ ਕਹਾਂਵਦਾ ਸੀ,
ਕੋਲੋਂ ਖਾਲਸੇ ਦੇ ਕਾਹਨੂੰ ਛੱਡ ਗਇਓਂ।
ਭਾਗ ਸਿੰਘ ਹੋਰੀਂ 'ਵਾਜਾਂ ਮਾਰਦੇ ਨੇ,
ਦਿਸੇਂ ਨਾਹੀਂ ਕੇਹੜੇ ਖੂੰਜੇ ਲਗ ਗਇਓਂ।

ਅਜੇ ਵੇਲੜਾ ਜਾਬਰਾ ਬਾਜ ਆ ਜਾ,
ਕਰੀਂ ਚਿਤ ਦੇ ਵਿੱਚ ਹੰਕਾਰ ਨਾਹੀਂ।
ਹਤਿਆਰਿਆ ਗੁਰੂ ਦੇ ਬਾਗ਼ ਆ ਕੇ,
ਧਰਮੀਂ ਵੀਰਾਂ 'ਤੇ ਕਹਿਰ ਕਮਾ ਨਾਹੀਂ।
ਸਦਾ ਜਿੱਤ ਨਾ ਜਾਬਰਾ ਰਹੇ ਤੇਰੀ,
ਸਦਾ ਧਰਮੀਆਂ ਦੀ ਰਹੇ ਹਾਰ ਨਾਹੀਂ।
ਸਦਾ ਪੈਣ ਵਿਛੋੜੇ ਨਾ ਧਰਮੀਆਂ ਨੂੰ,
ਸਦਾ ਮਿਲਣ ਪਿਆਰੜੇ ਯਾਰ ਨਾਹੀਂ।
ਮਗਰ ਸੋਹਣੀ ਦੇ ਮਾਹੀ ਨੇ ਛੱਡ ਔਣਾ,
ਸਦਾ ਵੇਖਣਾ ਬਲਖ ਬੁਖਾਰ ਨਾਹੀਂ।
ਸਦਾ ਚੜ੍ਹੇ ਨਾ ਰਹਿਣ ਪਤੰਗ ਤੇਰੇ,
ਸਦਾ ਰਹੇ ਸਵਰਾਜ ਦੀ ਤਾਰ ਨਾਹੀਂ।
ਭਾਗ ਸਿੰਘ ਪੰਜਾਬ ਨੂੰ ਛੱਡ ਜਾਣਾ,
ਸਦਾ ਵੇਖੇਂ ਲਾਹੌਰ ਬਾਜ਼ਾਰ ਨਾਹੀਂ।

ਅੱਜ ਜ਼ੁਲਮ ਕਮਾ ਲੈ ਦਿਲ ਚਾਹੇ,
ਕਿਸੇ ਰੋਜ ਨੂੰ ਔਖੜੀ ਜਾਨ ਹੋਸੀ।
ਫੇਰਾ ਪਾਵਣਾ ਕਲਗੀਆਂ ਵਾਲੜੇ ਨੇ,
ਫੜੀ ਹੱਥ ਦੇ ਵਿੱਚ ਕਮਾਣ ਹੋਸੀ।
ਤੁਸਾਂ ਲੰਦਨੋਂ ਉਰੇ ਨਾ ਪੈਰ ਧਰਨਾ,
ਜਦੋਂ ਚਲਣੇ ਗੁਰਾਂ ਦੇ ਬਾਣ ਹੈਸੀ।
ਕੰਨੋਂ ਫੜ ਕੇ ਕੱਢਨਾ ਬਾਹਰ ਤੈਨੂੰ,
ਭਾਗ ਸਿੰਘ ਜਦ ਏਕ ਜਹਾਨ ਹੋਸੀ।

ਤੈਨੂੰ ਆਖਦੇ ਜ਼ੁਲਮ ਨਾ ਕਰੀਂ ਐਨਾ,
ਤੇਰੇ ਜ਼ੁਲਮ ਦਾ ਨਸ਼ਟ ਉਠਾ ਦਿਆਂਗੇ।
ਧੋਖੇ ਧਰਮੀਆਂ ਨਾਲ ਨਾ ਕਰੀਂ ਜਾਬਰ,
ਤੇਰੇ ਧੋਖੇ ਦਾ ਫਲ ਦਵਾ ਦਿਆਂਗੇ।
ਖੜਾ ਹੋਇਕੇ ਸਾਹਮਣੇ ਫੈਰ ਕਰ ਲੈ,
ਹੱਸ ਹੱਸ ਕੇ ਛਾਤੀਆਂ ਡਾਹ ਦਿਆਂਗੇ।
ਸਾਡੀ ਕੌਮ ਹੈ ਬੀਰ ਬਹਾਦਰਾਂ ਦੀ,
ਧੁੰਮਾਂ ਵਿੱਚ ਜਹਾਨ ਦੇ ਪਾ ਦਿਆਂਗੇ।
ਗੋਲੀ ਜਬਰ ਦੀ ਪਿਆ ਚਲਾਂਵਦਾ ਜਾ,
ਸਤਨਾਮ ਦਾ ਬੰਬ ਚਲਾ ਦਿਆਂਗੇ।
ਧਾਮ ਗੁਰੂ ਦੇ ਛਡਣੇ ਮੂਲ ਨਹੀਂਓਂ,
ਜਿੰਨੇ ਲਗਣਗੇ ਸੀਸ ਲਗਾ ਦਿਆਂਗੇ।
ਟੋਟੇ ਜਿਗਰ ਦੇ ਆਪਣੇ ਲਾਲ ਸੋਹਣੇ,
ਵਾਂਗ ਬਕਰੇ ਅਸੀਂ ਕੁਹਾ ਦਿਆਂਗੇ।
ਘਰ ਬਾਰ ਅਤੇ ਧਨ ਮਾਲ ਸਾਰਾ,
ਬੱਚਾ ਬੱਚਾ ਵੀ ਜੇਹਲੀਂ ਪੁਚਾ ਦਿਆਂਗੇ।
ਭਾਗ ਸਿੰਘ ਆਖੇ ਵੇਲਾ ਯਾਦ ਰੱਖੀਂ,
ਤੇਰੇ ਖਟੇ ਕਰ ਦੰਦ ਵਖਾ ਦਿਆਂਗੇ।

ਸਾਡੀ ਕੌਮ ਹੈ ਬੇ-ਅਰਾਮੀਆਂ ਦੀ,
ਲੈਣਾ ਨਹੀਂ ਅਰਾਮ ਨਾ ਲੈਣ ਦੇਣਾ।
ਜਿੰਨਾ ਚਿਰ ਨਾ ਧਾਮ ਆਜ਼ਾਦ ਹੋਸਨ,
ਘਰੇ ਬੈਠਣਾ ਨਹੀਂ, ਨਾ ਥੋਨੂੰ ਬੈਹਣ ਦੇਣਾ।
ਗੋਲ ਕਰਕੇ ਬਿਸਤਰਾ ਤੋਰ ਦੇਣਾ,
ਸੁਖੀ ਜਿੰਦ ਲੈ ਕੇ ਨਹੀਂ ਪੈਣ ਦੇਣਾ।
ਨਾਭਾ ਤਖਤ ਬੈਠਾਵਣਾ ਭਾਗ ਸਿੰਘਾ,
ਫੜਿਆ ਤੁਸਾਂ ਦੇ ਕੋਲ ਨਹੀਂ ਰਹਿਣ ਦੇਣਾ।

# 8. ਜੈਤੋ ਵਿੱਚ ਖੂਨ ਦੇ ਪੂਨਾਲੇ ਅਰਥਾਤ ਸਖਤੀ ਦਾ ਹੜ੍ਹ

ਭਾਈ ਭਾਗ ਸਿੰਘ 'ਨਿਧੜਕ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 12847, ਮਿਤੀ 26 ਅਪ੍ਰੈਲ 1924 ਦੁਆਰਾ ਜ਼ਬਤ)

## ਸ਼੍ਰੋਮਣੀ ਕਮੇਟੀ ਦਾ ਐਲਾਨ

ਦਿੱਤਾ ਹੁਕਮ ਕਮੇਟੀ ਸ਼੍ਰੋਮਣੀ ਨੇ,
"ਸਿੰਘੋ ਵਕਤ ਸ਼ਹੀਦੀਆਂ ਔਣ ਵਾਲੇ।
"ਆਓ ਨਿੱਤਰੋ ਖਾਲਸਾ ਸੂਰਬੀਰੋ,
ਖਾਤਰ ਧਰਮ ਦੀ ਗਲਾ ਕਟੌਣ ਵਾਲੇ।
"ਚਾਲੇ ਪਾ ਦੇਓ ਸ੍ਰੀ ਮੁਕਤਸਰ ਨੂੰ,
ਜੇਹੜੇ ਆਪ ਨੂੰ ਸਿੱਖ ਕਹੌਣ ਵਾਲੇ।
"ਸਮਾਂ ਬੀਤਿਆ ਫੇਰ ਹੱਥ ਆਵਣਾ ਨਹੀਂ,
ਹੱਥੋਂ ਨਹੀਂ ਏ ਮਿੰਟ ਗਵੌਣ ਵਾਲੇ।
"ਗੰਗਸਰ ਜੀ ਧਾਮ ਆਜ਼ਾਦ ਕਰਨਾ,
ਆਓ ਸੂਰਿਓ ਸੀਸ ਲਗੌਣ ਵਾਲੇ।
"ਪਈ ਅਤਿਆਚਾਰ ਦੀ ਅੱਗ ਭੜਕੇ,
ਖੂਨ ਆਪਣਾ ਡੋਲ੍ਹ ਬੁਝੌਣ ਵਾਲੇ"।
ਮੁਕਤਸਰ ਸੀ ਮੁਕਤੀ ਦਾ ਘਰ ਭਾਈ,
ਸਿੰਘ ਪੁੱਜ ਗਏ ਮੁਕਤੀਆਂ ਪੌਣ ਵਾਲੇ।
ਆਏ ਦੂਰ ਥੀਂ ਚੱਲ ਕੇ ਭਾਗ ਸਿੰਘਾ,
ਪਾਠਕ ਸੀ ਗੁਰਬਾਣੀਆਂ ਗੌਣ ਵਾਲੇ।

## ਜਥੇਦਾਰ

ਜਥੇਦਾਰ ਨੇ ਆਖਿਆ ਖਾਲਸਾ ਜੀ,
"ਸ਼ਾਂਤਮਈ ਨਾ ਦਿਲੋਂ ਭੁਲਾਇਆ ਜੇ।
"ਵਰਖਾ ਡਾਂਗਾਂ ਦੀ ਜੇਕਰ ਹੋਣ ਲਗੇ,

ਸੱਚੇ ਗੁਰੂ ਦਾ ਨਾਮ ਧਿਆਇਆ ਜੇ।
"ਕਾੜ ਕਾੜ ਜੇ ਪਾਪੀ ਚਲੌਣ ਗੋਲੀ,
ਤੁਸੀਂ ਵਾਹਿਗੁਰੂ ਬੰਬ ਚਲਾਇਆ ਜੇ।
"ਪਿੱਛੇ ਪਰਤਨਾ ਕੰਮ ਨੀ ਸੂਰਿਆਂ ਦਾ,
ਕਿਤੇ ਸਿੱਖੀ ਨੂੰ ਦਾਗ ਨਾ ਲਾਇਆ ਜੇ।
"ਜੇਕਰ ਅਤੀ ਹੀ ਔਕੜਾਂ ਔਣ ਸਿਰ ਤੇ,
ਤਾਂ ਅਕਾਲ ਅਕਾਲ ਗਜਾਇਆ ਜੇ।
"ਜਾਬਰ ਜਬਰ ਦੀਆਂ ਗੋਲੀਆਂ ਪਏ ਛੱਡਣ,
ਤੁਸੀਂ ਸਬਰ ਦੇ ਬਾਣ ਚਲਾਇਆ ਜੇ।
"ਖੂਨ ਡੋਲ੍ਹ ਕੇ ਆਪਣਾ ਭਾਗ ਸਿੰਘਾ,
ਗੰਗਸਰ ਆਜ਼ਾਦ ਕਰਾਇਆ ਜੇ।"

## ਤਥਾ

ਅਠਾਈ ਭਾਦਰੋਂ ਨੂੰ ਪੱਚੀ ਸਿੰਘ ਹੋਰ,
ਹੋਏ ਜੈਤੋ ਦੀ ਤਰਫ ਰਵਾਨ ਭਾਈ।
ਫਾਟਕ ਰੇਲਵੇ 'ਤੇ ਕਿਸੇ ਰੋਕਿਆ ਨਾ,
ਨੌਕਰਸ਼ਾਹੀ ਨਾ ਕੀਤਾ ਧਿਆਨ ਭਾਈ।
ਚਾਲੋ ਚਾਲ ਸੀ ਖਾਲਸੇ ਪਹੁੰਚ ਗਏ,
ਜਿੱਥੇ ਲਗਿਆ ਸੀ ਦੀਵਾਨ ਭਾਈ।
ਓਥੇ ਜਾਏ ਦੀਵਾਨ ਸਜਾਏ ਲੀਤਾ,
ਕਰਨ ਲੱਗ ਪਏ ਸਿੰਘ ਵਖਿਆਨ ਭਾਈ।
ਖਬਰ ਜਾ ਪਹੁੰਚੀ ਥਾਨੇਦਾਰ ਨੂੰ ਭੀ,
ਪਿਆ ਪੁਲਿਸ ਤਾਈਂ ਘਮਸਾਨ ਭਾਈ।
ਘੇਰਾ ਪਾ ਲਿਆ ਆਣ ਕੇ ਫੌਜੀਆਂ ਨੇ,
ਲਗੇ ਪਕੜ ਕੇ ਬਾਹੋਂ ਉਠਾਨ ਭਾਈ।
ਸਿੰਘ ਆਪਸ ਮੇਂ ਕੰਘੀਆਂ ਪਾ ਬੈਠੇ,
ਮੁਖੋਂ ਰਾਮ ਚਿਤਾਰਦੇ ਰਾਮ ਭਾਈ।
ਧਰਮੀ ਸਿੰਘਾਂ ਗੁਰਬਾਣੀਆਂ ਗੌਂਦਿਆਂ 'ਤੇ,
ਪਾਪੀ ਲਗੇ ਨੇ ਜ਼ੁਲਮ ਕਮਾਣ ਭਾਈ।
ਸੋਲਾਂ ਪਹਿਰ ਬੈਠਾਇਕੇ ਭੁਖਿਆਂ ਨੂੰ,
ਫੇਰ ਡਾਂਗਾਂ ਦਾ ਮੀਂਹ ਵਰਸਾਣ ਭਾਈ।
ਮਾਰ ਲਾਠੀਆਂ ਹੱਡੀਆਂ ਤੋੜ ਦੇਂਦੇ,
ਸੌ ਸੌ ਕਦਮ ਘਸੀਟ ਲੈ ਜਾਣ ਭਾਈ।
ਭਾਗ ਸਿੰਘ ਕੀ ਵਰਤਦਾ ਕਹਿਰ ਜੈਤੋ,
ਦੁਨੀਆ ਦੇਖਦੀ ਪਈ ਤਮਾਮ ਭਾਈ।

## ਤਥਾ

ਵੇਖੋ ਪਾਪੀਆਂ ਨੇ ਕੇਹੀ ਅੱਤ ਚੁੱਕੀ,
ਡਾਂਗਾਂ ਸੋਹਣਿਆਂ ਵੀਰਾਂ ਨੂੰ ਮਾਰ ਲੈਂਦੇ।
ਡਾਂਗਾਂ ਮਾਰਕੇ ਤੋੜਕੇ ਹੱਡੀਆਂ ਨੂੰ,
ਨੂੜ ਗੱਡਿਆਂ ਉੱਤੇ ਬੈਠਾਰ ਲੈਂਦੇ।
ਕਿਸਦੀ ਲੱਤ ਟੁੱਟੇ, ਕਿਸਦੀ ਬਾਂਹ ਭੱਜੇ,
ਨੌਕਰਸ਼ਾਹ ਨਾ ਰਤਾ ਵੀ ਸਾਰ ਲੈਂਦੇ।
ਸਿੰਘ ਗੁਰੂ ਦੇ ਆਪਣੇ ਧਰਮ ਖਾਤਰ,
ਨਾਲ ਖੁਸ਼ੀ ਦੇ ਕਸ਼ਟ ਸਹਾਰ ਲੈਂਦੇ।
ਵਜੇ ਡਾਂਗ ਤੇ ਸੀ ਨਾ ਆਖਦੇ ਸੀ,
ਸੱਚੇ ਗੁਰੂ ਦਾ ਨਾਮ ਚਿਤਾਰ ਲੈਂਦੇ।
ਭਾਗ ਸਿੰਘ ਸੀ ਜੋੜ ਕੇ ਬੈਲ ਪਾਪੀ,
ਕਰ ਸਟੇਸ਼ਨ ਦੇ ਵੱਲ ਤਿਆਰ ਲੈਂਦੇ।

## ਸਿੰਘਾਂ ਨੇ ਜਵਾਬ ਦੇਣਾ

ਕਿਹਾ ਖਾਲਸੇ ਨੇ "ਧਰਮ ਨਾ ਹਾਰਸਾਂਗੇ,
ਭਾਵੇਂ ਲੱਖ ਹੀ ਜ਼ੁਲਮ ਕਮਾ ਛੱਡੀਂ।
"ਨੰਗੇ ਧੜ ਤੇ ਕੇਸਾਂ ਨੂੰ ਬੰਨ੍ਹ ਰੱਸੇ,
ਭਾਵੇਂ ਬਿਰਛਾਂ ਦੇ ਨਾਲ ਲਟਕਾ ਛੱਡੀਂ।
"ਅਸਾਂ ਮੁਖ 'ਚੋਂ ਸੀ ਉਚਾਰਨੀ ਨਹੀਂ,
ਜੀਉਂਦੇ ਭੱਠੀਆਂ ਵਿੱਚ ਝੁਕਾ ਛੱਡੀਂ।
"ਭਾਵੇਂ ਵਿੱਚ ਨਨਕਾਣੇ ਨਰੈਣੂ ਵਾਂਗੂੰ,
ਪਾਏ ਮਿੱਟੀ ਦਾ ਤੇਲ ਜਲਾ ਛੱਡੀਂ।
"ਬਲ ਬਖਸ਼ਿਆ ਪੰਜਵੇਂ ਗੁਰੂ ਸਾਨੂੰ,
ਲੋਹਾਂ ਤੱਤੀਆਂ ਉੱਤੇ ਬੈਠਾ ਛੱਡੀਂ।
"ਬਾਵਲ ਕਾਂਟੀ ਦੇ ਜੰਗਲਾਂ ਵੱਲ ਕਿਧਰੇ,
ਫੜ ਧਰਮੀਆਂ ਗੱਡੀ ਚੜ੍ਹਾ ਛੱਡੀਂ।
"ਕਿਧਰੇ ਜੇਹਲਾਂ ਦੇ ਵਿੱਚ ਪੁਚਾ ਛੱਡੀਂ,
ਕਿਧਰੇ ਬਾਗ਼ੀ ਕਰਾਰ ਸੁਣਾ ਛੱਡੀਂ।
"ਧਰਮ ਛਡਣਾ ਮੂਲ ਨਾ ਭਾਗ ਸਿੰਘਾ,
ਤਰ੍ਹਾਂ ਤਰ੍ਹਾਂ ਦੇ ਦੁੱਖ ਵਿਖਾ ਛੱਡੀਂ।"

# 9. ਸ਼ਹੀਦੀ ਸਾਕਾ ਜੈਤੋ

ਭਾਈ ਮਾਘ ਸਿੰਘ 'ਅਕਾਲੀ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14371, ਮਿਤੀ 19 ਮਈ 1924 ਦੁਆਰਾ ਜ਼ਬਤ)

## ਪੌਣੀ ਅੰਤ ਨੂੰ ਫ਼ਤਹਿ ਅਕਾਲੀਆਂ ਨੇ

ਕੀਤਾ ਜ਼ਾਲਮਾਂ ਜ਼ੁਲਮ ਤੈਂ ਰੱਜ ਕੇ ਤੇ,
ਪਈਆਂ ਜੱਗ ਦੇ ਵਿੱਚ ਹਰਜੱਲੀਆਂ ਨੇ।
ਤੇਲ ਮਿੱਟੀ ਦਾ ਪਾਇਕੇ ਸਾੜ ਦਿੱਤੇ,
ਜਿੰਦਾਂ ਜਿਊਂਦੀਆਂ ਅੱਗ 'ਚ ਬਲੀਆਂ ਨੇ।
ਕੁਝ ਦੱਬ ਦਿੱਤੇ ਖਾਤੇ ਪੁਟਕੇ ਤੇ,
ਕੁਝ ਰੇਲ 'ਤੇ ਚਾੜ੍ਹ ਕੇ ਘੱਲੀਆਂ ਨੇ।
ਬੀਰ ਪਾਏ ਸ਼ਹੀਦੀਆਂ ਰਵਾਂ ਹੋਏ,
ਗਲੀਆਂ ਜਾ ਪ੍ਰੀਤਮ ਦੀਆਂ ਮੱਲੀਆਂ ਨੇ।

ਗੋਦ ਮਾਤਾ ਸਹਿਬਦੇਵਾਂ ਦੀ ਜਾਏ ਬੈਠੇ,
ਚੜ੍ਹੀਆਂ ਸਿੰਘਾਂ ਦੇ ਚੇਹਰੇ 'ਤੇ ਲਾਲੀਆਂ ਨੇ।
ਸਿਦਕ ਸੀਸ ਦੇ ਨਾਲ ਨਬਾਹ ਦਿੱਤਾ,
ਖੋਹਲ ਛਾਤੀਆਂ ਗੋਲੀਆਂ ਖਾ ਲਈਆਂ ਨੇ।
ਕੀਤਾ ਤਰਸ ਨਾ ਰਤੀ ਨਿਹੱਥਿਆਂ 'ਤੇ,
ਜਿੰਦਾਂ ਪਾਇ ਕੁਠਾਲੀ ਵਿੱਚ ਢਾਲੀਆਂ ਨੇ।
ਲੈ ਹੁਣ ਲਾ ਲੈ ਜ਼ਾਲਮਾਂ ਜ਼ੋਰ ਸਾਰਾ,
ਪੌਣੀ ਅੰਤ ਨੂੰ ਫ਼ਤਹਿ ਅਕਾਲੀਆਂ ਨੇ।

ਅਸੀਂ ਸਿੰਘ ਪਿਤਾ ਦਸ਼ਮੇਸ਼ ਜੀ ਦੇ,
ਨਾਲ ਆਰਿਆਂ ਸੀਸ ਚਰੌਣ ਵਾਲੇ।
ਸੂਲੀ ਵਾਂਗ ਮਨਸੂਰ ਦੇ ਚੜ੍ਹਨ ਵਾਲੇ,
ਅੰਗ ਸਭਾ ਦੇ ਵਿੱਚ ਕਟੌਣ ਵਾਲੇ।

ਸੀਸ ਕਟਿਆ ਤਲੀ 'ਤੇ ਰੱਖ ਕੇ ਤੇ,
ਨਾਲ ਧੜ ਦੇ ਯੁੱਧ ਮਚੌਣ ਵਾਲੇ।
ਪਿੱਛੇ ਧਰਮ ਦੇ ਟੁਕੜੇ ਹੋ ਗਏ,
ਵਿੱਚ ਨੀਂਹਾਂ ਦੇ ਜਿਸਮ ਚਿਨੌਣ ਵਾਲੇ।

ਧਨੀ ਦੇਗ ਤੇ ਤੇਗ਼ ਦੇ ਬਲੀ ਸੂਰੇ,
ਸਵਾ ਲੱਖ ਸੰਗ ਇੱਕ ਲੜੌਣ ਵਾਲੇ।
ਗਿਲਜੇ ਆਏ ਸੀ ਹਿੰਦ ਦੇ ਲੁਟਣੇ ਨੂੰ,
ਅਸੀਂ ਹਿੰਦ ਆਜ਼ਾਦ ਕਰੌਣ ਵਾਲੇ।
ਪਿੱਛੇ ਹਿੰਦ ਸਰਬੰਸ ਲਗੌਣ ਵਾਲੇ,
ਫੜ ਧਨੁਸ਼ ਤੇ ਬਾਣ ਚਲੌਣ ਵਾਲੇ।
ਕੀ ਤੂੰ ਮਾਣ ਕਰੇਂ ਲਿਊਸ ਗੰਨ ਵਾਲਾ,
ਅਸੀਂ ਉਹੋ ਹੀ ਹਾਂ ਸਿੰਘ ਕਹੌਣ ਵਾਲੇ।

# 10. ਕੈਦੀ ਬੀਰ (ਪਹਿਲਾ ਭਾਗ)

ਅਵਤਾਰ ਸਿੰਘ 'ਆਜ਼ਾਦ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14372, ਮਿਤੀ 19 ਮਈ 1924 ਦੁਆਰਾ ਜ਼ਬਤ)

## ਜੋੜ ਜੋੜ ਤੋੜ ਫਾਂਸੀ ਬੁਲਬੁਲਾਂ ਨੂੰ ਚਾੜ੍ਹਿਆ

ਆਇਆ ਇਕਰਾਰ ਕਰ, ਬਾਗ਼ ਦੇ ਬਚਾਵਣੇ ਨੂੰ,
ਮਾਲਕਾਂ ਨੇ ਮਾਲੀ ਜਾਣ ਪਾਲੀ ਕਰ ਵਾੜਿਆ।
ਚੰਗੀ ਰਖਵਾਲੀ ਕੀਤੀ, ਡਾਲੀ ਡਾਲੀ ਕੱਟ ਦਿੱਤੀ,
ਖਾਲੀ ਕਰ ਬਾਗ਼ ਤਾਂਈਂ ਦਿਲ ਡਾਢਾ ਸਾੜਿਆ।
'ਨੀਤ' ਨੂੰ 'ਅਨੀਤ' ਕਰ, ਧਾਰ ਬਦਨੀਤ ਚਿਤ,
ਰੀਤ ਬਿਸਰਾਈ ਮੀਤ ਪ੍ਰੀਤ ਪਾ ਉਜਾੜਿਆ।
ਖਿਲੇ ਫੁੱਲ ਤੋੜ ਦਿੱਤੇ, ਗੁੰਚੇ ਮਰੋੜ ਦਿੱਤੇ,
ਜੋੜ ਜੋੜ ਤੋੜ ਫਾਂਸੀ ਬੁਲਬੁਲਾਂ ਨੂੰ ਚਾੜ੍ਹਿਆ।

ਭੱਠਾਂ 'ਚ ਤਪਾਯਾ, ਉੱਤੇ ਚਾੜਿਆ ਕੜਾਂਯਾਂ,
ਰਾਹੀਆਂ ਚਾਰ ਕੂਟ ਤਾਈਂ ਇਨ੍ਹਾਂ ਚੰਦਰੇ ਕਸਾਈਆਂ ਨੇ।
ਫੜਫੜ ਪਾਈਆਂ ਵਿੱਚ ਬੁਲਬੁਲਾਂ ਬਿਦੋਸੀਆੱਚਾ,
ਜਿੰਦਾ ਹੀ ਜਲਾਇਆ ਸ਼ੈਤਾਨ ਦਿਆਂ ਭਾਈਆਂ ਨੇ।
ਦੇਸ਼ ਸੰਦੇ ਭੌਰਿਆ ਦੇ ਭਾ ਦੀ ਇਹ ਖਿਜ਼ਾਂ ਆਈ,
ਜਿਨ੍ਹਾਂ ਦੀ ਬਹਾਰ ਯਾਰੋ ਕਰ ਲਈਆਂ ਧਾਈਆਂ ਨੇ।
ਪਤਾ ਨਹੀਂ ਸਾਈਂ ਮੇਰਾ ਤੁਠਸੀ ਦਿਆਲ ਕਦ?
ਹੋਣ ਤਾਂ 'ਆਜ਼ਾਦ' ਲਈ ਪਾਈਆਂ ਤਾਂ ਦੁਹਾਈਆਂ ਨੇ।

# 11. ਦੁੱਖਾਂ ਦੇ ਕੀਰਨੇ

ਫੀਰੋਜ਼ ਦੀਨ 'ਸ਼ਰਫ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14842, ਮਿਤੀ 26 ਮਈ 1924 ਦੁਆਰਾ ਜ਼ਬਤ)

## ਗੁਰੂ ਕਾ ਬਾਗ਼

ਜਿਗਰ ਕਲਮ ਦਾ ਪਾਟ ਦੋਫਾੜ ਹੋਇਆ,
ਜਦੋਂ ਲਿਖਣ ਲੱਗਾ ਦਾਸਤਾਨ ਸਿੰਘਾਂ।
ਰੰਗ ਕਾਗਜ਼ ਦਾ ਗੋਹੜੇ ਦੇ ਵਾਂਗ ਹੋਇਆ,
ਐਸਾ ਕੀਤਾ ਏ ਦੰਗ ਹੈਰਾਨ ਸਿੰਘਾਂ।
ਸੋਗ ਵਿੱਚ ਦਵਾਤ ਸਿਆਹ ਹੋ ਗਈ,
ਲਾਏ ਮਾਤਮੀ ਬਾਣੇ ਜਿਉਂ ਜਾਣ ਸਿੰਘਾਂ।
ਚਾਰ ਕੂਟ ਦੇ ਵਿੱਚ ਪੁਕਾਰ ਪੈ ਗਈ,
ਲਾਜ ਰੱਖ ਵਿਖਾਈ ਬਲਵਾਨ ਸਿੰਘਾਂ।

ਤਿਉਂ ਤਿਉਂ ਸੂਰਮੇਂ ਹੋਏ ਕਮਾਨ ਵਾਂਗੂੰ,
ਜਿਉਂ ਜਿਉਂ ਜ਼ੁਲਮ ਦੇ ਖਾਧੇ ਨੇ ਬਾਣ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

"ਬੀਟੀ" ਸੀਟੀ ਵਜਾ ਕੇ ਜ਼ੁਲਮ ਵਾਲੀ,
ਪੁਲਿਸ ਰਸਤਿਆਂ ਵਿੱਚ ਖਲਹਾਰ ਦੇਣੀ।
ਪੁਲਿਸ ਰੋਕਣਾ ਜਾਂਦੇ ਅਕਾਲੀਆਂ ਨੂੰ,
ਗਾਲ ਇੱਕ ਇੱਕ ਸਾਹੇ ਹਜ਼ਾਰ ਦੇਣੀ
ਠੁੱਡ ਮਾਰਨਾ ਹੇਠੋਂ ਤੇ ਹੁਝ ਉੱਤੋਂ,
ਧੱਕੇ ਮਾਰਕੇ ਪੱਗ ਉਤਾਰ ਦੇਣੀ।
ਬੈਠੇ ਹੋਏ ਨੂੰ ਮਾਰਨੀ ਡਾਂਗ ਨਾਲੇ,
ਲੋਟ ਪੋਟ ਕਰ ਹੋਸ਼ ਵਸਾਰ ਦੇਣੀ।

ਸ਼ਾਂਤਮਈ ਦੇ ਪ੍ਰਣ ਨੂੰ ਯਾਦ ਕਰਕੇ,
ਐਪਰ ਖੋਲ੍ਹੀ ਨਾ ਮੂਲ ਜ਼ਬਾਨ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

ਆਉਣੀ ਹੋਸ਼ ਤੇ ਬੈਠਨਾ, ਉੱਠ ਤੁਰਨਾ,
ਡਾਂਗ ਮਾਰ ਦੋਹੱਥੜੀ ਸੁੱਟਦੇ ਸਨ।
ਨਾਜ਼ਕ ਬਦਨ ਘਸੀਟਦੇ ਵਿੱਚ ਸੜਕਾਂ,
ਮਾਰਨ ਗੁੱਝੀਆਂ ਤੇ ਗਲ ਨੂੰ ਘੁਟਦੇ ਸਨ।
ਸੁੱਟ ਭੋਂ 'ਤੇ ਕੁੱਟਦੇ ਭੋਹ ਵਾਂਗੂੰ,
ਕੇਸ ਨਾਲ ਹੁਜਕਿਆਂ ਪੁਟਦੇ ਸਨ।
ਇੱਕ ਇੱਕ ਵਾਲ ਦੇ ਮੁੱਲ ਦਾ ਨਹੀਂ ਯੂਰਪ,
ਜੇਹੜੇ ਵਾਲ ਕੇਸਾਂ ਵਿੱਚ ਟੁੱਟਦੇ ਸਨ।

ਐਪਰ ਮੱਥੇ 'ਤੇ ਵੱਟ ਨਾ ਜ਼ਰਾ ਪਾਇਆ,
ਪ੍ਰਿਥੀਪਾਲ ਜੇਹੇ ਨੌਜਵਾਨ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

ਸੀਨਾ ਡਾਹ ਕੇ ਧਰਮੀਆਂ ਮਾਰ ਖਾਣੀਂ,
ਕਰਨੀ ਸੀ ਨਾਂਹ ਜੇਹਾ ਖਾਮੋਸ਼ ਹੋਣਾ।
ਇੱਕ ਦਰ ਕੌਮ ਫਰੋਸ਼ਾਂ ਦਾ ਹੋਣਾ ਟੋਲਾ,
ਇੱਕ ਧਿਰ ਇੱਕ ਧਰਮੀ ਸਰਫਰੋਸ਼ ਹੋਣਾ।
"ਸਤਿ ਸ੍ਰੀ ਅਕਾਲ" ਦੇ ਬੋਲ ਨਾਹਰੇ,
ਮਾਰ ਖਾਂਦਿਆਂ ਅੰਤ ਬੇਹੋਸ਼ ਹੋਣਾ।
ਕੰਘਾ, ਕੜਾ, ਕ੍ਰਿਪਾਨ ਤੇ ਕੇਸ, ਕੱਛ ਨੂੰ,
ਉੱਠ ਕੇ ਵੇਖ ਲੈਣਾ ਜਦੋਂ ਹੋਸ਼ ਹੋਣਾ।

ਵਿੱਚ ਜੱਗ ਦੇ ਨਵੇਂ ਸਿਰ ਜ਼ਾਹਿਰ ਕੀਤੀ,
"ਗੁਰੂ ਅਰਜਨ" ਮਹਾਰਾਜ ਦੀ ਸ਼ਾਨ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

ਬਾਹਵਾਂ ਭੰਨੀਆਂ ਪਾਜੀਆਂ ਸੀਸ ਨਾਲੇ,
ਅੱਧ ਮੋਇਆਂ ਨੂੰ ਲੱਖ ਅਜ਼ਾਰ ਦਿੱਤੇ।
ਲੱਤਾਂ ਮਾਰੀਆਂ ਢਿਡ ਵਿੱਚ ਫੱਟੜਾਂ ਦੇ,
ਨਾਲੇ ਹੱਥਾਂ ਤੇ ਪੈਰਾਂ 'ਤੇ ਭਾਰ ਦਿੱਤੇ।
ਡੋਬ ਪਾ ਪਾ ਛੱਪੜ ਦੇ ਗੋਤਿਆਂ ਥੀਂ,
ਡੋਬੇ ਵਾਂਗ ਲੀੜੇ ਬਾਰ ਬਾਰ ਦਿੱਤੇ।
ਚਿਕੜ ਤੁਨਿਆਂ ਮੂੰਹ ਵਿੱਚ, ਕੇਸ ਰੋਲੇ,
ਧੋ ਧੋ ਕੇ ਸਿੰਘ ਦੇ ਮਾਰ ਦਿੱਤੇ।

ਐ ਪਰ "ਵਾਹਿਗੁਰੂ ਵਾਹਿਗੁਰੂ" ਰਹੇ ਕਰਦੇ,
ਕੀਤਾ ਓਸਦਾ ਭਾਣਾ ਪ੍ਰਵਾਨ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

ਬੈਠੇ ਗੁਰੂ ਦੇ ਰਾਹ ਵਿੱਚ 'ਜੇਹੇ ਅੜ ਕੇ,
ਉਠੇ ਜਦੋਂ ਤੇ ਬਣ ਕੇ ਗੁਬਾਰ ਉਠੇ।
ਭਾਵੇਂ ਖੱਖੜੀ ਖੱਖੜੀ ਸੀਸ ਹੋਇਆ ,
ਵੇਖਣ ਲਈ ਨਾ ਹੱਥ ਇੱਕ ਵਾਰ ਉਠੇ।
ਆਖਨ ਉਂਗਲਾਂ ਮੂੰਹ ਵਿੱਚ ਪਾ ਦੁਸ਼ਮਨ,
ਬੜੇ ਹੌਸਲੇ ਵਾਲੇ ਸਰਦਾਰ ਉਠੇ।
ਕਿਹਾ 'ਧੰਨ' 'ਧੰਨ' ਸਿੱਖਾਂ ਨੂੰ ਹਿੰਦੂਆਂ ਨੇ,
'ਲੱਖ ਮਰਹਬਾ' ਮੁਸਲਮ ਪੁਕਾਰ ਉਠੇ।

ਜੀਹਦੇ ਕੋਲੋਂ 'ਮਹਾਤਮਾਂ' ਕੰਬਦਾ ਸੀ,
ਉਹ ਅੱਜ ਪਾਸ ਕੀਤਾ ਇਮਤਿਹਾਨ ਸਿੰਘਾਂ।
ਹੱਸ ਹੱਸ ਕੇ ਹੋਏ ਕੁਰਬਾਨ ਸਦਕੇ,
ਰੱਖੀ ਧਰਮ ਦੀ ਇੱਜ਼ਤ ਤੇ ਸ਼ਾਨ ਸਿੰਘਾਂ।

# 12. ਸ਼ਹੀਦੀ ਦੀ ਖਿੱਚ ਅਰਥਾਤ ਬਬਰ ਸ਼ੇਰਾਂ ਦੀ ਗਰਜ

ਭਾਈ ਗੁਰਬਖਸ਼ ਸਿੰਘ 'ਕਵੀਸ਼ਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 15520, ਮਿਤੀ 9 ਜੂਨ 1924 ਦੁਆਰਾ ਜ਼ਬਤ)

## ਜ਼ਾਲਮਾਂ ਜ਼ੁਲਮ ਤੋਂ ਬਾਜ ਆ ਜਾ

ਐ ਜ਼ਾਲਮਾਂ! ਜ਼ੁਲਮ ਤੋਂ ਬਾਜ ਆ ਜਾ,
ਕੇਹੀ ਜ਼ੁਲਮ ਦੀ ਤੇਗ਼ ਉਠਾਈ ਹੋਈ ਆ।
ਰੂਹਾਂ ਕੀਤੀਆਂ ਕੈਦ ਜਿੰਦਾਨ ਅੰਦਰ ਤੇ,
ਇਨਸਾਫ਼ ਦੀ ਮਿੱਟੀ ਪੁਟਾਈ ਹੋਈ ਆ।
ਜੈਤੋ ਮਾਰੀਆਂ ਗੋਲੀਆਂ ਅਸਾਂ ਤਾਈਂ,
ਅੰਧਾ ਧੁੰਧ ਤੂੰ ਗਰਦ ਉਠਾਈ ਹੋਈ ਆ।
ਸੜਿਆਂ ਦਿਲਾਂ 'ਤੇ ਸੁਟਣਾ ਏਂ ਤੇਲ ਮੁੜ ਕੇ,
ਤੀਲੀ ਲਾ ਕੇ ਤੇ ਅੱਗ ਲਾਈ ਹੋਈ ਆ।
ਗੁਰਦਵਾਰਿਆਂ ਨੂੰ ਕਬਜ਼ੇ ਵਿੱਚ ਕਰਨਾ,
ਇਹ ਦਿਲ ਦੇ ਵਿੱਚ ਠਹਿਰਾਈ ਹੋਈ ਆ।
ਸਾਡੀ ਗਰਦਨ ਦੇ ਉੱਤੇ ਚਲਾਨ ਖਾਤਰ,
ਤੇਗ਼ ਸਾਂਣ ਦੇ ਉੱਤੇ ਚੜ੍ਹਾਈ ਹੋਈ ਆ।
ਧਰਮੀ ਜਥਿਆਂ ਨੂੰ ਬਾਗ਼ੀ ਕਹੇਂ, ਤੈਨੂੰ
ਪਟੀ ਕਿਸ ਕੰਮਬਖਤ ਪੜ੍ਹਾਈ ਹੋਈ ਆ।
ਗਜੇ ਸੂਰਮੇਂ ਜਦੋਂ ਮੈਦਾਨ ਅੰਦਰ,
ਕੰਨੀ ਫੜਨ ਵੱਲੋਂ ਕਤਰਾਈ ਹੋਈ ਆ।
ਤੂੰ ਵੀ ਜਾਨਣਾ ਏਂ ਜ਼ੋਰ ਖਾਲਸੇ ਦਾ,
ਤੇਗ਼ ਜਿਸ ਮੈਦਾਨ ਚਲਾਈ ਹੋਈ ਆ।
ਤੇਰੇ ਜੇਹੇ ਝਟਕੇ ਕਈ ਮੈਦਾਨ ਅੰਦਰ,

ਹੁਣ ਸ਼ਾਂਤਮਈ ਕਸਮ ਉਠਾਈ ਹੋਈ ਆ।
ਸੀਸ ਲੱਥਿਆਂ ਤਲੀ 'ਤੇ ਲੜਨ ਵਾਲੇ,
ਉਮਰ ਜੰਗਲਾਂ ਵਿੱਚ ਬਿਤਾਈ ਹੋਈ ਆ।
ਅਟਕ ਜੇਹਾਂ ਨੂੰ ਝੱਟ ਅਟਕਾ ਕੇ ਤੇ,
ਫੌਜ ਵਿੱਚ ਦਰਿਆ ਲੰਘਾਈ ਹੋਈ ਆ।
ਹਰੀ ਸਿੰਘ ਜਰਨੈਲ ਜੇਹੇ ਵੀਰ ਜੋਧੇ,
'ਚੁੱਪ ਸ਼ੇਰ ਰਾਗਲੇ' ਦੀ ਧਮਕ ਪਾਈ ਹੋਈ ਆ।
ਫੂਲਾ ਸਿੰਘ ਪਠਾਨ ਵਡ ਜੋਧਿਆਂ ਦੀ,
ਜਾਨ ਵਿੱਚ ਨੌਸ਼ਹਿਰੇ ਲੁਟਾਈ ਹੋਈ ਆ।
ਬੈਠੇ ਲਾ ਸਮਾਧੀ ਹੁਣ ਸ਼ਾਂਤਮਈ ਦੀ,
ਹੱਥ ਸਬਰ ਦੀ ਤੇਗ਼ ਉਠਾਈ ਹੋਈ ਆ।

# 13. ਬਿਜਲੀ ਦੀ ਕੜਕ

ਦਰਸ਼ਨ ਸਿੰਘ 'ਦਲਜੀਤ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 15521, ਮਿਤੀ 9 ਜੂਨ 1924 ਦੁਆਰਾ ਜ਼ਬਤ)

## ਨਨਕਾਣੇ ਸਾਹਿਬ ਦੇ ਸਾਕੇ 'ਤੇ ਚਾਰ ਹੰਜੂ

ਆ ਕੇ ਵਿੱਚ ਨਨਕਾਣੇ ਦੇ ਦਰਦੀਆ ਵੇ,
ਅੱਖੀਂ ਵੀਰ ਸ਼ਹੀਦ ਅਸਥਾਨ ਤੱਕ ਲੈ।
ਜਿੱਥੇ ਖੂਨ ਵੀਰਾਂ ਵਾਲਾ ਡੁਲਿਆ ਸੀ,
ਲਾਲੋ ਲਾਲ ਅੱਜ ਜਨਮ ਅਸਥਾਨ ਤੱਕ ਲੈ।
ਜਿੱਥੇ ਬੁਲਬੁਲਾਂ ਕਈ ਸ਼ਹੀਦ ਹੋਈਆਂ,
ਆ ਕੇ ਜ਼ਰਾ ਉਹ ਗੁਲਿਸਤਾਨ ਤੱਕ ਲੈ।
ਜਿਸ ਨੇ ਅੰਗ ਸਾੜੇ ਸੀ ਪਤੰਗਿਆਂ ਦੇ,
ਹੋਇਆ ਗੁਲ ਓਹਾ ਸ਼ਮਾਦਾਨ ਤੱਕ ਲੈ।

ਆ ਜਾ! ਬੈਠ ਅੰਗੀਠੜੇ ਕੋਲ ਰਲ ਕੇ,
ਹੰਜੂ ਅੱਖੀਆਂ ਤੋਂ ਚਾਰ ਡੋਲ ਲਈਏ।
ਲਾਈਏ ਖਾਕ ਸ਼ਹੀਦਾਂ ਦੀ ਚੁੱਕ ਮੱਥੇ,
ਨਾਲੇ ਦਿਲਾਂ ਦੇ ਦੁਖੜੇ ਫੋਲ ਲਈਏ।

ਅੰਦਰ ਵੜਦਿਆਂ ਹੀ ਸਜੇ ਹੱਥ ਵੱਲੇ,
ਉੱਤੇ ਕੰਧ ਦੇ ਲੱਗੇ ਨਿਸ਼ਾਨ ਹੋਸਨ।
ਹੰਜੂ ਕੇਰਕੇ ਆਪਣੀ ਅੱਖੀਆਂ 'ਚੋਂ,
ਤੈਨੂੰ ਵੇਂਹਦਿਆਂ ਹੀ ਲਬ ਕੁਸ਼ਾਂ ਹੋਸਨ।
ਆਏ ਵੀਰ ਬਾਹਰੋਂ ਦਰਸ਼ਨ ਕਰਨ ਏਥੇ,
ਨਹੀਂ ਸੀ ਪਤਾ ਏਥੇ ਬਲੀਦਾਨ ਹੋਸਨ।
ਨਹੀਂ ਸੀ ਪਤਾ ਪਸਤੌਲਾਂ ਦੇ ਵਾਰ ਹੋਸਨ,
ਅੱਗੋਂ ਅਸਾਂ ਦੇ ਜਿਗਰ ਨਿਸ਼ਾਨ ਹੋਸਨ।

ਮੱਥਾ ਟੇਕ ਕੇ ਨਾਲ ਪਿਆਰ ਬੈਠੇ,
ਅਚਨਚੇਤ ਗੋਲੀ ਤਾੜ ਤਾੜ ਚੱਲੀ।
ਹੋਈ ਪਾਰ ਕਲੇਜੜੇ ਵਿੰਨ ਕੇ ਤੇ,
ਕਈ ਵਸਦੇ ਘਰ ਉਜਾੜ ਚੱਲੀ।

ਨਾਲ ਗੋਲੀਆਂ ਦੇ ਕਰਕੇ ਨੀਮ ਬਿਸਮਿਲ,
ਆਈ ਵਾਰ ਫਿਰ ਛਵੀਆਂ ਗੰਡਾਸਿਆਂ ਦੀ।
ਲਾਹੇ ਸਿਰੋਂ ਧੜ, ਅੰਗ ਜੁਦਾ ਕੀਤੇ,
ਮੇਟੀ ਪਿਆਸ ਵਾਹ ਦਰਸ਼ ਪਿਆਸਿਆ ਦੀ।
ਨਾਨਕ ਪਿਤਾ ਦੀ ਗੋਦ ਦੇ ਵਿੱਚ ਬੈਠੇ,
ਪੂਰੀ ਹੋ ਗਈ ਆਸ ਪਿਆਸਿਆਂ ਦੀ।
ਦੇਖ ਸੀਨ ਏਹ ਸਵਰਗ ਦੇ ਦਿਓਤਿਆਂ ਨੇ,
ਲਾਈ ਝੜੀ ਵਾਹ ਫੁਲ ਪਤਾਸਿਆਂ ਦੀ।

ਬੇਸ਼ੁਮਾਰ ਕੱਟੇ ਅੰਗ ਸੜ ਰਹੇ ਸੀ,
ਕਈ ਛਾਤੀਆਂ ਹੋ ਪਾਸ਼ ਪਾਸ਼ ਗਈਆਂ।
ਛੋਡ ਛੋਡ ਕੇ ਪਿੰਜਰੇ ਬੁੱਤ ਦੇ ਨੂੰ,
ਰੂਹਾਂ ਉਡ ਕੇ ਵੱਲ ਆਕਾਸ਼ ਗਈਆਂ।

ਖਾ ਕੇ ਜ਼ਖਮ ਡਿਗੇ ਸਾਰੇ ਧਰਤ ਉੱਤੇ,
ਪਾਪੀ ਰੱਖ 'ਕੱਠੇ ਢੇਰ ਲਾ ਦਿੱਤਾ।
ਪੀਪੇ ਤੇਲ ਪਟਰੋਲ ਦੇ ਕੱਢ ਕੇ ਤੇ,
ਉੱਤੇ ਸੂਰਿਆਂ ਝੱਟ ਛਿਣਕਾ ਦਿੱਤਾ।
ਉੱਤੇ ਸਿਟਕੇ ਸੁੱਕੀਆਂ ਲੱਕੜੀਆਂ ਨੂੰ,
ਭਾਂਬੜ ਕਹਿਰ ਦਾ ਨੈਣੂ ਮਚਾ ਦਿੱਤਾ।
ਕਲਗੀ ਵਾਲੜੇ ਦੇ ਦੋ ਸੌ ਸੂਰਿਆਂ ਨੂੰ,
ਏਸੇ ਤਰ੍ਹਾਂ ਹੀ ਪਾਪੀ ਜਲਾ ਦਿੱਤਾ।

ਲਛਮਣ ਸਿੰਘ ਬਾਂਕੇ ਜਥੇਦਾਰ ਤਾਈਂ,
ਹਾਏ! ਕਾਤਲਾਂ ਦੇ ਜਥੇ ਪਕੜ ਕੇ ਤੇ।
ਪਾ ਕੇ ਤੇਲ ਪਟਰੋਲ ਹਾ! ਅੱਗ ਲਾਈ,
ਬੇਰੀ ਨਾਲ ਪੁੱਠਾ ਹਾਏ! ਜਕੜ ਕੇ ਤੇ।

ਖਾਧਾ ਖੌਫ ਨਾ ਛਵੀਆਂ ਗੰਡਾਸਿਆਂ ਦਾ,
ਹੱਸ ਹੱਸ ਕੇ ਵੀਰ ਸ਼ਹੀਦ ਹੋਏ।
ਜਲੇ ਸ਼ਮਾਂ 'ਤੇ ਅੰਗ ਪ੍ਰਵਾਨਿਆਂ ਦੇ,
ਬਕਰੇ ਖੂਬ ਕੁਰਬਾਨ ਦਿਨ ਈਦ ਹੋਏ।
ਗਏ ਸਵਰਗ ਬਬਾਨ ਸਵਾਰ ਹੋ ਕੇ,
ਖੂਬ ਪੁਰਖ ਅਕਾਲ ਦੇ ਦੀਦ ਹੋਏ।
ਡਰਨ ਮੌਤ ਤੋਂ ਕਿਵੇਂ 'ਦਲਜੀਤ' ਸੂਰੇ,
ਕਲਗੀ ਵਾਲੜੇ ਦੇ ਜੋ ਮੁਰੀਦ ਹੋਏ।

ਖਾਕ ਹੋ ਗਏ ਮਾਹੀ ਦੇ ਦਰ ਉੱਤੇ,
ਮਾਹੀ ਉਪਰੋਂ ਜਿੰਦ ਨਿਸਾਰ ਕਰ ਗਏ।
ਡੋਹਲ ਆਪਣੇ ਜਿਗਰ ਦਾ ਖੂਨ ਸੁੱਚਾ,
ਵਾੜੀ ਉਜੜੀ ਨੂੰ ਪੁਰ ਬਹਾਰ ਕਰ ਗਏ।

## ਧੂਮ ਪਾਈ ਵਿੱਚ ਸੰਸਾਰ ਦੇ ਅਕਾਲੀਆਂ

ਵਜਿਆ ਨਗਾਰਾ ਭਾਰਾ ਸ਼ਾਂਤਮਈ ਜੰਗ ਵਾਲਾ,
ਨਾਹਰਾ ਯਕਵਾਰਾ ਲਾ ਕੇ ਆਈਆਂ ਘਟਾਂ ਕਾਲੀਆਂ।
ਸੀਸ ਧਰ ਤਲੀ, ਗਲੀ ਮੱਲੀ ਸੋਹਣੇ ਯਾਰ ਵਾਲੀ,
ਪਲੋ ਪਲੀ ਬਲੀ ਹੋਈਆਂ ਦੀਦ ਮਤਵਾਲੀਆਂ।
ਗੋਲੀਆਂ ਤੋਂ ਘੋਲੀਆਂ ਤੇ ਰੋਲੀਆਂ ਨੇ ਖਾਕ ਜਿੰਦਾਂ,
ਡੋਲੀਆਂ ਨਾ ਬੋਲੀਆਂ ਓਹ ਰੂਹਾਂ ਸੁੱਖ ਪਾਲੀਆਂ।
ਝੂਮ ਝੂਮ ਹੋਂਵਦੇ ਸ਼ਹੀਦ ਮਜ਼ਲੂਮ ਪਏ,
ਧੂਮ ਪਾਈ ਵਿੱਚ ਸੰਸਾਰ ਦੇ ਅਕਾਲੀਆਂ।

ਕੀਤੀ ਰਖਵਾਲੀ ਬਾਗ਼ ਵਾਲੀ ਬਾਗ਼ਾਂ ਵਾਲੇ ਬਣ,
ਨਵੇਂ ਸਿਰੇ ਫੇਰ ਹੈ ਮਹਿਕਾਇਆ ਇਨ੍ਹਾਂ ਮਾਲੀਆਂ।
ਮਾਲੀਆਂ ਨੇ ਘਾਲੀਆਂ ਨਿਰਾਲੀਆਂ ਹੀ ਘਾਲਾਂ ਜਹੀਆਂ,
ਰੰਗ ਓਹ ਲਿਆਏ ਫੇਰ ਪੱਤੇ ਅਤੇ ਡਾਲੀਆਂ।
ਡਾਲੀਆਂ ਸ਼ਾਦ ਬਨਾਈਆਂ ਖੂਨ ਆਬ ਪਾ ਕੇ,
ਆਈਆਂ ਤਾਂ ਗੁਲਾਬ ਦੀਆਂ ਗੱਲ੍ਹਾਂ ਉੱਤੇ ਲਾਲੀਆਂ।
ਲਾਲੀਆਂ ਨੂੰ ਵੇਖ ਘਾਲ ਆਂਵਦੀ ਹੈ ਯਾਦ ਈਕੂੰ,

ਧੂਮ ਪਾਈ ਵਿੱਚ ਸੰਸਾਰ ਦੇ ਅਕਾਲੀਆਂ।

ਯਾਰ ਦੇ ਪਿਆਰ ਦਿਲਦਾਰ ਦੇ ਦੀਦਾਰ ਲਏ,
ਬੰਨ੍ਹ ਕੇ ਤੇ ਡਾਰ ਤਿਆਰ ਹੋਈਆਂ ਮਤਵਾਲੀਆਂ।
ਬੁਲਬੁਲਾਂ ਵਿਚਾਰੀਆਂ ਉਡਾਰੀਆਂ ਚਾ ਮਾਰੀਆਂ,
ਸ਼ਿਕਾਰੀਆਂ ਹੰਕਾਰੀਆਂ ਨੇ ਤਾਨ ਲਈਆਂ ਜਾਲੀਆਂ।
ਜਾਲੀਆਂ ਦਾ ਖੌਫ ਭਲਾ ਟਾਲੇ ਕਿਵੇਂ ਆਸ਼ਕਾਂ ਨੂੰ,
ਟਾਲੀਆਂ ਨਾ ਮੂਲ ਖੌਫ ਜਾਲੀਆਂ ਤੋਂ ਟਾਲੀਆਂ।
ਯਾਰ ਗੁਰੂ ਬਾਗ਼ ਅਤੇ ਬੁਲਬੁਲਾਂ ਅਕਾਲੀ ਵੀਰ,
ਧੂਮ ਪਾਈ ਵਿੱਚ ਸੰਸਾਰ ਦੇ ਅਕਾਲੀਆਂ।

ਹੋਂਵਦੇ ਨੇ ਵਾਰੀ ਬਲਿਹਾਰੀ ਪਿਆਰੀ ਆਣ ਉੱਤੇ,
ਖਾਇਕੇ ਕਟਾਰੀ ਕਹਿੰਦੇ ਲਈਆਂ ਪ੍ਰੇਮ ਪਿਆਲੀਆਂ।
ਹੋਵੇ ਜਾਂ-ਨਿਸਾਰੀ ਵਫਾਦਾਰੀ ਜੇ ਤਾਂ ਜਹੀ ਹੋਵੇ,
ਗੋਲੀਆਂ ਦਲੀਪ ਛਾਤੀ ਤਾਨ ਕੀਕੂੰ ਖਾ ਲੀਆਂ।
ਪਾਂਵਦੇ ਸ਼ਹੀਦੀ ਖੌਫ ਖਾਂਵਦੇ ਨਾ ਗੀਦੀ ਬਣ,
ਪੀਰੀ ਤੇ ਮੁਰੀਦੀ ਦੀਆਂ ਰੀਤਾਂ ਖੂਬ ਪਾਲੀਆਂ।
ਦੇਖ 'ਦਲਜੀਤ' ਮਜ਼ਲੂਮ ਪਏ ਕੂਕਦੇ ਨੇ,
ਧੂਮ ਪਾਈ ਵਿੱਚ ਸੰਸਾਰ ਦੇ ਅਕਾਲੀਆਂ।

# 14. ਸ਼ਹੀਦੀ ਪ੍ਰਵਾਨੇ ਅਰਥਾਤ ਪ੍ਰੇਮ ਮਾਰਗ ਦੇ ਪੰਧਾਊ ਜੀਊੜੇ

ਅਵਤਾਰ ਸਿੰਘ 'ਆਜ਼ਾਦ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 19430, ਮਿਤੀ 13 ਅਗਸਤ 1924 ਦੁਆਰਾ ਜ਼ਬਤ)

## ਸ਼ਾਂਤਮਈ ਸ਼ਹੀਦੀ ਦਾ ਰੰਗ ਦੇਖੋ

ਦਿਲਾ ਵੱਲ ਨਨਕਾਣੇ ਦੇ ਚਲ ਤੂੰ ਵੀ,
ਲਾਲ ਵੇਖ ਲੈ ਖੇਡਦੇ ਹੋਲੀਆਂ ਨੇ।
ਰਬੀ ਨੂਰ ਦੇ ਸੋਹਣੇ ਪਿਆਰ ਅੰਦਰ,
ਵਾਹਵਾ ਰੰਗੀਆਂ ਬ੍ਰਿਹੋਂ ਵਿੱਚ ਚੋਲੀਆਂ ਨੇ।
ਗਾਨੇ ਹੱਥ ਸ਼ਹੀਦੀ ਦੇ ਬੰਨ੍ਹ ਕੇ ਤੇ,
ਚਲੇ ਵਰਨ ਵਿਵਾਹੁਣੇ ਡੋਲੀਆਂ ਨੇ।
ਜੰਜ ਬੰਨ੍ਹ ਸ਼ਹੀਦਾਂ ਦੀ ਤੁਰੇ ਲੋਕੋ,
ਆਓ ਭਗਤ ਲਈ ਅੱਗੇ ਗੋਲੀਆਂ ਨੇ।

ਦੁਨੀਆ ਵਾਲਿਓ! ਗੁਰੂ ਦੀ ਜਨਮਭੂਮੀ,
ਹੁੰਦਾ ਜ਼ੁਲਮ ਤੇ ਧਰਮ ਦਾ ਜੰਗ ਦੇਖੋ।
ਹੱਸ ਹੱਸ ਕੇ ਕੀਮਾ ਕਰੌਣ ਜਿੰਦਾਂ,
ਸ਼ਾਂਤਮਈ ਸ਼ਹੀਦੀ ਦਾ ਰੰਗ ਦੇਖੋ।

ਮਾਹੀ ਪ੍ਰੇਮ ਅੰਦਰ ਬ੍ਰਿਹੋਂ ਕੁਠਿਆਂ ਨੇ,
ਖਾਤਰ ਦਰਸ ਦੀ ਸੀਸ ਝੁਕਾਏ ਜਾ ਕੇ।
ਹਵਨ ਕੁੰਡ ਰਚਿਆ ਜੇਹੜਾ ਪਾਪੀਆਂ ਨੇ,
ਬਦਨ ਸਿੰਘਾਂ ਅਹੂਤੀਆਂ ਪਾਏ ਜਾ ਕੇ।
ਸੀਸ ਧਰਕੇ ਤਲੀ 'ਤੇ ਜੋਧਿਆਂ ਨੇ,
ਜੀਓਂਦੇ ਆਪਣੇ ਬਦਨ ਜਲਾਏ ਜਾ ਕੇ।
ਨਾਲ ਬਝ ਜੰਡਾਂ ਪੈ ਕੇ ਵਿੱਚ ਭੱਠੀਂ,

ਦਰਸ਼ਨ ਪ੍ਰੀਤਮ ਪਿਆਰੇ ਦੇ ਪਾਏ ਜਾ ਕੇ।

ਹੁੰਦਾ ਦਰਸ ਪਿਆਰੇ ਦਾ ਇੰਜ ਲੋਕੋ,
ਕੈਂਡ ਪ੍ਰੇਮ ਦੀ ਹੋਲੀ ਨਿਸ਼ੰਗ ਦੇਖੋ।
ਸੀਸ ਰੱਖ ਕੇ ਤਲੀ ਮੈਦਾਨ ਅੰਦਰ,
ਸ਼ਾਂਤਮਈ ਸ਼ਹੀਦੀ ਦਾ ਰੰਗ ਦੇਖੋ।

ਜਦੋਂ ਇਸ਼ਕ ਨਗਾਰੇ 'ਤੇ ਚੋਟ ਲੱਗੀ,
ਸੂਰੇ ਨਿਕਲੇ ਜਿੰਦ ਘੁਮਾਣ ਵਾਲੇ।
ਪੁਠੇ ਲਟਕ ਕੇ ਜੰਡਾਂ ਦੇ ਨਾਲ ਯਾਰੋ,
ਸੱਚੇ ਇਸ਼ਕ ਦੇ ਰਾਹ 'ਤੇ ਜਾਣ ਵਾਲੇ।
ਲਛਮਣ ਵੀਰ ਤੇ ਸਿੰਘ ਦਲੀਪ ਵਰਗੇ,
ਸੋਹਣੀ ਆਣ ਵਾਲੇ ਸੋਹਣੀ ਸ਼ਾਨ ਵਾਲੇ।
ਛਵੀਆਂ ਆਪਣੇ ਬਦਨ ਸਹਾਰ ਕੇ ਤੇ,
ਲੋਕੋ ਜਾਮ ਸ਼ਹਾਦਤ ਦਾ ਪਾਣ ਵਾਲੇ।

ਮੂੰਹ 'ਤੇ ਆਈ ਲਾਲੀ ਪ੍ਰੀਤਮ ਦਰਸ ਪਾ ਕੇ,
ਇਸ ਇਸ਼ਕ ਦਾ ਨਵਾਂ ਹੀ ਢੰਗ ਦੇਖੋ।
ਪਾਪ ਪਾਪੀਆਂ ਦਾ ਏਥੋਂ ਦੂਰ ਹੋਇਆ,
ਸ਼ਾਂਤਮਈ ਸ਼ਹੀਦੀ ਦਾ ਰੰਗ ਦੇਖੋ।

ਤੇਰੇ ਪਿਆਰ ਅੰਦਰ ਬਝੇ ਨਾਲ ਜੰਡਾਂ,
ਖਾਂਦੇ ਪਾਪੀਆਂ ਦੇ ਕੋਲੋਂ ਮਾਰ ਬਾਬਾ।
ਛਵੀਆਂ ਨਾਲ ਕੀਮਾ ਕੀਮਾ ਕਰਨ ਪਾਪੀ,
ਅੱਗੋਂ ਕਰਨ ਜੋਧੇ ਨਹੀਂ ਵਾਰ ਬਾਬਾ।
ਤੇਰਾ ਦੱਸਿਆ ਮਿਸ਼ਨ ਨਭੌਣ ਖਾਤਰ,
ਸ਼ਾਤਮਈ ਸੋਹਣੀ ਬੈਠੇ ਧਾਰ ਬਾਬਾ।
ਜਨਮ ਭੂਮੀ 'ਚੋਂ ਪਾਪ ਹਟੌਣ ਖਾਤਰ,
ਹੋਇਆ ਦੋ ਸੌ ਸਿੰਘ ਨਸਾਰ ਬਾਬਾ।

'ਮੇਹਰ' ਹੋਈ, ਸ਼ਹੀਦੀ ਦਾ ਪਰਬ ਲਗਾ,
ਗੁਰੂ ਸੱਦ ਦਾ ਵਿੱਚ ਸਰਗੰਗ ਵੇਖੋ।
ਲਛਮਣ ਬੀਰ ਦੇ ਵਾਂਗ ਮੈਦਾਨ ਆ ਕੇ,
ਸ਼ਾਂਤਮਈ ਸ਼ਹੀਦੀ ਦਾ ਰੰਗ ਦੇਖੋ।

# 15. ਤੀਰ ਤੂੰਗ

ਵਿਧਾਤਾ ਸਿੰਘ 'ਤੀਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 20095, ਮਿਤੀ 26 ਅਗਸਤ 1924 ਦੁਆਰਾ ਜ਼ਬਤ)

## ਪੰਜੇ ਸਾਹਿਬ ਦੇ ਸ਼ਹੀਦਾਂ ਦੀਆਂ ਰੂਹਾਂ

ਰਾਗ ਰੰਗ ਭੁੱਲੇ, ਸਾਕ ਅੰਗ ਭੁੱਲੇ,ਸੁਣ ਕੇ ਵੀਰ ਭੁੱਖੇ ਦੁਖੇ ਨੈਨ ਡੁਲ੍ਹੇ,
ਲਗੀ ਦਿਲ ਅੰਦਰ ਏਹੋ ਚਾਹ ਡਾਢੀ,ਚਲੋ ਦੇਖੀਏ ਸਾਈਂ ਦੇ ਬੰਦਿਆ ਨੂੰ।

ਜਾਵੇ ਜਾਨ ਕਿਉਂ ਨਾ, ਨਿਕਲੇ ਪ੍ਰਾਨ ਕਿਉਂ ਨਾ,ਕਰਨਾ ਦੀਦ ਆਜ਼ਾਦੀ ਦੇ ਪੰਛੀਆਂ ਦਾ,
ਹੱਥੀਂ ਆਪਣੇ ਚੱਲਕੇ ਚੋਗ ਪਾਣਾ ਭੁੱਖ ਤੇਹ ਦੇ ਨਾਲ ਤੜਫੰਦਿਆਂ ਨੂੰ।

ਮਨਾ ਲਾਭ ਕੀ ਏ ਤੇਰੇ ਜੀਵਣੇ ਦਾ, ਐਸ਼ ਇਸ਼ਰਤਾਂ, ਖਾਵਣੇ, ਪੀਵਣੇ ਦਾ, ਅੰਦਰ ਤੁਧ
ਦੇ ਨਹੀਂ ਜੇ ਦਰਦ ਮਾਸਾ, ਧ੍ਰਿਗਕਾਰ ਹੈ ਤੇਰਿਆਂ ਧੰਧਿਆਂ ਨੂੰ।

ਖਲੇ ਵਿੱਚ ਉਡੀਕ ਦੇ ਪਟੜੀ 'ਤੇ, ਆ ਵੇ ਇੰਜਨਾਂ ਦੇਰ ਨਾ ਲਾ ਛੇਤੀ,
ਬਾਟਾ ਦੇਹ ਸ਼ਹਾਦਤ ਦਾ ਪੀ ਲਈਏ, ਭਾਗਾਂ ਨਾਲ ਮਿਲਿਆ ਹੈ ਤਰਸੰਦਿਆਂ ਨੂੰ।

ਸਾਡੇ ਵੀਰ ਜੰਜੀਰਾਂ ਦੇ ਵਿੱਚ ਜਕੜੇ, ਆਪਣੀ ਆਣ ਖਾਤਰ ਕਰਦੇ ਕਾਰ ਪਕੜੇ,
ਭੈ ਉਨ੍ਹਾਂ ਨੂੰ ਨਹੀਂ ਜੇਹਲ ਫਾਂਸੀਆਂ ਦਾ, ਸਾਨੂੰ ਭੈ ਕੀ ਭਲਾ ਕੁਚਲੰਦਿਆਂ ਨੂੰ।

ਵਾਹ ਵਾਹ ਖੂਨੀਆ ਸਾਡਿਆ ਝੱਬਦੇ ਆ, ਸਾਨੂੰ ਭੇਟ ਆਜ਼ਾਦੀ ਦੀ ਚਾੜਦਾ ਜਾ,
ਆਪਣਾ ਜਬਰ, ਸਾਡਾ ਸਬਰ ਹਾੜਦਾ ਜਾ, ਵੇਲਾ ਬੀਤਦਾ ਸਿਕ ਸਿਕੰਦਿਆਂ ਨੂੰ।

ਤੁਸਾਂ ਜੇਹਲ ਮੱਲੀ, ਅਸਾਂ ਰੇਲ ਮੱਲੀ, ਆਪਣੀ ਕੌਮ ਖਾਤਰ ਧਰਿਆ ਸੀਸ ਤਲੀ,
ਇਹ ਸੁਨੇਹੜਾ ਅਸਾਂ ਦਾ ਜਾ ਦੇਵੀਂ, ਖੂਨੀ ਇੰਜਨਾਂ ਜੇਹਲ ਵਸੰਦਿਆਂ ਨੂੰ।

ਹਾ! ਹੁਣ ਜਾਬਰਾ ਆਪਣਾ ਤਾਣ ਲਾ ਕੇ, ਸਾਨੂੰ ਪੈਰਾਂ ਦੇ ਹੇਠ ਲਤਾੜਦਾ ਜਾ,

ਅੱਖੀਂ ਆਪਣੀ ਅਸੀਂ ਵੀ ਵੇਖ ਲਈਏ, ਨਾਲੇ ਅੰਨ ਦੇਈਏ ਭੁੱਖੇ ਬੰਦਿਆਂ ਨੂੰ।

ਜੇਕਰ ਸਿਦਕ ਸਾਡਾ ਸੱਚੇ ਰੱਬ ਉੱਤੇ, ਵੀਰਾਂ ਤਾਈਂ ਛਕਾਵਣਾ ਅੰਨ ਪਾਣੀ,
ਜਾਨ ਵਾਰ ਕੇ ਲੈਣਾ ਖਲਾਰ ਤੈਨੂੰ, ਲੋਕੀਂ ਵੇਖਸਨ ਅੱਜ ਕਟੰਦਿਆਂ ਨੂੰ।

ਗਾਨਾ ਬੰਨ੍ਹ ਸ਼ਹੀਦੀ ਦਾ ਰਾਹ ਫੜਿਆ, ਅੱਖਾਂ ਲਾਲ ਹੋਈਆਂ ਬੀਰ ਰਸ ਚੜ੍ਹਿਆ,
ਧਰਮ ਮੁਲਕ ਤੋਂ ਵਾਰਨੀ ਜਿੰਦ ਅੜਿਆ, ਬੁਰਾ ਸਮਝਦੇ ਹਾਂ ਹਟਕੰਦ੍ਹਿਆਂ ਨੂੰ।

## ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ

ਦਸਮੇਂ ਗੁਰੂ ਦੀ ਫੌਜ ਅਕਾਲੀ ਕਰਨੇ ਤਾਈਂ ਸੁਧਾਰ ਚੱਲੀ।
ਪ੍ਰੇਮ ਪਿਆਲੇ ਪੀ ਕੇ ਟੁਰ ਪਈ ਜਿਉਂ ਕੂੰਜਾਂ ਦੀ ਡਾਰ ਚੱਲੀ।
ਕਾਮ, ਕ੍ਰੋਧ, ਮੋਹ, ਲੋਭ, ਫਤੇਹ ਕਰ ਜਿੱਤ ਬਲੀ ਹੰਕਾਰ ਚਲੀ,
ਗੁਰ ਦੇ ਦਰ ਕੁਰਬਾਨ ਹੋਣ ਲਈ ਸੀਸ ਵੀ ਲਿਆ ਉਤਾਰ ਤਲੀ।

ਸੋਹਣੇ ਚੇਹਰੇ ਲਾਲ ਸ਼ਾਂਤਮਈ ਚਾਓ ਸ਼ਹੀਦੀ ਪਾਣੇ ਦਾ,
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਗੁਰ ਦੇ ਚਰਨੀਂ ਪੁਜ ਗਈ ਅਰ ਸੀਸ ਨਿਵਾਕੇ ਸਜ ਗਈ।
ਆ ਗਈ ਮੌਤ ਸੁਨੇਹੜੇ ਲੈ ਕੇ ਚੋਟ ਨਗਾਰੇ ਵਜ ਗਈ।
ਬਿਜਲੀ ਕਹਿਰ ਸਿਤਮ ਦੀ ਹਾਏ ਕੜਕੀ ਕੜ ਕੜ ਗਜ ਗਈ।
ਗੋਦੀ ਗੁਰ ਦੀ ਬੈਠੇ ਧਰਮੀ ਵੇਖ ਸਕੀ ਨਾ, ਲਜ ਗਈ।

ਧਾਰ ਲਿਆ ਦਿਲ ਖ਼ੂਬ ਇਰਾਦਾ ਜਬਰ ਮੀਂਹ ਵਰਸਾਣੇ ਦਾ,
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਦੇਰ ਨਾ ਹੋਈ ਅੱਖ ਪਲਕ ਦੀ ਠਾਹ ਠਾਹ ਗੋਲੀ ਚਲੀ ਏ।
ਔਹ ਲੈ ਆਈ ਔਹ ਆ ਵਜੀ ਸੀਨਾ ਡਾਹ ਕੇ ਝੱਲੀ ਏ।
ਵਾਹਿਗੁਰੂ ਦੀ ਧੁਨ ਸੁਣੀਂਦੀ ਭਾਵੇਂ ਛਾਤੀ ਸੱਲੀ ਏ।
ਸਿਰ ਦੇ ਦੇਣਾ ਬਚਨ ਨਾ ਦੇਣਾ ਇਹ ਪ੍ਰੀਤਮ ਵਾਲੀ ਗਲੀ ਏ।

ਵੇਖ ਅਨੋਖਾ ਢੰਗ ਦਿਲਾ ਗੁਰਧਾਮ ਆਜ਼ਾਦ ਕਰਾਣੇ ਦਾ।

ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਮਾਲਕ ਮੁਲਕਾਂ ਦੇਸ਼ਾਂ ਦੇ ਸਿਰਤਾਜ ਇਲਾਹੀ ਨੂਰਾਂ ਦੇ।
ਚਾਹਵੰਦ ਸੇਹਰੇ ਬੰਨ੍ਹਣ ਦੇ ਹਾਏ ਕੰਤ ਸ਼ਹੀਦੀ ਹੂਰਾਂ ਦੇ।
ਭੌਰੇ ਗੁਰਾਂ ਦੇ ਚਰਨਾਂ ਦੇ ਮਤਵਾਲੇ ਦਰਸ ਹਜ਼ੂਰਾਂ ਦੇ।
ਖਾ ਖਾ ਗੋਲੀ ਇਉਂ ਡਿਗਦੇ ਗੁੱਛੇ ਜਿਵੇਂ ਅੰਗੂਰਾਂ ਦੇ।

ਚਾਉ ਨਾ ਦਿਲ ਵਿੱਚ ਹੋਰ ਕੋਈ ਇੱਕ ਚਾਉ ਬਲੀ ਸਿਰ ਲਾਣੇ ਦਾ।
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਹੋਂਦੀ ਵੇਖ ਸਿਤਮ ਦੀ ਝਾਕੀ ਹੋਸ਼ ਠਿਕਾਣਿਉਂ ਹਿਲਦੀ ਏ।
ਕਿਧਰੇ ਵਾਰ ਗੰਡਾਸੇ ਦੇ ਪਈ ਛਵੀ ਛਵੀ 'ਤੇ ਚਲਦੀ ਏ।
ਕਿਧਰੇ ਤੜ ਤੜ ਭੱਠੀਆਂ ਦੀ ਕਿਤੇ ਅਗਨੀ ਲਟ ਲਟ ਬਲਦੀ ਏ।
ਹਾਏ! ਧਰਮੀ ਜੀਵਾਂ ਨੂੰ ਪਈ ਤੇਲ ਜਬਰ ਵਿੱਚ ਤਲਦੀ ਏ।

ਮੌਤ ਕਸਾਇਣ ਨੇ ਹੈ ਫੜਿਆ ਕਾਰਾ ਧਰਮੀ ਖਾਣੇ ਦਾ।
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਪਹੁੰਚੀ ਖਬਰ ਅਕਾਲੀ ਨੂੰ ਤੇਰੇ ਲਾਲ ਨੇ ਹੋ ਕੁਰਬਾਨ ਗਏ।
ਪੁੱਤ ਮਾਈਆਂ ਦੇ, ਪਤੀ ਨਾਰਾਂ ਦੇ, ਵੀਰ ਭੈਣਾਂ ਦੇ ਸੁਲਤਾਨ ਗਏ।
ਫੁਲਵਾੜੀ ਦੇ ਫੁੱਲ ਟਹਿਕ ਰਹੇ ਛੱਡ ਸੁੰਞਾ ਗੁਲਸਤਾਨ ਗਏ।
ਸਿਰ ਵਾਰ ਕੇ ਕਰ ਸੁਧਾਰ ਗਏ, ਧਰ ਪਰਲੈ ਤੀਕ ਨਿਸ਼ਾਨ ਗਏ।

ਪੰਥ ਅਕਾਲੀ ਨੇ ਤਦ ਆ ਕੇ ਦਰਸ਼ਨ ਕੀਤਾ ਭਾਣੇ ਦਾ।
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਕਿਧਰੇ ਕੀਮਾ ਦਿਸਦਾ ਏ ਅਰ ਧਰਤੀ ਲਹੂ ਲੁਹਾਨ ਕਿਤੇ।
ਕਿਧਰੇ ਗੋਲੀ ਵਰ੍ਹਦੀ ਏ ਪਏ ਲਥਦੇ ਵੇਖੋ ਘਾਨ ਕਿਤੇ।
ਕਿਤੇ ਜਿਊਂਦੇ ਭੱਠੀਆਂ ਵਿੱਚ ਪਏ ਤੜਫਨ ਬਿਸਮਿਲ ਜਾਨ ਕਿਤੇ।
ਬ੍ਰਿਛੀਂ ਬੰਨ੍ਹ ਜਲੀਂਦੇ ਹਨ ਕੋਈ ਲਛਮਨ ਜਿਹੇ ਬਲਵਾਨ ਕਿਤੇ।

ਐਡਾ ਕਹਿਰ ਕਮਾ ਕੇ ਬੀ ਦਿਲ ਕੰਬਿਆ ਨਹੀਂ ਜਰਵਾਣੇ ਦਾ।
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਜਦ ਲਾਟਾਂ ਨਿਕਲਣ ਭੱਠੀਆਂ ਤੋਂ ਤਾਂ ਨਿਕਲੇ ਆਹ ਪੁਕਾਰ ਪਏ।
ਦੋ ਨੇਤਰ ਕੀ ਲੱਖ ਨੇਤਰ ਬੀ ਪਏ ਰੋਵਨ ਜ਼ਾਰੋ ਜ਼ਾਰ ਪਏ।
ਹਾ! ਹਾ! ਧਰਮੀ ਜੀਵਾਂ ਦੇ ਅੱਜ ਭੁਖਦੇ ਨੇ ਅੰਗਿਆਰ ਪਏ।
ਜੀਵ ਜੰਤ ਬ੍ਰਿਛ ਬੂਟੇ ਬੀ ਰੋ ਰੋ ਧਾਹੀਂ ਮਾਰ ਰਹੇ।

ਸਭ ਦਿਲ ਰੋਂਦੇ ਬੇਸੁਧ ਹੋਂਦੇ ਤਕ ਕਾਰਾ ਜਬਰ ਕਮਾਣੇ ਦਾ।
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

ਚਾਹੇ ਲੋਪ ਹੋਏ ਦੁਨੀਆ ਤੋਂ ਛੱਡ ਗਏ ਜੱਗ ਵਿੱਚ ਯਾਦ ਸਦਾ।
ਗੁਰਧਾਮ ਕੁਰੀਤਾਂ ਪਾਪਾਂ ਤੋਂ ਕਰ ਗਏ ਨੇ ਵੇਖ ਆਜ਼ਾਦ ਸਦਾ।
ਦੇ ਕੇ ਪੈਗਾਮ ਰਵਾਨ ਹੋਏ: ਏਹ ਰਹਿਣੀ ਨਹੀਂ ਬੇਦਾਦ ਸਦਾ।
"ਐ ਖਾਲਸਾ ਕੌਮ ਸ਼ਹੀਦਾਂ ਦੀ ਸਹਿ 'ਤੀਰ' ਜਬਰ ਰਹੇ ਸ਼ਾਦ ਸਦਾ।

"ਰਲ ਮਿਲ ਕੇ ਕਰਨੀ ਕਾਰ ਸਦਾ ਲਾਹ ਲੈਣਾ ਜਗ 'ਤੇ ਆਣੇ ਦਾ।"
ਦਿਲ ਤੜਫੇ ਤੇ ਕੇਰੇ ਹੰਝੂ ਸਾਕਾ ਸੁਣ ਨਨਕਾਣੇ ਦਾ।

# 16. ਜ਼ੁਲਮ ਦੇ ਬਾਣ
# ਅਰਥਾਤ ਗਵਰਮਿੰਟੀ ਇਨਸਾਫ਼ ਦੀਆਂ ਨੌਂ ਝਾਕੀਆਂ

ਹਰਨਾਮ ਸਿੰਘ 'ਮਸਤ ਪੰਛੀ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 22309–ਜੇ, ਮਿਤੀ 10 ਅਕਤੂਬਰ 1924 ਦੁਆਰਾ ਜ਼ਬਤ)

## ਸ਼੍ਰੋਮਣੀ ਕਮੇਟੀ ਨੂੰ ਗ੍ਰਿਫਤਾਰ ਕਰਨਾ ਤੇ ਬਾਗ਼ੀ ਕਰਾਰ ਦੇਣਾ

ਆ ਵੇਖ ਲੈ ਮਾਲਕਾ ਦੇਸ਼ ਅੰਦਰ,
ਜ਼ਾਲਮ ਨਿੱਤ ਹੀ ਸਾਨੂੰ ਵੰਗਾਰਦੇ ਨੀ।
ਨਾਭੇਪਤੀ ਨੂੰ ਲਾਹ ਕੇ ਤਖਤ ਉੱਤੋਂ,
ਤੇਰੇ ਪੰਥ ਨੂੰ ਕਿਵੇਂ ਵੰਗਾਰਦੇ ਨੀ।
ਜ਼ਰਾ ਵੇਖ ਲੌ ਤੁਸੀਂ ਇਨਸਾਫਵਾਨੋਂ!
ਜ਼ਾਲਮ ਕਿਸ ਤਰ੍ਹਾਂ ਜ਼ੁਲਮ ਗੁਜ਼ਾਰਦੇ ਨੀ।
ਆਗੂ ਪਕੜ ਕੇ ਜੇਹਲ ਦੇ ਵਿੱਚ ਸੁਟਣ,
ਅਤੇ ਪੰਥ ਨੂੰ ਬਾਗ਼ੀ ਉਚਾਰਦੇ ਨੀ।

ਬਾਗ਼ੀ ਆਪ ਤੇ ਆਖਦਾ ਹੈਂ ਸਾਨੂੰ,
ਝਾਤੀ ਮਾਰ ਖਾਂ ਜਿਗਰ ਦੇ ਵਿੱਚ ਅੜਿਆ।
ਅੰਤਮ ਪਾਤਸ਼ਾਹ ਸਾਡੇ ਦਲੀਪ ਸਿੰਘ ਨੂੰ,
ਕਿਵੇਂ ਲੁਟ ਵਲੈਤ ਦੇ ਵਿੱਚ ਖੜਿਆ।
ਤਖਤੋਂ ਲਾਹ ਕੇ ਓਸ ਮਾਸੂਮ ਤਾਈਂ,
ਕਿਵੇਂ ਆਣ ਪੰਜਾਬ ਦੇ ਵਿੱਚ ਵੜਿਆ।
ਓਸ ਵੇਲੇ ਨਾ ਕਿਸੇ ਨੇ ਬਾਤ ਪੁੱਛੀ,
ਤਾਹੀਓਂ ਆਣਕੇ ਨਾਭੇ ਦੇ ਵਿੱਚ ਵੜਿਆ।

ਨੌਕਰਸ਼ਾਹੀ ਦੀ ਝਾਕੀਆਂ ਵੇਖ ਕਰਕੇ,
ਕੀਤਾ ਪੰਥ ਨੇ ਏਹ ਐਲਾਨ ਸਾਈਆਂ।
ਨਾਵੇਂ ਗੁਰੂ ਦੇ ਸੋਹਣੇ ਪੁਰਬ ਉੱਤੇ,
ਪੰਜ ਪਾਠ ਜੋ ਸਾਰੇ ਕਰਾਣ ਸਾਈਆਂ।
ਏਸੇ ਜ਼ੁਲਮ ਦੇ ਵਿੱਚ ਹੀ ਜਕੜ ਕਰਕੇ,
ਪੰਥ ਸਾਰੇ ਨੂੰ ਬਾਗ਼ੀ ਸੁਣਾਨ ਸਾਈਆਂ।
ਜੇਹੜਾ ਕੱਢਦਾ ਸੱਚੀ ਆਵਾਜ਼ ਮੂੰਹੋਂ,
ਓਹਨੂੰ ਪਕੜ ਕੇ ਪਿੰਜਰੇ ਪਾਣ ਸਾਈਆਂ।

ਬਾਗ਼ੀ ਆਖ ਕੇ ਪੰਥ ਸ਼੍ਰੋਮਣੀ ਨੂੰ,
ਅਕਾਲੀ ਦਲ ਨੂੰ ਕਿਵੇਂ ਸਤਾਨ ਲਗ ਪਏ।
ਮਦਦ ਏਸ ਦੀ ਕਰੇ ਨਾ ਕੋਈ ਬੰਦਾ,
ਦਾਬੇ ਮਾਰ ਕੇ ਦੇਖ ਡਰਾਨ ਲਗ ਪਏ।
ਜੇਹੜਾ ਦੇਂਵਦਾ ਆਣ ਕੇ ਇੱਕ ਪੈਸਾ,
ਉੱਤੇ ਡੰਡਾ ਕਾਨੂੰਨ ਚਲਾਣ ਲੱਗ ਪਏ।
ਸਾਡੇ ਹੁੰਦਿਆਂ ਦੇਸ਼ ਦੇ ਵਿੱਚ ਤੁਸੀਂ,
ਕਿਉਂ ਆਪਣਾ ਧਰਮ ਨਭਾਨ ਲਗ ਪਏ।

ਰਿਹਾ ਡਰ ਨਾ ਤੁਸਾਂ ਨੂੰ ਹੈ ਸਾਡਾ,
ਤਾਹੀਓਂ ਮੂੰਹ 'ਤੇ ਸੱਚ ਸੁਣਾਨ ਲਗ ਪਏ।
ਬੇਇਤਫਾਕੀ ਨੂੰ ਪੁਟ ਕੇ ਦੇਸ਼ ਵਿੱਚੋਂ,
ਕਿਵੇਂ ਏਕਤਾ ਤੁਸੀਂ ਚਲਾਣ ਲਗ ਪਏ।
ਬਾਗ਼ੀ ਆਖ ਕੇ ਧਰਮ ਦੇ ਬੰਦਿਆਂ ਨੂੰ,
ਅਤੇ ਪਾਪੀਆਂ ਵੇਖ ਫੈਲਾਣ ਲਗ ਪਏ।
'ਮਸਤ' ਰਾਤ ਕਾਨੂੰਨ ਦੀ ਡੈਨ ਅੰਦਰ,
ਮੁਲਕੀ ਆਗੂਆਂ ਤਾਈਂ ਫਸਾਣ ਲਗ ਪਏ।

# 17. ਗੁਰਦਵਾਰਾ ਗੰਗਸਰ ਵਿੱਚ ਸ਼ਾਂਤਮਈ ਜੰਗ

ਭਾਈ ਭਾਗ ਸਿੰਘ 'ਨਿਧੜਕ'

(ਬਰਮਾ ਸਰਕਾਰ ਅਧਿਆਦੇਸ਼ ਨੰਬਰ 328, ਮਿਤੀ 12 ਨਵੰਬਰ 1924 ਦੁਆਰਾ ਜ਼ਬਤ)




## ਜਥੇ ਦਾ ਜੈਤੋ ਪੁੱਜਣਾ

ਮੁੱਖ ਰੱਖ ਕੇ ਸੱਚ ਨੂੰ ਖਾਲਸਾ ਜੀ,
ਸਿੰਘ ਜ਼ੁਲਮ ਦੇ ਨਾਲ ਸੀ ਲੜਨ ਜਾਂਦੇ।
ਸ਼ਮਾਂਦਾਨ ਦੀ ਮੱਚਦੀ ਲਾਟ ਅੱਗੇ,
ਅਤੇ ਧਰਮੀ ਪਤੰਗੇ ਸੀ ਲੜਨ ਜਾਂਦੇ।
ਸੂਲੀ ਮੌਤ ਦੀ ਅੱਗੇ ਉਡੀਕਦੀ ਸੀ,
ਹੱਸ ਹੱਸ ਵੇਖੋ ਸਿੰਘ ਚੜ੍ਹਨ ਜਾਂਦੇ।
ਤੇਰੇ ਵੀਰ ਸੋਹਣੇ ਪਿਆਰੇ ਭਾਗ ਸਿੰਘਾ,
ਚੱਲਣ ਗੋਲੀਆਂ ਤੇ ਅੱਗੇ ਖੜ੍ਹਨ ਜਾਂਦੇ।

## ਵਾਕ ਕਵੀਸ਼ਰ

ਟਿੱਬੀ ਸਾਹਿਬ ਕੋਲੇ ਜਥਾ ਪੁੱਜਿਆ ਸੀ,
ਛੇਤੀ ਜ਼ਾਲਮਾਂ ਰੋਕਿਆ ਆਏ ਅੱਗੋਂ।
ਮੁਖੋਂ ਬੋਲ ਹਤਿਆਰਿਆਂ ਪਾਪੀਆਂ ਨੇ,
ਦਿੱਤਾ ਧਰਮੀਆਂ ਤਾਈਂ ਸੁਣਾਏ ਅੱਗੋਂ।
"ਵਾਪਸ ਚਲੇ ਜਾਓ ਜਿੰਦ ਰੱਖਣੀ ਜੇ,
ਥੋਨੂੰ ਆਖਦੇ ਅਸੀਂ ਅਲਾਏ ਅੱਗੋਂ।
"ਅਜੇ ਵਿਗੜਿਆ ਕੁਝ ਨਹੀਂ" ਭਾਗ ਸਿੰਘਾ,
"ਨਹੀਂ ਤਾਂ ਦੇਵਾਂਗੇ ਗੋਲੀ ਚਲਾਏ ਅੱਗੋਂ।"

## ਜਵਾਬ ਜਥਾ

"ਤੁਸੀਂ ਆਖਦੇ ਜ਼ਾਲਮੋ ਮੁੜੋ ਪਿੱਛੇ,

ਅਸੀਂ ਰੱਖ ਕੇ ਓਟ ਕਰਤਾਰ ਆਏ।
"ਅਕੋਤਰ ਸੌ ਅਖੰਡ ਹੈ ਪਾਠ ਕਰਨਾ,
ਅਕਾਲ ਤਖਤ ਏਹ ਪਰਣ ਹਾਂ ਧਾਰ ਆਏ।
"ਅਸੀਂ ਏਥੇ ਸ਼ਹੀਦੀਆਂ ਪੌਣੀਆਂ ਨੇ,
ਮੱਥਾ ਟੇਕਣੇ ਸ੍ਰੀ ਦਰਬਾਰ ਆਏ।
"ਭੈਣ ਭਾਈ ਦਾ ਮੋਹ ਤਰੋੜ ਦਿੱਤਾ,
ਪੁੱਤਰ ਧੀਆਂ ਨੂੰ ਘਰੀਂ ਵਿਸਾਰ ਆਏ।
"ਅੰਗ ਸਾਕ ਵਿਸਾਰ ਕੇ ਮਾਈਆਂ ਨੂੰ,
ਕੂੜ ਸਮਝ ਵਿਛੋੜ ਕੇ ਯਾਰ ਆਏ।
"ਲੈ ਕੇ ਇੱਕ ਅਕਾਲ ਦੀ ਓਟ ਅਸੀਂ,
ਗੰਗਸਰ ਦਾ ਕਰਨ ਸੁਧਾਰ ਆਏ।
"ਥੋਡਾ ਪਾਪੀਓ ਨਸ਼ਟ ਉਠਾਵਣੇ ਨੂੰ,
ਨਾਲ ਕਲਗੀਧਰ ਅਵਤਾਰ ਆਏ।
"ਜਿਸ ਦੀ ਚੀਜ਼ ਸੀ ਮਾਲਕ ਦੇ ਹੱਥ ਦਿੱਤੀ,
ਸਿਰ ਤੋਂ ਆਪਣਾ ਕਰਜ਼ ਉਤਾਰ ਆਏ।
"ਅਸੀਂ ਇੱਕ ਅਕਾਲ ਦੀ ਓਟ ਪਕੜੀ,
ਸਾਰੇ ਆਸਰੇ ਹੋਰ ਵਿਸਾਰ ਆਏ।
"ਮਿਥਿਆ ਸਮਝ ਸੰਸਾਰ ਨੂੰ ਛੋਡ ਦਿੱਤਾ,
ਕਰਕੇ ਧਰਮ ਦੇ ਨਾਲ ਪਿਆਰ ਆਏ।
"ਕਰੋ ਤੁਸੀਂ ਜੇਹੜੀ ਥੋਡੀ ਕਾਰ ਭਾਈ",
ਭਾਗ ਸਿੰਘ ਹੋਰੀਂ ਗੁਰਦੁਆਰ ਆਏ।

## ਜਵਾਬ ਜ਼ਾਲਮ

"ਵਾਪਸ ਚਲੇ ਜਾਓ ਥੋਨੂੰ ਆਖਦੇ ਹਾਂ,
ਜੇ ਹੈ ਜਿੰਦੜੀ ਨਾਲ ਪਿਆਰ ਸਿੰਘੋ।
ਹੱਥਾਂ ਵਿੱਚ ਸਾਡੇ ਡੈਣਾਂ ਪਕੜੀਆਂ ਨੇ,
ਲਿਆ ਰੂਪ ਜਲਾਦਾਂ ਦਾ ਧਾਰ ਸਿੰਘੋ।
ਜੀਹਦੇ ਨਾਲ ਤੁਸੀਂ ਮੱਥਾ ਲਾਈ ਬੈਠੇ,
ਪਿੱਛੇ ਹਟ ਜੋ ਬੁਰੀ ਸਰਕਾਰ ਸਿੰਘੋ।
ਧੜੇ ਲਗਣਗੇ ਲੋਥਾਂ ਥੋਡੀਆਂ ਦੇ,
ਜਦੋਂ ਹੋਵਸੀ ਗੋਲੀ ਦੀ ਮਾਰ ਸਿੰਘੋ।
ਮਲੋਮਲੀ ਹਥੋਂ ਡੈਣਾਂ ਛੁਟਦੀਆਂ ਨੇ,
ਫੇਰ ਹੋਣ ਨੂੰ ਖੜਾ ਤਿਆਰ ਸਿੰਘੋ।
ਹਾਲ ਮੰਦੜੇ ਹੋਣਗੇ ਭਾਗ ਸਿੰਘਾ,
ਥੋਨੂੰ ਆਖਦੇ ਅਸੀਂ ਪੁਕਾਰ ਸਿੰਘੋ।

## ਜਵਾਬ ਸਿੰਘ

ਪਿੱਛੇ ਮੁੜਨ ਕੀ ਆਖ ਪਤੰਗਿਆਂ ਨੂੰ,
ਅੱਗੇ ਮੱਚਦਾ ਜੇ ਸ਼ਮਾਂਦਾਨ ਹੋਵੇ।
ਚਕਵੀ ਹੋਇਕੇ ਤੇ ਪਿੱਛੇ ਮੁੜਨ ਕੇਹਾ,
ਜੇਕਰ ਅੱਗੇ ਪਿਆਰੜਾ ਭਾਨ ਹੋਵੇ।
ਪਾਸੇ ਝਾਕਣ ਕੀ ਆਖ ਬਬੀਹਿਆਂ ਨੂੰ,
ਬੂੰਦ ਡਿਗਦੀ ਜੇਕਰ ਅਸਮਾਨ ਹੋਵੇ।
ਪਿੱਛੇ ਮੁੜਨ ਕੀ ਸੋਹਣੀ ਨੂੰ ਸਾਗਰਾਂ 'ਚੋਂ,
ਮਹੀਂਵਾਲ ਦੇ ਵਿੱਚ ਧਿਆਨ ਹੋਵੇ।
ਜਿਊਣ ਮਰਨ ਦੀ ਲੋੜ ਕੀ ਆਸ਼ਕਾਂ ਨੂੰ,
ਜੀਹਦਾ ਢਾਹ ਦਰਯਾ ਮਕਾਨ ਹੋਵੇ।
ਗਫਲਤ ਵਿੱਚ ਕੀ ਮਾਲੀ ਨੂੰ ਆਖ ਸੌਣਾ,
ਚਮਨ ਜਿਸਦਾ ਪਿਆ ਵਰਾਨ ਹੋਵੇ।
ਹੋਵੇ ਸਿੱਖ ਕੀ ਪਰਤਣਾ ਆਖ ਪਿੱਛੇ,
ਅੱਗੇ ਸ੍ਰੀ ਦਸਮੇਸ਼ ਦਾ ਅਸਥਾਨ ਹੋਵੇ।
ਸੂਰਾ ਹੋਇਕੇ ਤੇ ਪਿੱਛੇ ਮੁੜਨ ਕੇਹਾ,
ਅੱਗੇ ਸ਼ਾਂਤੀ ਜੰਗ ਮੈਦਾਨ ਹੋਵੇ।
ਤੁਸੀਂ ਆਖਦੇ ਜ਼ਾਲਮੋ ਮੁੜੋ ਪਿੱਛੇ,
ਬੱਚਾ ਬੱਚਾ ਵੀ ਏਥੇ ਕੁਰਬਾਨ ਹੋਵੇ।
ਪਾਸੇ ਹਟ ਜਾਵੋ ਅੱਗੇ ਜਾਵਣਾ ਏ,
ਸਾਡੀ ਗੁਰਾਂ ਦੇ ਅੱਗੇ ਪਰਨਾਮ ਹੋਵੇ।
ਭਾਗ ਸਿੰਘ ਦੀ ਅਰਜ਼ ਕਰਤਾਰ ਅੱਗੇ,
ਸੀਸ ਆਪਦੇ ਦਰ ਪ੍ਰਵਾਨ ਹੋਵੇ।

## ਵਾਕ ਕਵੀ

ਕਾੜ ਕਾੜ ਗੋਲੀ ਜਦੋਂ ਚਲਣ ਲੱਗੀ,
ਸਿੰਘ ਵਾਹਿਗੁਰੂ ਨਾਮ ਧਿਆਂਵਦੇ ਰਹੇ।
ਧੜਾ ਧੜ ਲੋਥਾਂ ਡਿਗਣ ਲੱਗ ਪਈਆਂ,
ਜ਼ਾਲਮ ਵਧਕੇ ਜ਼ੁਲਮ ਕਮਾਂਵਦੇ ਰਹੇ।
ਓਧਰ ਗੋਲੀਆਂ ਦੀ ਵਰਖਾ ਪਈ ਹੋਵੇ,
ਧਰਮੀ ਹੱਸ ਹੱਸ ਛਾਤੀਆਂ ਡਾਂਹਵਦੇ ਰਹੇ।
ਜਿਉਂ ਜਿਉਂ ਚੱਲੇ ਗੋਲੀ ਤਿਉਂ ਤਿਉਂ ਸਿੰਘ ਧਰਮੀ,

ਅੱਗੇ ਅੱਗੇ ਨੂੰ ਪੈਰ ਵਧਾਂਵਦੇ ਰਹੇ।
ਗੜਿਆਂ ਵਾਂਗ ਸੀ ਗੋਲੀਆਂ ਚੱਲ ਰਹੀਆਂ,
ਧਰਮੀ ਵੀਰ ਸੀ ਛਾਤੀਏਂ ਖਾਂਵਦੇ ਰਹੇ।
ਧੂਆਂ ਧਾਰ ਹੋਈ ਵਰਖਾ ਗੋਲੀਆਂ ਦੀ,
ਅਤੇ ਧਰਮੀ ਜੈਕਾਰੇ ਗਜਾਂਵਦੇ ਰਹੇ।
ਖੱਟੇ ਕੋਟ ਸੋਹਣੇ ਲੋਥਾਂ ਪਈਆਂ ਦਿਸਣ,
ਦੂਰ ਦੂਰ ਤਾਈਂ ਨਜ਼ਰ ਆਂਵਦੇ ਰਹੇ।
ਲਾਲੋ ਲਾਲ ਹੋਈ ਖੂਨ ਨਾਲ ਧਰਤੀ,
ਖੱਟੇ ਕੋਟ ਵੀ ਲਾਲ ਦਿਸ ਆਂਵਦੇ ਰਹੇ।
ਧਰਤੀ ਮੰਗਦੀ ਸੀ ਖੂਨ ਧਰਮੀਆਂ ਦਾ,
ਸੂਹੇ ਵਡੇ ਕਿਆਰੇ ਭਰ ਲਾਂਵਦੇ ਰਹੇ।
ਲੋਥਾਂ ਰੁਲਦੀਆਂ ਕਣਕਾਂ ਦੇ ਵਿੱਚ ਪਈਆਂ,
ਜ਼ਾਲਮ ਧੂ ਧੂ ਚੱਕ ਲੈ ਜਾਂਵਦੇ ਰਹੇ।
ਜਿਉਂ ਜਿਉਂ ਚੱਲੇ ਗੋਲੀ ਧਰਮੀ ਵੀਰ ਸਾਡੇ,
ਗੰਗਸਰ ਨੂੰ ਕਦਮ ਉਠਾਂਵਦੇ ਰਹੇ।
ਫੱਟੜ ਹੋਇਕੇ ਤੇ ਜੇਹੜਾ ਸੀ ਡਿੱਗ ਪੈਂਦਾ,
ਨਾਲ ਉਸ ਨੂੰ ਚੁੱਕ ਲੈ ਆਂਵਦੇ ਰਹੇ।
ਧਰਮੀ ਵੀਰ ਗੁਰਬਾਣੀਆਂ ਗਾਂਵਦੇ ਰਹੇ,
ਜ਼ਾਲਮ ਜ਼ੋਰ ਸੇ ਗੋਲੀ ਚਲਾਂਵਦੇ ਰਹੇ।
ਕੋਈ ਫੱਟੜ ਹੋ ਕੇ ਡਿਗ ਪੈਣ ਯਾਰੋ,
ਅਤੇ ਕੋਈ ਸ਼ਹੀਦੀਆਂ ਪਾਂਵਦੇ ਰਹੇ।
ਗੋਲੀ ਜ਼ਾਲਮਾਂ ਦੀ ਕਾੜ ਕਾੜ ਚੱਲੇ,
ਏਧਰ ਵਾਹਿਗੁਰੂ ਵਾਹਿਗੁਰੂ ਗਾਂਵਦੇ ਰਹੇ।
ਸਿੰਘ ਸੂਰਮੇਂ ਛਡ ਜੈਕਾਰਿਆਂ ਨੂੰ,
ਅੱਗੇ ਅੱਗੇ ਨੂੰ ਪੈਰ ਵਧਾਂਵਦੇ ਰਹੇ।
ਟਿਬੀ ਸਾਹਿਬ 'ਤੇ ਜਥਾ ਸੀ ਜਾਏ ਪੁਜਾ,
ਜ਼ਾਲਮ ਮੋਰਚਾ ਛੱਡ ਨੱਸ ਜਾਂਵਦੇ ਰਹੇ।
ਧਰਮੀ ਸਿੰਘ ਸੀ ਗੁਰੂ ਦੇ ਭਾਗ ਸਿੰਘਾ,
ਟਿਬੀ ਸਾਹਿਬ ਨਿਸ਼ਾਨ ਝੁਲਾਂਵਦੇ ਰਹੇ।

# 18. ਸਾਡਾ ਸੀਨਾ ਚੀਰ ਕੇ ਵੇਖੋ

ਤਰਲੋਚਨ ਸਿੰਘ 'ਬੁਝਦਿਲ'

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਨਹੀਂ ਮਿਲਿਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਰੱਖ ਇੱਕ ਅਕਾਲ 'ਤੇ ਓਟ ਬੀਬਾ

ਜੇ ਤੂੰ ਰਿਹਾ ਸੁੱਤਾ ਫਿਰ ਤੂੰ ਜਾਣ ਮੁੱਠਾ,
ਤੇਰਾ ਜੀਵਨਾ ਜਗ ਮੁਹਾਲ ਹੋਸੀ।
ਵੈਰੀ ਖੜਾ ਤੇਰੀ ਹਸਤੀ ਮੇਟਣੇ ਨੂੰ,
ਅੱਜ ਕੱਲ੍ਹ ਅੰਦਰ ਤੇਰਾ ਕਾਲ ਹੋਸੀ।
ਜੇ ਤੂੰ ਝਿਜਕਿਉਂ ਹੁਣ ਕੁਰਬਾਨੀਆਂ ਤੋਂ,
ਤੇਰੇ ਗਲ ਗ਼ੁਲਾਮੀ ਦਾ ਜਾਲ ਹੋਸੀ।
ਬੁਕਲ ਵਿੱਚ ਜੇ ਰੱਖਿਆ ਸੱਪ ਜ਼ਹਿਰੀ,
ਮਾਰੂ ਡੰਗ ਨਾ ਰਤਾ ਰਵਾਲ ਹੋਸੀ।
ਡਾਕੂ ਲੁਟਦੇ ਨੂੰ ਜੇ ਤੂੰ ਰੋਕਿਆ ਨਾ,
ਸਾਰੀ ਖਾਲਸਾ ਕੌਮ ਕੰਗਾਲ ਹੋਸੀ।
ਜੇ ਤੂੰ ਰਹਿਤ ਮਰਯਾਦਾ ਨੂੰ ਛੱਡ ਬੈਠਾ,
ਕੰਘਾ, ਕੱਛ, ਨਾ ਕੜਾ ਨਾ ਢਾਲ ਹੋਸੀ।
ਪਿੱਛੋਂ ਰੋਏਂਗਾ ਨਾਲ ਹਟਕੋਰਿਆਂ ਦੇ,
ਹੱਥੀਂ ਦੁਸ਼ਮਨਾਂ ਦੀ ਮੰਦਾ ਹਾਲ ਹੋਸੀ।
ਤਾਲੋਂ ਘੁਸ ਜੇ ਹਾਲੋਂ ਬੇਹਾਲ ਹੋਇਓਂ,
ਹਾਸੇ ਹਾਸਣੀ ਪਈ ਤੇਰੇ ਨਾਲ ਹੋਸੀ।
ਵੇਲੇ ਮੁਸ਼ਕਲ ਦੇ ਜੇ ਤੂੰ ਸ਼ਾਂਤ ਰੱਖੀ,
ਇਹੋ ਜਿਹਾ ਨਾ ਹੱਲ ਸਵਾਲ ਹੋਸੀ।
ਏਹ ਜੋ ਬੰਨ੍ਹ ਬਹਾਰੀ ਦਾ ਬੰਨਿਆਂ ਤੂੰ,
ਸਾਰਾ ਟੁੱਟ ਕੇ ਤੇ ਵਾਲ ਵਾਲ ਹੋਸੀ।

ਅੱਜ ਕੱਲ੍ਹ ਜੋ ਤੂੰ ਕਰਕੇ ਦੱਸ ਦਿੱਤੀ,
ਘੜੀ ਮੁੜੀ ਨਾ ਕਾਇਮ ਮਸਾਲ ਹੋਸੀ।
ਅੱਜ ਕੱਲ੍ਹ ਉਤਸ਼ਾਹ ਜਿਉਂ ਸੰਗਤਾਂ ਦੇ,
ਏਹੋ ਜਿਹਾ ਨਾ ਫੇਰ ਖਿਆਲ ਹੋਸੀ।
ਗੁਰੂ ਧਾਂਮ ਆਜ਼ਾਦ ਕਰਾਵਣੇ ਲਈ,
ਏਦੂੰ ਹੋਰ ਨਾ ਸਮਾਂ ਕਮਾਲ ਹੋਸੀ।
ਦੇ ਕੇ ਸੀਸ ਤੇ ਧਰਮ ਖਰੀਦ ਲੈਣਾ,
ਇਹੋ ਜਿਹਾ ਅਪਾਰੀ ਨਾ ਮਾਲ ਹੋਸੀ।
ਰੱਖ ਇੱਕ ਅਕਾਲ 'ਤੇ ਓਟ ਬੀਬਾ,
ਹਿੰਮਤ ਕਰੀ ਜਾਹ ਗੁਰੂ ਰਖਵਾਲ ਹੋਸੀ।

# 19. ਸ਼ਾਂਤਮਈ ਯੁੱਧ ਦੇ ਨਿਹੱਥੇ ਸਿਪਾਹੀਆਂ ਲਈ ਕੌਮੀ ਅਕਾਲੀ ਗੀਤ ਅਰਥਾਤ ਅਕਾਲੀ ਭਬਕ

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਨਹੀਂ ਮਿਲਿਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ

ਆਨੰਦ

ਪਿਆਰਾ ਵਤਨ ਆਜ਼ਾਦ ਕਰਾਵਨੇ ਲਈ,
ਜਦੋਂ ਵਿੱਚ ਮੈਦਾਨ ਦੇ ਡਟ ਜਾਸਾਂ।
ਫ਼ਤਹਿ ਪਾਏ ਬਾਝੋਂ ਜ਼ੁਲਮੀ ਮੋਰਚੇ 'ਤੇ,
ਕੌਣ ਆਖਦਾ ਹੈ ਪਿੱਛੇ ਹਟ ਜਾਸਾਂ।
ਪਕੜ ਹੱਥ ਦੇ ਵਿੱਚ ਕੁਦਾਲ ਧਰਮੀ,
ਜਬਰ ਪਾਪ ਦੀ ਜੜ੍ਹਾਂ ਨੂੰ ਪਟ ਜਾਸਾਂ।
ਦੀਨ ਅਤੇ ਮਜ਼ਲੂਮ ਬਚਾਨ ਖਾਤਰ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

ਡਾਂਗਾਂ, ਬਰਛੀਆਂ, ਬਲਮਾਂ ਤੇ ਗੋਲੀਆਂ ਦੇ,
ਲੱਖਾਂ ਖਾ ਸਰੀਰ 'ਤੇ ਫੱਟ ਜਾਸਾਂ।
ਭੁਜਸਾਂ ਜੀਂਵਦੇ ਭਠਿਆਂ ਵਿੱਚ ਐਪਰ,
ਕਰ ਪਾਪ ਨੂੰ ਚੌੜ ਚੌਪਟ ਜਾਸਾਂ।
ਬਝਕੇ ਨਾਲ ਟਿਕਟਿਕੀ ਦੇ ਬੈਂਤ ਝਲਸਾਂ,
ਹਾਂ! ਪਰ ਲਾਹ ਗ਼ੁਲਾਮੀ ਦੀ ਛਟ ਜਾਸਾਂ।
ਧਰਮ ਲਈ ਰੱਖ ਸੀਸ ਨੂੰ ਹੇਠ ਟੋਕੇ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

ਧਾਰ ਸ਼ਾਂਤੀ ਝੱਲ ਕੇ ਦੁੱਖ ਡਾਢੇ,

ਅਸੀਂ ਨਵਾਂ ਹੀ ਬੰਨ੍ਹ ਕੇ ਠਟ ਜਾਸਾਂ।
ਉਧਰੋਂ ਜ਼ੁਲਮ ਦੀ ਹੋਂਵਦੀ ਹੋਊ ਬਰਖਾ,
ਅਸੀਂ ਵਾਹਿਗੁਰੂ ਦੀ ਲਾਈ ਰਟ ਜਾਸਾਂ।
ਸੀਸ ਵਾਰ ਕਰਕੇ ਗੁਰੂ ਚਰਨ ਉੱਤੋਂ,
ਨਾਮ ਵਿੱਚ ਸੰਸਾਰ ਦੇ ਖਟ ਜਾਸਾਂ।
ਦੁਖੀ ਹਿੰਦ ਆਜ਼ਾਦ ਕਰਾਵਣੇ ਲਈ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

ਬੂਟਾ ਜ਼ੁਲਮ ਵਾਲਾ ਏਸ ਦੇਸ਼ ਵਿੱਚੋਂ,
ਨਾਲ ਸ਼ਾਂਤ ਕੁਹਾੜੇ ਦੇ ਕਟ ਜਾਸਾਂ।
ਖੂਨ ਬੀਰ ਸ਼ਹੀਦਾਂ ਦਾ ਜੇਲ੍ਹ ਅੰਦਰ,
ਥਾਉਂ ਪਰ ਸੰਗ ਪੋਟਾਸ਼ ਦੀ ਸਟ ਜਾਸਾਂ।
ਜਿੱਥੇ ਲੋੜ ਹੋਈ ਗੁਰੂ ਪੰਥ ਤਾਈਂ,
ਸੀਸ ਰੱਖ ਤਲੀ ਉਪਰ ਝਟ ਜਾਸਾਂ।
ਪਿਆਰੇ ਪੰਥ ਦੀ ਸ਼ਾਨ ਬਚਾਨ ਖਾਤਰ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

ਦਰਸ ਕਰਨ ਖਾਤਰ ਪਿਆਰੇ ਸਤਿਗੁਰੂ ਦਾ,
ਚਾਉ ਧਾਰ ਕਰਕੇ ਫਟਾਫਟ ਜਾਸਾਂ।
ਸਾਹ ਲੈਣ ਖਾਤਰ ਜੇਕਰ ਮਨ ਰੁਕਿਆ,
ਇਹਨੂੰ ਪ੍ਰੇਮ ਦੀ ਲਾਈ ਤ੍ਰਟ ਜਾਸਾਂ।
ਫਾਨੀ ਜਿਸਮ ਨੇ ਉਂਜ ਵੀ ਨਾਸ ਹੋਣਾ,
ਕਿਉਂ ਨਾ ਜਾਬਰਾਂ ਸਿਰ ਭੰਨ ਮਟ ਜਾਸਾਂ।
ਦੇਸ਼ ਕੌਮ ਦੀ ਪਤ ਬਚਾਨ ਖਾਤਰ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

ਕੀ ਤੂੰ ਸਮਝਣਾ ਏਂ ਤੇਰੀ ਖਾ ਗੋਲੀ,
ਅਸੀਂ ਵਿੱਚ ਸੰਸਾਰ ਦੇ ਘਟ ਜਾਸਾਂ।
ਦਿੱਤਾ ਜੰਗ ਐਲਾਨ ਜੋ ਤੁਧ ਸਾਨੂੰ,
ਜਾਣੇ ਤੂੰ ਡਰ ਓਸ ਤੋਂ ਹਟ ਜਾਸਾਂ।
ਰੱਖ ਯਾਦ ਨਹੀਂ ਤੇਰੜੇ ਵਾਂਗ ਅਸੀਂ,
ਥੁਕ ਸਟ ਕਰਕੇ ਫੇਰ ਚੱਟ ਜਾਸਾਂ।
ਕਰਨ ਖਾਤਰਾਂ ਬਚਨ 'ਆਨੰਦ' ਪੂਰਾ,
ਅਸੀਂ ਪੋਰੀਆਂ ਪੋਰੀਆਂ ਕੱਟ ਜਾਸਾਂ।

# ਕੌਮ 'ਤੇ ਦੁੱਖਾਂ ਦੀ ਘਟਾ ਛਾਈ

ਰਘਬੀਰ ਸਿੰਘ ਬੀ. ਏ.

ਦਿਲਾ! ਕੌਮ'ਤੇ ਦੁੱਖਾਂ ਦੀ ਘਟਾ ਛਾਈ,
ਸੁੱਖਾਂ ਵਿੱਚ ਨਾ ਵਕਤ ਗੁਜ਼ਾਰਦਾ ਜਾ।
ਘੇਸਲ ਵਟ ਕੇ ਜਾਬਰਾਂ ਜਬਰ ਚੋਟਾਂ,
ਨਾਹੀਂ ਕਾਇਰਾਂ ਵਾਂਗ ਸਹਾਰਦਾ ਜਾ।
ਮਿਲੇ ਮਜ਼੍ਹਬ ਆਜ਼ਾਦੀ ਜੇ ਕੈਦ ਹੋ ਕੇ,
ਜੇਹਲ ਵਿੱਚ ਜਾ, ਪਰ ਲਲਕਾਰਦਾ ਜਾ।
ਛਾਤੀ ਤਾਣ ਕੇ ਮੌਤ ਦੇ ਮੂੰਹ ਅੰਦਰ,
ਧਰਮ ਰੱਛਿਆ ਨੂੰ ਛਾਲਾਂ ਮਾਰਦਾ ਜਾ।

ਘਿਰੀ ਕੌਮ ਤੇਰੀ ਬਿਪਤਾ ਵਿੱਚ ਸਾਰੀ,
ਦਿਲਾ ਅੱਜ ਕੋਈ ਪਹਿਲੀ ਵਾਰ ਨਾਹੀਂ।
ਅਸਾਂ ਅਪਨੇ ਬਜ਼ੁਰਗਾਂ ਦੇ ਵਾਂਗ ਹੁਣ ਵੀ,
ਦੇਣੇ ਸੀਸ, ਪਰ ਮੰਨਣੀ ਹਾਰ ਨਾਹੀਂ।

# ਸਾਨੂੰ ਲੋੜ ਪਤੰਗ ਬਣ ਜਾਵਣੇ ਦੀ

ਸੂਰਤ ਸਿੰਘ

ਸਮਾਂ ਬਦਲਿਆ ਆਣ ਕੇ ਹਿੰਦ ਉੱਤੇ,
ਆਈ ਰੁੱਤ ਸ਼ਹੀਦੀਆਂ ਪਾਵਣੇ ਦੀ।
ਦੀਵਾ ਜ਼ਾਲਮਾਂ ਜ਼ੁਲਮ ਜਗਾਇਆ ਹੈ,
ਸਾਨੂੰ ਲੋੜ ਪਤੰਗ ਬਣ ਜਾਵਣੇ ਦੀ।
ਜਿੰਦ ਵਾਰ ਕੇ ਦੇਸ਼ ਤੇ ਕੌਮ ਉੱਤੋਂ,
ਲੋੜ ਹਿੰਦ ਆਜ਼ਾਦ ਕਰਾਵਣੇ ਦੀ।
ਗਲੀ ਅਸਾਂ ਪਿਆਰੇ ਦੀ ਜਾਵਣਾ ਹੈ,
ਲੋੜ ਤਲੀ 'ਤੇ ਸੀਸ ਟਿਕਾਵਣੇ ਦੀ।
ਜਿੰਦ ਜਾਨ ਨੂੰ ਵਾਰ ਸਵਰਾਜ ਲੈਣਾ,
ਲੋੜ ਨਹੀਂ ਹੈ ਕੁਲੀ ਕਹਾਵਣੇ ਦੀ।
ਡੈਮਫੂਲ ਕਾਲਾ ਲੋਕ ਕੀ ਹੁੰਦਾ,
ਲੋੜ ਕੀ ਸਾਨੂੰ ਠੁਡੇ ਖਾਵਣੇ ਦੀ।
ਲੋੜ ਹੈ ਤਾਂ ਇੱਕ ਸਵਰਾਜ ਸੰਦੀ,
ਤਦੇ ਲੋੜ ਹੈ ਖੱਦੜ ਹੰਢਾਵਣੇ ਦੀ।
'ਸੂਰਤ ਸਿੰਘ' ਸ਼ਾਂਤੀ ਰੂਪ ਮਾਰ ਗੋਲਾ,
ਲੋੜ ਪਈ ਹੈ ਜ਼ੁਲਮ ਉਡਾਵਣੇ ਦੀ।

# ਸਾਡਾ ਸਿਰੜ

ਰਣਜੀਤ ਸਿੰਘ 'ਤਾਜਵਰ'

ਭਾਵੇਂ ਹੁਣ ਕਿੰਨਾ ਵੀ ਤੂੰ ਕਰ ਤੰਗ ਸਾਨੂੰ,
ਅਸੀਂ ਫਿਰ ਵੀ ਗ਼ੁਲਾਮ ਤਾਬੇਦਾਰ ਨਾ ਕਹਾਵਾਂਗੇ।
ਸਿਰਾਂ ਉੱਤੇ ਝੱਲ ਕੇ ਮੁਸੀਬਤਾਂ ਖਵਾਰੀਆਂ ਨੂੰ,
ਹਿੰਦ 'ਤੇ ਆਜ਼ਾਦੀ ਦੇ ਨਿਸ਼ਾਨ ਨੂੰ ਝੁਲਾਵਾਂਗੇ।
ਤੋਪ ਤੇ ਮਸ਼ੀਨਗੰਨ, ਬੰਬ ਤੇ ਬੰਦੂਕਾਂ ਪਾਸੋਂ,
ਡਰ ਕੇ ਨਾ ਅਸੀਂ ਕਦੀ ਮੁਖੜਾ ਛੁਪਾਵਾਂਗੇ।
ਦਿਨੇਂ ਰਾਤੀਂ ਸਾਡੇ ਉੱਤੇ ਕਰੇਗਾ ਵਧੀਕੀਆਂ ਜੋ,
'ਤਾਜਵਰ' ਬਾਂਦਰੀ ਦੇ ਵਾਂਗ ਚਾ ਨਚਾਵਾਂਗੇ।

ਲਾਰਿਆਂ ਦੇ ਵਿੱਚ ਸਾਨੂੰ ਰੱਖਿਆ ਈ ਅੱਜ ਤੀਕ,
ਛੇਤੀ ਗੁਰਦਵਾਰਿਆਂ ਦਾ ਝਗੜਾ ਨਿਬੇੜ ਹੁਣ।
ਅੱਗੇ ਹੀ ਹਾਂ ਤੇਰੇ ਹੱਥੋਂ ਬਹੁਤ ਅਸੀਂ ਸਤੇ ਹੋਏ,
ਆਖੇ ਲੱਗ ਜ਼ਾਲਮਾਂ, ਨਾ ਹੋਰ ਸਾਨੂੰ ਛੇੜ ਹੁਣ।
ਡਰਨਾ ਨਹੀਂ ਕਿਨੇ ਗੋਲੀ, ਤੋਪ ਤੇ ਬੰਦੂਕ ਕੋਲੋਂ,
ਭਾਵੇਂ ਰੱਖ ਸਾਂਭ ਕੇ ਤੇ ਫੌਜੀਆਂ ਦੀ ਹੇੜ ਹੁਣ।
ਆਖਣਾ ਨਹੀਂ ਕਿਨੇ ਤੈਨੂੰ ਸਾਹਿਬ ਤੇ ਹਜ਼ੂਰ ਹੁਣ,
ਰਾਹੇ ਜਾਂਦੇ 'ਤਾਜਵਰ' ਵੈਰ ਨਾ ਸਹੇੜ ਹੁਣ।

ਅਧਿਆਇ ਛੇ

# ਕਿਰਤੀ ਕਿਸਾਨ ਲਹਿਰ

ਪੰਜਾਬੀਆਂ ਨੂੰ ਕਿਰਤ ਕਰਕੇ ਵੰਡ ਛਕਣ ਦਾ ਸੰਦੇਸ਼ ਪੰਦਰਵੀਂ ਸਦੀ ਵਿੱਚ ਪਹਿਲੇ ਸਿੱਖ ਗੁਰੂ ਗੁਰੂ ਨਾਨਕ ਦੇਵ ਜੀ ਨੇ ਹੀ ਦ੍ਰਿੜਾ ਦਿੱਤਾ ਸੀ। ਇਸ ਲਈ ਨਵੰਬਰ 1917 ਵਿੱਚ ਰੂਸ ਵਿੱਚ ਜ਼ਾਰਸ਼ਾਹੀ ਦੀ ਸਮਾਪਤੀ ਉਪਰੰਤ ਕਾਇਮ ਹੋਇਆ ਮਿਹਨਤਕਸ਼ ਮਜ਼ਦੂਰਾਂ ਕਿਸਾਨਾਂ ਦਾ ਰਾਜ ਪੰਜਾਬੀ ਬਿਰਤੀ ਨੂੰ ਭਾਉਂਦਾ ਸੀ। ਸਿੱਟੇ ਵਜੋਂ ਮਾਰਕਸ ਅਤੇ ਲੈਨਿਨ ਦੇ ਸਿਧਾਂਤ ਬਾਰੇ ਜਾਨਣ ਬਾਰੇ ਪੰਜਾਬੀ ਲੋਕਾਂ ਦੇ ਮਨਾਂ ਵਿੱਚ ਜਗਿਆਸਾ ਉਪਜਣੀ ਸੁਭਾਵਿਕ ਸੀ। ਇਹੋ ਕਾਰਨ ਸੀ ਕਿ ਭਾਰਤ ਮਾਤਾ ਨੂੰ ਅੰਗਰੇਜ਼ੀ ਸਾਮਰਾਜ ਦੀ ਗ਼ੁਲਾਮੀ ਦੇ ਜੂਲੇ ਵਿੱਚੋਂ ਮੁਕਤ ਕਰਨ ਲਈ ਜੂਝ ਰਹੇ ਪੰਜਾਬੀ ਦੇਸ਼ ਭਗਤਾਂ ਨੇ ਬਹੁਤ ਜਲਦੀ ਹੀ ਰੂਸੀ ਇਨਕਲਾਬੀਆਂ ਨਾਲ ਸੰਪਰਕ ਸਥਾਪਤ ਕਰ ਲਿਆ। ਗਦਰ ਲਹਿਰ ਬੇਸ਼ੱਕ ਦੇਸ਼ ਨੂੰ ਆਜ਼ਾਦ ਕਰਵਾਉਣ ਦੇ ਆਪਣੇ ਮਨੋਰਥ ਵਿੱਚ ਫੇਲ ਹੋ ਗਈ ਸੀ ਪਰ ਅੰਗਰੇਜ਼ ਸਰਕਾਰ ਦੀ ਪਕੜ ਵਿੱਚ ਆਉਣ ਤੋਂ ਬਚੇ ਗਦਰੀਆਂ ਨੇ ਪੰਜਾਬ ਦੇ ਨਾਲ ਨਾਲ ਸਾਨਫ੍ਰਾਂਸਿਸਕੋ (ਅਮਰੀਕਾ) ਅਤੇ ਕਾਬਲ (ਅਫਗਾਨਸਤਾਨ) ਤੋਂ ਆਪਣੇ ਯਤਨ ਜਾਰੀ ਰੱਖੇ ਹੋਏ ਸਨ। ਇਹੋ ਲੋਕ ਸਨ ਜਿਨ੍ਹਾਂ ਨੇ ਸਭ ਤੋਂ ਪਹਿਲਾਂ ਸੋਵੀਅਤ ਯੂਨੀਅਨ ਦੇ ਆਗੂਆਂ ਨਾਲ ਸੰਪਰਕ ਬਣਾਇਆ। 1924 ਈਸਵੀ ਦੌਰਾਨ ਭਾਈ ਸੰਤੋਖ ਸਿੰਘ, ਬਾਬਾ ਕਰਮ ਸਿੰਘ ਚੀਮਾ, ਮਾਸਟਰ ਊਧਮ ਸਿੰਘ ਕਸੇਲ ਅਤੇ ਇੰਦਰ ਸਿੰਘ ਸੁਰਸਿੰਘ ਨੇ ਰੂਸੀ ਇਨਕਲਾਬ ਦੀ ਤਰਜ਼ ਉੱਤੇ ਭਾਰਤ ਵਿੱਚ ਵੀ ਕਿਰਤੀ ਰਾਜ ਕਾਇਮ ਕਰਨ ਦਾ ਪਰਚਾਰ ਕਰਨ ਲਈ 'ਕਿਰਤੀ' ਨਾਉਂ ਦਾ ਰਸਾਲਾ ਸ਼ੁਰੂ ਕਰਨ ਦੀ ਯੋਜਨਾ ਬਣਾਈ ਪਰ ਇਸ ਉੱਤੇ ਅਮਲ ਫਰਵਰੀ 1926 ਵਿੱਚ 'ਕਿਰਤੀ' ਮਾਸਿਕ ਦਾ ਪਹਿਲਾ ਅੰਕ ਨਿਕਲਣ ਨਾਲ ਹੀ ਹੋਇਆ।

ਭਗਤ ਸਿੰਘ 'ਕਿਰਤੀ' ਦੀ ਵਿਚਾਰਧਾਰਾ ਨਾਲ ਜੁੜੇ ਲੋਕਾਂ ਵਿੱਚੋਂ ਹੀ ਸੀ ਜਿਸ ਦੀ ਪਹਿਲਕਦਮੀ ਉੱਤੇ ਨੌਜੁਆਨ ਭਾਰਤ ਸਭਾ ਦੀ ਸਥਾਪਨਾ ਹੋਈ। ਭਗਤ ਸਿੰਘ 'ਕਿਰਤੀ' ਦੇ ਸੰਪਾਦਕੀ ਮੰਡਲ ਵਿੱਚ ਸ਼ਾਮਲ ਰਿਹਾ ਅਤੇ ਉਹ ਇਸ ਰਸਾਲੇ ਲਈ ਨਿਰੰਤਰ ਲਿਖਦਾ ਵੀ ਰਿਹਾ। 1928 ਈਸਵੀ ਵਿੱਚ ਕਿਰਤੀ ਕਿਸਾਨ ਪਾਰਟੀ ਦਾ ਬਕਾਇਦਾ ਗਠਨ ਹੋਇਆ। ਪਿੱਛੋਂ ਇਸ ਨੂੰ ਕਮਿਊਨਿਸਟ ਪਾਰਟੀ ਵਿੱਚ ਰਲਾ ਦਿੱਤਾ ਗਿਆ।

ਜਿਵੇਂ ਪਹਿਲਾਂ ਲਿਖਿਆ ਗਿਆ ਹੈ, ਇਸ ਜਥੇਬੰਦੀ ਦਾ ਮੁੱਖ ਬੁਲਾਰਾ 'ਕਿਰਤੀ' ਰਸਾਲਾ ਹੀ ਸੀ ਜਿਸ ਨੂੰ ਵਾਰ ਵਾਰ ਅੰਗਰੇਜ਼ੀ ਕਹਿਰ ਦਾ ਸ਼ਿਕਾਰ ਹੋਣਾ ਪਿਆ।

1935 ਈਸਵੀ ਦੀਆਂ ਚੋਣਾ ਪਿੱਛੋਂ ਜਦੋਂ ਉਤਰ ਪ੍ਰਦੇਸ਼ ਵਿੱਚ ਕਾਂਗਰਸ ਦੀ ਸਰਕਾਰ ਬਣੀ ਤਾਂ ਇਹ ਮੇਰਠ ਤੋਂ 'ਕਿਰਤੀ ਲਹਿਰ' (ਹਫ਼ਤਾਵਾਰੀ) ਦੇ ਨਾਉਂ ਹੇਠ ਛਪਦਾ ਰਿਹਾ। ਇਸ ਵਿੱਚ ਕਿਰਤੀ ਵਰਗ ਨੂੰ ਧਰਮ, ਜ਼ਾਤ ਆਦਿ ਦੇ ਵਿਤਕਰਿਆਂ ਤੋਂ ਉਪਰ ਉੱਠ ਕੇ ਇਕਮੁੱਠ ਹੋਣ ਦੀ ਪ੍ਰੇਰਨਾ ਕੀਤੀ ਜਾਂਦੀ ਸੀ, ਕਿਰਤੀਆਂ ਦੇ ਦੁੱਖ-ਦਰਦ ਨੂੰ ਉਭਾਰ ਕੇ ਪੇਸ਼ ਕੀਤਾ ਜਾਂਦਾ ਸੀ, ਦੇਸ਼ ਦੀ ਸੁਤੰਤਰਤਾ ਲਈ ਸ਼ਹੀਦ ਹੋਣ ਵਾਲਿਆਂ ਦੇ ਸੋਹਲੇ ਲਿਖੇ ਜਾਂਦੇ ਸਨ ਅਤੇ ਦੇਸ਼ਵਾਸੀਆਂ ਨੂੰ ਸਾਮਰਾਜੀ ਸਰਕਾਰ ਨੂੰ ਵਗਾਹ ਮਾਰਨ ਦੀ ਸਿੱਖਿਆ ਦਿੱਤੀ ਜਾਂਦੀ ਸੀ।

# ਕਿਰਤੀ ਕਿਸਾਨ ਲਹਿਰ ਦੀ ਕਵਿਤਾ

## 1. ਕਿਰਤੀ

ਮਾਸਕ ਪੱਤਰ ਜੁਲਾਈ 1929

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 10359-ਐੱਸ.ਬੀ.; ਮਿਤੀ 5 ਅਗਸਤ 1929 ਦੁਆਰਾ ਜ਼ਬਤ)

## ਕਿਰਤੀ ਕਿਰਤੀ ਦੇ ਸਦਾ ਹਮਦਰਦ ਰਹਿਸਨ

ਦਰਵੇਸ਼

ਉਠ ਜਾਗ ਦੇਸਾ ਕਿਉਂ ਘੂਕ ਸੁੱਤਾ,
ਲੀਡਰ ਡੱਕ ਦਿੱਤੇ ਜੇਹਲੀਂ ਫੜ ਫੜ ਕੇ।
ਘਰ ਘਰ ਤਲਾਸ਼ੀਆਂ ਕਰੇ ਜ਼ਾਲਮ,
ਅਜੇ ਤੱਕ ਨਹੀਂ ਰਜਿਆ ਕਰ ਕਰ ਕੇ।
ਗੀਦੀ ਲਾਹ ਬੁਰਕਾ, ਧਾਰ ਸ਼ੇਰ ਬਾਣਾ,
ਕਦ ਤੱਕ ਝਟ ਲੰਘਸੀ ਤੇਰਾ ਡਰ ਡਰ ਕੇ।
ਆਜ਼ਾਦੀ ਨੇੜੇ ਨਾਮਰਦ ਦੇ ਢੁਕਦੀ ਨਹੀਂ,
ਮਿਲੀ ਰਾਂਝੇ ਨੂੰ ਹੀਰ ਸੀ ਮਰ ਮਰ ਕੇ।

ਲੱਖ ਮਾਰ ਛਾਪੇ ਕਿਰਤੀ ਜ਼ਬਤ ਕਰ ਲੈ,
ਕਿਰਤੀ ਗੱਜਦੇ ਵਾਂਗਰਾਂ ਮਰਦ ਰਹਿਸਨ।
ਸਾਡਾ ਧਰਮ ਕਿਰਤੀ, ਸਾਡਾ ਸ਼ਰਮ ਕਿਰਤੀ,
ਕਿਰਤੀ ਕਿਰਤੀ ਦੇ ਸਦਾ ਹਮਦਰਦ ਰਹਿਸਨ।

ਬਾਗ਼ ਜਲ੍ਹਿਆਂ ਵਾਲਾ ਨਾ ਸਮਝ ਛਡੀਂ,
ਹੁਣ ਤਾਂ ਸਮੇਂ ਹੀ ਹੋਰ ਦੇ ਹੋਰੀਏ ਨੀ।
ਥਾਪੜ ਥਾਪੜ ਕੇ ਕਿੰਨਾ ਸਵਾ ਸਾਨੂੰ,
ਭਾਵੇਂ ਕਿੰਨੀਆਂ ਦੇਹ ਤੂੰ ਲੋਰੀਏ ਨੀ।
ਅੱਸੀ ਸਾਲ ਹੋਏ ਆਈ ਸੌਹਰਿਆਂ ਦੇ,

ਹੁਣ ਪੇਕਿਆਂ ਦੇ ਤੈਨੂੰ ਤੋਰੀਏ ਨੀ।
ਰੋ ਰੋ ਯਾਦ ਕਰਸੈਂ ਬਿਸਕੁਟ ਪੋਲਿਆਂ ਨੂੰ,
ਜਦੋਂ ਪਏ ਖਾਣੇ ਆਲੂ ਗੋਰੀਏ ਨੀ।

ਬਜਬਜ ਘਾਟ ਦੇ ਭੁੱਲੇ ਸ਼ਹੀਦ ਨਾਹੀਂ,
ਸਦਾ ਰੜਕਦੇ ਵਾਂਗਰਾਂ ਕਰਦ ਰਹਿਸਨ।
ਜ਼ਾਲਮ ਆਪਣਾ ਟਿਲ ਲਗਾ ਲੈ ਤੂੰ,
ਕਿਰਤੀ ਕਿਰਤੀ ਦੇ ਸਦਾ ਹਮਦਰਦ ਰਹਿਸਨ।

ਰਾਜ ਕਰਾਂਗੇ ਹਿੰਦ ਵਿੱਚ ਕਿਰਤੀਆਂ ਦਾ,
ਵਿਹਲੇ ਢਿਡਲਾਂ ਦੇ ਲੜ ਛੋੜਾਂਗੇ ਹੁਣ।
ਜੇਕਰ ਕਰੇਂਗੀ ਸਖਤੀਆਂ ਅਸਾਂ ਉੱਤੇ,
ਅੱਗੋਂ ਅਸੀਂ ਵੀ ਮੁਖ ਨਾ ਮੋੜਾਂਗੇ ਹੁਣ।
ਸਾਡਾ ਖੂਨ ਪੀਤਾ ਜ਼ਾਲਮ ਜੋਕ ਬਣ ਕੇ,
ਅਸੀਂ ਜ਼ੁਲਮ ਦਾ ਖੂਨ ਨਿਚੋੜਾਂਗੇ ਹੁਣ।
ਤਦ ਤੱਕ ਆਰਾਮ ਹਰਾਮ ਸਾਨੂੰ,
ਜਦ ਤੱਕ ਤੈਨੂੰ ਵਲਾਇਤ ਨਾ ਮੋੜਾਂਗੇ ਹੁਣ।

ਪਿੱਟਣੇ ਪੈਣਗੇ ਵਿੱਚ ਮੁਫਤਖੋਰਿਆਂ ਦੇ,
ਸਦਾ ਵੈਰੀਆਂ ਦੇ ਰੰਗ ਜ਼ਰਦ ਰਹਿਸਨ।
ਫੁੱਲੇ ਸਦਾ ਗੁਲਾਬ ਵਾਂਗ ਰਹਿਣ ਕਿਰਤੀ,
ਕਿਰਤੀ ਕਿਰਤੀ ਦੇ ਸਦਾ ਹਮਦਰਦ ਰਹਿਸਨ।

ਇੱਕ ਮਾਰ ਹੱਲਾ ਜੱਟਾ ਕਿਰਤੀਆ ਓਇ,
ਹੁਣ ਤਾਂ ਗੱਲ ਅਖੀਰ 'ਤੇ ਮੁਕੀ ਪਈ ਏ।
ਉੱਤੋਂ ਉੱਤੋਂ ਦਬਕਾਉਂਦੀ ਘੂਰਦੀ ਏ,
ਵਿੱਚੋਂ ਏਸ ਦੀ ਜਾਨ ਹੁਣ ਸੁੱਕੀ ਪਈ ਏ।
ਫੜ ਫੜ ਕੇ ਕੰਨੋਂ ਨਿਕਾਲ ਬਾਹਰ,
ਜੁੜੀ ਬੰਗਲਿਆਂ ਦੇ ਵਿੱਚ ਲੁਕੀ ਪਈ ਏ।
ਹੱਲਾ ਬੋਲਦੇ ਇੱਕ ਬਹਾਦਰਾ ਓਇ,
ਤੇਰੇ ਅੱਗੇ ਸਰਕਾਰ ਹੁਣ ਝੁਕੀ ਪਈ ਏ।

ਜ਼ਾਲਮ ਭੱਜ ਲੈ ਜਿਥੋਂ ਤੱਕ ਵਾਹ ਲੱਗੇ,
ਕਿਰਤੀ ਚੰਬੜੇ ਵਾਂਗਰਾਂ ਗਰਦ ਰਹਿਸਨ।
ਸਾਡੇ ਪ੍ਰਾਣ ਕਿਰਤੀ, ਜਿੰਦ ਜਾਨ ਕਿਰਤੀ,
ਕਿਰਤੀ ਕਿਰਤੀ ਦੇ ਸਦਾ ਹਮਦਰਦ ਰਹਿਸਨ।

# ਰਹੇ ਜੱਗ 'ਤੇ ਕੋਈ ਕੰਗਾਲ ਨਾਹੀਂ !

ਕੈਨੇਡੀਅਨ

ਹੁਣ ਤੇ ਜੁਗ ਆਜ਼ਾਦੀ ਦਾ ਪਲਟਣਾ ਹੈ,
ਮਾਇਆਧਾਰੀਆਂ ਦੀ ਗਲਣੀ ਦਾਲ ਨਾਹੀਂ।
ਕਿਰਤੀ ਕਿਰਤ ਵਾਲੇ ਜਦੋਂ ਹੋਣ 'ਕੱਠੇ,
ਫੇਰ ਚਲੇ ਫਰੇਬ ਦੀ ਚਾਲ ਨਾਹੀਂ।
ਜੇਹੜੇ ਮਾਲ ਪਰਾਏ 'ਤੇ ਪਾਉਣ ਚਾਂਬੜ,
ਓਹਨਾਂ ਜੇਹੇ ਤਾਂ ਕੋਈ ਚੰਡਾਲ ਨਾਹੀਂ।
ਇੱਕ ਮਈ ਸੰਸਾਰ ਦੇ ਵਿੱਚ ਵਰਤੇ,
ਰਹੇ ਜੱਗ 'ਤੇ ਕੋਈ ਕੰਗਾਲ ਨਾਹੀਂ।

ਹੱਲ ਪੇਟ ਦਾ ਕੁਲ ਸਵਾਲ ਹੋਸੀ,
ਸਾਂਝੀਵਾਲ ਜਦ ਕਿਰਤੀ ਕਿਸਾਨ ਹੋ ਗਏ।
ਵਿਹਲੇ ਬੈਠ ਗ਼ਰੀਬਾਂ ਦੀ ਰੱਤ ਚੂਸਣ,
ਸੁੱਖ ਓਹਨਾਂ ਦੇ ਸਾਰੇ ਵੈਰਾਨ ਹੋ ਗਏ।

ਕਿਹੜਾ ਜੰਮਿਆ ਲਹਿਰ ਨੂੰ ਰੋਕ ਸਕੇ,
ਫੋਲ ਦੇਖ ਕਿਤਾਬਾਂ ਪੁਰਾਣੀਆਂ ਨੂੰ।
ਆਇਰਲੈਂਡ ਫਰਾਂਸ ਦਾ ਹਾਲ ਦੇਖੋ,
ਕਿਵੇਂ ਹਲ ਕੀਤਾ ਦਿਲੋਂ ਠਾਣੀਆਂ ਨੂੰ।
ਦੇਖ ਰੂਸ ਦੀ ਅਜੇ ਮਸਾਲ ਤਾਜ਼ਾ,
ਛੱਡਿਆ ਜ਼ਾਰ ਦੇ ਨਾ ਰਾਜੇ ਰਾਣੀਆਂ ਨੂੰ।
ਜਦੋਂ ਅਸੀਂ ਵੀ ਉਠ ਉਧਮੂਲ ਪਾਇਆ,
ਦੱਸ! ਫਿਰ ਕਰੇਂਗਾ ਕੀ ਹਿੰਦੁਸਤਾਨੀਆਂ ਨੂੰ।

ਹੁਣ ਤਾਂ ਹੋਇਕੇ ਰਹਿਣ ਆਜ਼ਾਦ ਹਿੰਦੀ,
ਪਾਉਣਾ ਚਾਹੀਦਾ ਬਹੁਤ ਵਿਗਾੜ ਨਾਹੀਂ।
ਠੰਡਾ ਹੋਣ ਦੇ ਜ਼ੁਲਮ ਦੀ ਬੱਸ ਕਰਦੇ,
ਸਾਨੂੰ ਸੜਿਆਂ ਨੂੰ ਹੋਰ ਸਾੜ ਨਾਹੀਂ।

# ਇਕਮਈ ਝੋਕ

ਨਿਰਪੱਖ

ਧਾਰਨਾ: ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।
ਉੱਚਾ ਨਾ ਨੀਵਾਂ ਕੋਈ, ਭਾਈ ਇਕਸਾਰ ਵੋ।

ਵਾਹਿਗੁਰੂ, ਈਸ਼ਵਰ, ਕਰਤਾ, ਕਾਦਰ, ਕਰੀਮ ਜੀ,
ਅੱਲ੍ਹਾ, ਖੁਦਾਵੰਦ, ਗਾਡ, ਰਾਮ, ਰਹੀਮ ਜੀ,
ਇੱਕੋ ਹੀ ਮਾਲਕ ਦੇ ਨੇ, ਨਾਮ ਹਜ਼ਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਦੁਨੀਆ ਦੇ ਅੰਦਰ ਕਈ ਮੁਲਕ ਯਾ ਦੇਸ਼ ਨਿ,
ਬੋਲੀਆਂ ਹਨ ਕਈ ਵੱਖੋ ਵੱਖਰੇ ਭੇਸ ਨਿ,
ਤਾਹੀਂਏਂ ਹੀ ਮਾਲਕ ਦੇ ਨਾਮ ਅਪਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਵੱਖਰੇ ਦੇਸਾਂ ਕਰਕੇ ਵਖਰੀਆਂ ਬੋਲੀਆਂ,
ਭੇਸ ਨਿਆਰੇ ਤਾਹੀਓਂ ਵਖਰੀਆਂ ਟੋਲੀਆਂ,
ਇੱਕੋ ਜਿਹੇ ਬੰਦੇ ਸਾਜੇ ਇੱਕੋ ਕਰਤਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਭੇਸ ਯਾ ਬੋਲੀ ਕਰਕੇ ਸੁਣੋਂ ਖਾਂ ਚੰਦਾ ਜੀ,
ਚੰਗਾ ਨਾ ਮੰਦਾ ਕੋਈ ਬਣਦਾ ਏ ਬੰਦਾ ਜੀ,
ਚੰਗੇ ਦੀ ਪਰਖ ਹੁੰਦੀ ਅਮਲਾਂ ਤੋਂ ਯਾਰ ਵੋ।
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਕੱਪੜਾ ਜਿਉਂ ਭਾਂਤੋ ਭਾਂਤ ਇੱਕੋ ਪਰ ਸੂਤ ਜੀ,
ਤਿਵੇਂ ਰੱਬ ਪਿਤਾ ਬੰਦੇ ਧੀਆਂ ਤੇ ਪੂਤ ਜੀ,
ਦੁਨੀਆ ਕੁਲ ਭਾਈਚਾਰਾ ਰੱਬ ਦਾ ਪਰਿਵਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਇੱਕੋ ਹੀ ਮਿੱਟੀ ਦੇ ਤਾਂ ਪੁਤਲੇ ਯਾ ਬੁਤ ਨਿ,
ਸਾਂਵਲੇ ਕਾਲੇ ਗੋਰੇ ਰੱਬ ਦੇ ਹੀ ਪੁੱਤ ਨਿ,
ਇੱਕੋ ਹੀ ਰੂਹ ਦੀ ਹਿਲਦੀ ਸਭਨਾਂ ਵਿੱਚ ਤਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਪਾਣੀ ਹਵਾ ਤੇ ਮਿੱਟੀ ਅੱਗ ਦੇ ਮੇਲ ਦੀ,
ਇੱਕੋ ਸਰੀਰੀ ਸੂਰਤ ਰਚੀ ਰੱਬ ਖੇਲ ਹੀ,
ਇੱਕੋ ਜਿਹੇ ਬੰਦੇ ਦੂਈ ਭਰਮ ਨਿਵਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਹਿੰਦੂ, ਈਸਾਈ, ਸਿੱਖ, ਮੁਸਲਮਾਨ ਜੀ,
ਨਾਮ ਨਿਆਰੇ ਓਂ ਤਾਂ ਇੱਕੋ ਇਨਸਾਨ ਹੀ,
ਫਿਰਕੇ ਦਾ ਫਰਕ ਨਿਰੀ ਕੁਫਰ ਦੀ ਕਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਕਈਆਂ ਵਿੱਚ ਮੁਲਕਾਂ ਆਏ ਕਈ ਹੀ ਗੁਣੀ ਜੀ,
ਪੀਰ, ਪੈਗੰਬਰ, ਨਬੀ, ਰਿਸ਼ੀ ਤੇ ਮੁਨੀ ਜੀ,
ਸਾਰੇ ਹੀ ਰੱਬ ਨੇ ਘੱਲੇ ਗੁਰੂ ਅਵਤਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਵੱਖੋ ਵੱਖ ਮੁਲਕਾਂ ਅੰਦਰ ਸਮੇਂ ਦੀ ਲੋੜ ਜਿਉਂ,
ਦੇ ਕੇ ਉਪਦੇਸ਼ ਪੂਰੀ ਕੀਤੀ ਸੀ ਥੋੜ ਇਉਂ,
ਕੀਤਾ ਹਨੇਰਾ ਦੂਰ ਨੂਰ ਖਿਲਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਸਭ ਦੇ ਉਪਦੇਸ਼ਾਂ ਦਾ ਤਾਂ ਇੱਕੋ ਹੀ ਤੱਤ ਸੀ,
ਸੌ ਸਿਆਣਿਆਂ ਜਿਵੇਂ ਇੱਕੋ ਹੀ ਮਤ ਜੀ,
"ਮੂਰਖਾਂ ਆਪੋ ਆਪਣੀ" ਵਖਰੀ ਮਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਇੱਕੋ ਰੱਬ ਭੇਜਣ ਵਾਲਾ ਹਰ ਇੱਕ ਅਵਤਾਰ ਦਾ,
ਇੱਕੋ ਹੀ ਆਸ਼ਾ ਮੁਦਾ ਹੋਣਾ ਕਰਤਾਰ ਦਾ,
ਦੂਈ ਦਾ ਭੂਤ ਨਿਰੀ ਖੁਦੀ ਦੀ ਕਾਰ ਵੋ,

ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਤਾਂ ਤੇ ਛੱਡ ਫਿਰਕਾਬਾਜ਼ੀ ਮੂਲ ਫਸਾਦਾਂ ਦਾ,
ਭਾਈਆਂ ਦਾ ਕਤਲ ਛਡੋ ਕੰਮ ਜਲਾਦਾਂ ਦਾ,
ਭਾਈ ਬਣ ਭਾਈ ਰਹੋ ਨਾਲ ਪਿਆਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਭੋਗਣਾ ਚਾਹੋ ਜੇਕਰ ਏਥੇ ਹੀ ਸੁਰਗਾਂ ਨੂੰ,
ਆਪਣਾ ਮੰਨੋ ਸਾਰੇ ਪਿਛਲੇ ਬਜ਼ੁਰਗਾਂ ਨੂੰ,
ਹਰ ਇੱਕ ਤੋਂ ਸਿਖਿਆ ਲੈ ਲੋ ਮਿਲੇ ਜੋ ਯਾਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਸਾਰੇ ਗ੍ਰੰਥ ਅਤੇ ਸਾਰੇ ਅਵਤਾਰ ਜੋ,
ਸਾਂਝੇ ਨਿ ਸਾਰੇ ਹੀ ਇਹ ਕੁਲ ਸੰਸਾਰ ਦੇ,
ਸਾਰੇ ਹੀ ਵਡੇ ਸਾਰੇ ਜਗ ਦੇ ਸਿਰਦਾਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਸਭਨਾਂ ਨੂੰ ਮੰਨੋ ਵੇਲੇ ਵੇਲੇ ਦਾ ਮੁਖੀ ਜੀ,
ਕਿਸੇ ਨਾ ਨਿੰਦੋ, ਰਹਿਣਾ ਚਾਹੋ ਜੇ ਸੁਖੀ ਜੀ,
ਮਾਰੋ ਭੜਕਾ ਨਾ ਲੋਕਾਂ ਕਰਕੇ ਖੁਆਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਦਿਹੋ ਆਜ਼ਾਦੀ ਸਭ ਨੂੰ ਮਜ਼ੁਬ ਦੇ ਅੰਦਰ ਜੀ,
ਗਿਰਜੇ ਮਸੀਤਾਂ ਜਾਣੋ ਇੱਕੋ ਜਿਹੇ ਮੰਦਰ ਜੀ,
ਮਜ਼ੁਬ ਦਾ ਝਗੜਾ ਛਡੋ ਮੰਦੀ ਇਹ ਕਾਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਇੱਕ ਇੱਕ ਦਾ ਮਜ਼ੁਬ ਹੋਵੇ ਜਿਵੇਂ ਕੋਈ ਚਾਹੇ ਜੀ,
ਸਭਨਾਂ ਨੂੰ ਇੱਕੋ ਰੱਸੇ ਦੇਣਾ ਕਿਉਂ ਫਾਹੇ ਜੀ,
ਇਸ ਦਾ ਨਾ ਨਫਾ ਕੋਈ ਵਿੱਚ ਸੰਸਾਰ ਵੇ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੇ।

ਮਜ਼ੁਬਾਂ ਦੇ ਅੰਦਰ ਜੋ ਕੁਝ ਸੱਚ ਚੰਗਿਆਈ ਏ,

ਲਾਹ ਲਓ ਉਹ 'ਕੱਲਾ 'ਕੱਲਾ ਜਿਹੜੀ ਮਲਾਈ ਏ,
ਫਿਰਕੂ ਲੜਾਈ ਦੀ ਕੀ ਲੋੜ ਸਰਕਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਕਰੋ ਇਤਫ਼ਾਕ ਜੇ ਹੈ ਲੋੜ ਆਜ਼ਾਦੀ ਦੀ,
ਰਖਣੇ ਕਾਹਨੂੰ ਤੁਸਾਂ ਫਿਰਕੇ ਫਸਾਦੀ ਜੀ,
ਏਕੇ ਦੀ ਲੋੜ ਖਿਚੋ ਪ੍ਰੇਮ ਦੀ ਤਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਮੁਲਕ ਦੀ ਨੀਂਹ 'ਤੇ ਰਚੋ ਕੌਮ ਮਹਾਨੀ ਜੀ,
ਇੱਕੋ ਹੀ ਬਣੋ ਕੌਮ ਹਿੰਦੁਸਤਾਨੀ ਜੀ,
ਮੁਲਕ ਦਾ ਬੇੜਾ ਕਰਨਾ ਚਾਹੋ ਜੇ ਪਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਸਾਨੂੰ ਤਾਂ ਲੋੜ ਕੱਪੜੇ ਰੋਟੀ ਤੇ ਮੱਖਣ ਦੀ,
ਏਥੇ ਤਾਂ ਲਭਦਾ ਨਹੀਂ ਜੇ ਮੁਰਦੇ ਨੂੰ ਕਫਨ ਵੀ,
ਸਭ ਕੁਛ ਨਿ ਲੈ ਗਏ ਸ਼ਾਹੂਕਾਰ ਸਰਕਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਸਾਡੀ ਕਮਾਈ ਸਾਥੋਂ ਜੋਰੀਂ ਲੈ ਜਾਂਦੇ ਨਿ,
ਭੇਡਾਂ ਦੇ ਵਾਂਗੂੰ ਸਾਡੀ ਉਨ ਚਾ ਲਾਂਹਦੇ ਨਿ,
ਭੁੱਖੇ ਨਿ ਮਰਦੇ ਕਿਰਤੀ ਪਾਟਕ ਲਏ ਮਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਐਹੋ ਜਿਹਾ ਰਾਜ ਸਾਨੂੰ ਲੋੜੀਂਦਾ ਭਾਈ ਜੀ,
ਜਿਸ ਵਿੱਚ ਨਾ ਖੋਹਵੇ ਕੋਈ ਸਾਡੀ ਕਮਾਈ ਜੀ,
ਕਿਰਤੀਓ! ਉਠੋ ਕਰੀਏ ਏਕਾ ਇੱਕ ਵਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਏਕਾ ਤਾਂ ਹੋਊ ਇੱਕੋ ਕੌਮ ਜੇ ਹੋਵਾਂਗੇ,
ਅੱਡੋ ਅੱਡ ਫਿਰਕੂ ਚੱਕੀ ਜੇਕਰ ਨਾ ਝੋਵਾਂਗੇ,
ਬਣਾਂਗੇ ਇੱਕੋ ਹਿੰਦੀ ਸਾਂਝਾ ਪਰਿਵਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਕਿਰਤ ਜੋ ਕਰਕੇ ਖਾਵੇ ਹੱਕ ਕਮਾਈ ਜੀ,
ਓਹੋ ਹੀ ਬੰਦਾ ਗਿਣੋ ਹੋਰ ਕਸਾਈ ਜੀ,
ਕਿਰਤੀਓ! ਕਾਇਮ ਕਰੋ ਕਿਰਤੀ ਦਰਬਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਰਾਜ ਮੌਜੂਦਾ ਹੱਕ-ਮਾਰੂ ਅਧਰਮੀ ਏ,
ਏਸ ਦੀ ਮਦਦ ਕਰਨੀ ਪਾਪ ਕੁਕਰਮੀ ਏ,
ਤੋੜਨਾ ਇਹਨੂੰ ਸੁਚੀ ਧਰਮ ਦੀ ਕਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਅੱਜ ਕੱਲ੍ਹ ਦਾ ਧਰਮ ਹੈ ਜੇ ਇਹੋ ਹੀ ਸੱਜਣਾ,
ਪਾਪ ਦਾ ਰਾਜ ਨਸ਼ਟ ਕਰਨਾ ਵੱਜ ਗੱਜਣਾ,
ਬਣਨਾ ਬਹਾਦਰ ਤਾਂ ਫਿਰ ਨਿੱਤਰੋ ਖਾਂ ਯਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

ਦੁਨੀਆ ਦੇ ਉੱਤੇ ਜਿਹੜੀ ਦੌਲਤ ਸਬਾਈ ਏ,
ਕਿਰਤੀ ਦੀ ਸਾਰੀ ਉਹ ਤਾਂ ਹੱਕੀ ਕਮਾਈ ਏ,
ਲੈਣੀ ਊਂ ਮੁੜ ਜੇ ਕਿਰਤੀ ਏਕੇ ਨੂੰ ਧਾਰ ਵੋ,
ਭਾਈ ਬਣ ਭਾਈ ਰਹੋ, ਨਾਲ ਪਿਆਰ ਵੋ।

# ਦੋਵੇ ਰੋਣ ਨਾਹੀਂ ਨਾਲੇ ਮਾਰਦਾ ਹੈ

ਅਗਿਆਤ

ਹੋਕਾ ਦੇ ਆਜ਼ਾਦੀ ਦਾ ਉਠ ਕਿਰਤੀ,
ਜ਼ਾਲਮ ਦੇਖ ਕੀ ਕੈਹਰ ਕਮਾਂਵਦਾ ਈ।
ਪਕੜ ਪਕੜ ਬੇਦੋਸ਼ਿਆਂ ਜੇਹਲ ਭੇਜੇ,
ਜ਼ੋਰ ਆਪਣਾ ਪਿਆ ਜਤਾਂਵਦਾ ਈ।
ਗੁੱਸਾ ਕੱਢਦਾ ਸੱਚੀਆਂ ਆਖੀਆਂ ਦਾ,
ਫਾਂਸੀ ਨਾਲ ਬਹਾਨਿਆਂ ਲਾਂਵਦਾ ਈ।
ਜ਼ਾਲਮ ਜ਼ੁਲਮ ਕਰ ਕਰ ਅਜੇ ਰਜਿਆ ਨਹੀਂ,
ਹੀਆ ਦਿਨੋਂ ਦਿਨ ਵਧਦਾ ਜਾਂਵਦਾ ਈ।

ਜੇਕਰ ਅਜੇ ਭੀ ਰਹੇ ਅਨਭੋਲ ਹਿੰਦੀ,
ਸਮਝੋ ਖ਼ਾਤਮਾ ਹਿੰਦ ਦਾ ਹੋਣ ਲੱਗਾ।
ਹਾਏ ਦੇਖ ਕੇ ਜ਼ੁਲਮ ਹੁਣ ਜ਼ਾਲਮਾਂ ਦੇ,
ਮੇਰਾ ਕਾਲਜਾ ਅੰਦਰੋਂ ਰੋਣ ਲੱਗਾ।

ਕਿਧਰੇ ਬਣਨ ਮੁਕੱਦਮੇਂ ਸਾਜਸ਼ਾਂ ਦੇ,
ਕਿਧਰੇ ਸੇਫ਼ਟੀ ਬਿਲ ਲਲਕਾਰਦਾ ਹੈ।
ਚੌਵੀ ਅਤੇ ਤਰਵੰਜਾ ਨੇ ਜ਼ੋਰ ਪਾਇਆ,
ਆਰਡੀਨੈਂਸ ਭੀ ਖੰਭ ਖਲਾਰਦਾ ਹੈ।
ਕਿਧਰੇ ਲਾ ਚੌਤਾਲੀ ਨੂੰ ਬੰਦ ਜਲਸੇ,
ਕਰ ਕਰ ਚਾਂਗਰਾਂ ਉੱਚੀਆਂ ਮਾਰਦਾ ਹੈ।
ਨਾਲ ਜ਼ੋਰ ਦੇ ਰਖਨਾ ਚੁੱਪ ਚਾਹੇ,
ਦੋਵੇ ਰੋਣ ਨਾਹੀਂ ਨਾਲੇ ਮਾਰਦਾ ਹੈ।

ਹਾਏ ਅਜੇ ਨਾ ਹਿੰਦੀਆ ਹੋਸ਼ ਆਵੇ,
ਕਿਸਮਤ ਆਪਣੀ ਉੱਤੇ ਸਰਕਾਰ ਛੱਡੀ।
ਆਪਸ ਵਿੱਚ ਖੈਹ ਖੈਹ ਜੂਠੇ ਟੁੱਕਰਾਂ 'ਤੇ,
ਇੱਜ਼ਤ ਦੇਸ਼ ਦੀ ਕਰ ਖੁਵਾਰ ਛੱਡੀ।

ਆਪਸ ਵਿੱਚ ਲੜਦੇ ਵਾਂਗੂੰ ਸ਼ੇਰ ਸ਼ੀਹਾਂ,
ਅੱਗੇ ਦੁਸ਼ਮਨਾਂ ਗਿਦੜਾਂ ਚਾਲ ਦਾ ਹੈ।
ਬੰਦਾ ਸਾਡਾ ਹੈ, ਸਾਡਾ ਹੈ ਪਵੇ ਰੌਲਾ,
ਬਣੇ ਕੋਈ ਨਾ ਭਗਤ ਸਿੰਘ ਨਾਲ ਦਾ ਹੈ।
ਭਾਈ ਬਾਲਮੁਕੰਦ ਤੇ ਦੱਤ ਭੁੱਲੇ,
ਭੁੱਲਾ ਸਿੰਘ ਕਰਤਾਰ ਕਈ ਸਾਲ ਦਾ ਹੈ।
ਫਿਰਕੂ ਝਗੜਿਆਂ ਦੀ ਪਵੇ ਕਾਂ ਰੌਲੀ,
ਪਤਾ ਕੋਈ "ਅਜੀਤ" ਦੇ ਹਾਲ ਦਾ ਹੈ ?

ਹਾਏ ਬਣੇ ਬੇਅਣਖ ਨਾ ਅਣਖ ਬਾਕੀ,
ਘਰਾਂ ਵਿੱਚ ਹੀ ਚਾਂਬੜਾਂ ਪਾਨ ਜੋਗੇ।
ਮਜ਼ਹਬੀ ਝਗੜਿਆਂ ਵਿੱਚ ਅਨੇਕ ਕਤਲਾਂ,
ਖ਼ਾਤਰ ਦੇਸ਼ ਨ ਮਰਨ ਮਰਾਨ ਜੋਗੇ।

# 2. ਕਿਰਤੀ ਮਾਸਕ ਪੱਤਰ ਅਗਸਤ 1929

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 10359-ਐੱਸ.ਬੀ.; ਮਿਤੀ 26 ਅਗਸਤ 1929 ਦੁਆਰਾ ਜ਼ਬਤ)

## ਆਜ਼ਾਦ ਹਿੰਦ

ਇੱਕ ਪ੍ਰਦੇਸੀ

ਹੁੰਦਾ ਜੇ ਆਜ਼ਾਦ ਅੱਜ ਸਾਡਾ ਹਿੰਦ ਵੀਰ ਮੇਰੇ,
ਆਣਕੇ ਫਰੰਗੀ ਨਾ ਅਸਾਡੇ ਗਲੇ ਘੁਟਦੇ।
ਬੇ-ਨਹੱਕ ਚਾੜ੍ਹਦੇ ਨਾ ਫਾਂਸੀ ਇਹ ਬਹਾਦਰਾਂ ਨੂੰ,
ਪੈਰੀਂ ਪਾ ਕੇ ਬੇੜੀਆਂ ਨਾ ਸੂਰਿਆ ਨੂੰ ਜੁਟਦੇ।
ਆਪਸ ਮੇਂ ਹੋਂਵਦਾ ਪਿਆਰ ਹਿੰਦੂ ਮੋਮਨਾਂ ਦਾ,
ਹੁੰਦੇ ਨਾ ਸ਼ਿਕਾਰ ਯਾਰੋ ਏਸ ਭੈੜੀ ਫੁਟ ਦੇ।
ਮਰਦੇ ਨਾ ਭੁੱਖੇ, ਰੁੱਖੇ ਤਰਸਦੇ ਨਾ ਟੁਕਰਾਂ ਨੂੰ,
ਡੰਗਰਾਂ ਦੇ ਵਾਂਗ ਨਾ ਬੇਦਰਦ ਹੋ ਕੇ ਕੁਟਦੇ।

ਦੇਸ਼ ਪ੍ਰਦੇਸ਼ ਵਿੱਚ ਵੱਜਦੇ ਨਾ ਠੁਡ ਸਾਨੂੰ,
ਬੇਵਕੂਫ ਹਿੰਦੀ ਸਾਨੂੰ ਬੋਲਦਾ ਜਹਾਨ ਨਾ।
ਆਉਂਦੇ ਨਾ ਅੜਿਕੇ, ਸਿਕੇ ਚੜ੍ਹਦੇ ਨਾ ਜ਼ਾਲਮਾਂ ਦੇ,
ਸੀਸ ਉੱਤੇ ਦੁੱਖ ਅੱਜ ਝੱਲਦੇ ਮਹਾਨ ਨਾ।
ਕੌਮ ਦਾ ਪਿਆਰ ਹੁੰਦਾ, ਦੇਸ਼ ਦਾ ਸੁਧਾਰ ਹੁੰਦਾ,
ਹਿੰਦ ਹੁਸ਼ਿਆਰ ਹੁੰਦਾ, ਆਖਦੇ ਹੈਵਾਨ ਨਾ।
ਵਾਸਤੇ ਨਾ ਪਾਉਂਦੇ,ਨਾ ਗਾਉਂਦੇ ਗ਼ੁਲਾਮੀ ਦੇ ਰਾਗ,
ਚਲਕੇ ਇਹ ਆਉਂਦੇ ਫਰੰਗੀ ਬੇਈਮਾਨ ਨਾ।

ਪੈਰ ਪੈਰ ਉੱਤੇ ਸਾਡੇ ਬੈਟਲ ਜਹਾਜ਼ ਹੁੰਦੇ,
ਸਾਰੇ ਹਿੰਦ ਵਿੱਚ ਝੰਡਾ ਆਪਣਾ ਝੁਲਾਂਵੰਦੇ।
ਨੇਵੀ ਬੇਸ਼ੁਮਾਰ ਹੁੰਦੀ, ਤਾਕਤ ਅਪਾਰ ਹੁੰਦੀ,

ਜ਼ੈਪਲੀਨ ਉੱਤੇ ਅਸਮਾਨ ਦੇ ਉਡਾਂਵਦੇ।
ਨੇਕ ਸਰਕਾਰ ਹੁੰਦੀ, ਹੱਥ ਦੀ ਦਾਤਾਰ ਹੁੰਦੀ,
ਸਮਰੀਨਾ ਵਧ ਸਾਰੇ ਜਗ ਤੋਂ ਬਣਾਂਵਦੇ।
ਤਿੰਨ ਚਾਰ ਕੋਟ ਫੌਜ ਹੁੰਦੀ ਹਿੰਦੁਸਤਾਨੀਆਂ ਦੀ,
ਬੋਲਦਾ ਜੇ ਕੋਈ ਵਾਂਗ ਬੱਕਰੇ ਦੇ ਖਾਂਵਦੇ।

ਕੀਹਦੀ ਸੀ ਮਜਾਲ ਮੰਦਾ ਬੋਲਦਾ ਜੋ ਹਿੰਦੀਆਂ ਨੂੰ,
ਮਾਰ ਕੇ ਘਸੁੰਨ ਦਾਹੜਾਂ ਕੱਢ ਕੇ ਵਿਖਾਂਵਦੇ।
ਲਗਦਾ ਨਾ ਜੰਗ ਯਾਰੋ ਤੇਜ਼ ਤਲਵਾਰ ਤਾਈਂ,
ਕੱਢ ਕੇ ਮਿਆਨੋ ਉੱਤੇ ਧੌਣ ਦੇ ਟਿਕਾਂਵਦੇ।
ਕਦੇ ਨਾ ਹਜ਼ੂਰ ਕਹਿੰਦੇ ਅੱਜ ਵਾਂਗ ਜ਼ਾਲਮਾਂ ਨੂੰ,
ਗੋਡਿਆਂ ਦੇ ਭਾਰ ਹੋ ਕੇ ਸੀਸ ਨਾ ਨਿਵਾਂਵਦੇ।
ਸੇਵਾ ਜੀ, ਗੋਬਿੰਦ ਸਿੰਘ ਸੂਰਿਆ ਦੇ ਵਾਂਗ ਅਸੀਂ,
ਇੱਜ਼ਤ ਈਮਾਨ ਯਾਰੋ, ਆਪਣਾ ਰਖਾਂਵਦੇ।

ਬੰਨ੍ਹ ਕੇ ਤੇ ਟੋਲੇ ਅੱਗੇ ਲੱਗਦੇ ਨਾ ਜ਼ਾਲਮਾਂ ਦੇ,
ਜਾ ਕੇ ਪ੍ਰਦੇਸ਼ਾਂ ਵਿੱਚ ਜੰਗ ਨਾ ਮਚਾਂਵਦੇ।
ਆਜ਼ਾਦੀ ਵਿੱਚ ਰਹਿਣ ਵਾਲੇ ਅਸਾਂ ਨੇ ਗ਼ੁਲਾਮ ਕੀਤੇ,
ਬੰਨ੍ਹ ਬੰਨ੍ਹ ਮੋਰਚੇ ਨਾ ਗੋਲੀਆਂ ਚਲਾਂਵਦੇ।
ਮਾਰ ਮਾਰ ਮਿਤਰਾਂ ਦਾ ਖੂਨ ਪੀਤਾ ਰੱਜ ਰੱਜ,
ਤਾਹੀਂ ਬੇਵਕੂਫ ਅੱਜ ਜਗ ਤੋਂ ਕਹਾਂਵਦੇ।
ਕਰਦੇ ਜੇ ਵਿਚਾਰ ਅੱਜ ਹੋਂਵਦੇ ਨਾ ਖੁਆਰ ਵੀਰੋ,
ਯਾਦ ਕਰ ਕੀਤੀਆਂ ਨਾ ਅੱਜ ਪਛਤਾਂਵਦੇ।

ਕਰਦੇ ਨਾ ਗੋਲਾਬਾਰੀ ਕਾਲਜਾਂ ਸਕੂਲਾਂ ਉੱਤੇ,
ਬੈਂਤ ਮਾਰ ਲੜਕਿਆਂ ਦੀ ਸੁਧ ਨਾ ਭੁਲਾਂਵਦੇ।
ਫੌਜਾਂ ਦੇ ਟੋਲੇ ਜਾ ਕੇ ਸਾਡਿਆਂ ਘਰਾਂ ਦੇ ਵਿੱਚੋਂ,
ਬਾਹਰ ਕੱਢ ਔਰਤਾਂ ਨੂੰ ਘੁੰਡ ਜਾ ਚੁਕਾਂਵਦੇ।
ਗਧੀਆਂ ਤੇ ਕੁੱਤੀਆਂ ਨਾ ਆਖਦੇ ਸੁਭਾਗਣਾਂ ਨੂੰ,
ਕੱਢ ਕੇ ਬੇਹੱਦ ਗਾਲਾਂ ਦਿਲ ਨਾ ਦੁਖਾਂਵਦੇ।
ਦੇਖ ਕੇ ਜਹਾਨ ਸਾਰਾ ਗ਼ੈਰਤ ਹੈਰਾਨ ਹੋਇਆ,
ਦੁਖੀ ਦੇਖ ਕਿਉਂ ਨਹੀਂ ਅਸੀਂ ਜੁਗ ਪਲਟਾਂਵਦੇ।

# ਬੇੜੀ ਕਾਗਜ਼ ਦੀ ਬਾਂਦਰ ਮਲਾਹ ਕੀਤੇ

'ਜੋਬਨ' ਅੰਮ੍ਰਿਤਸਰੀ

ਹਿੰਦੁਸਤਾਨੀਆ ਨੀਂਗਰਾ ਉਠ ਸ਼ੇਰਾ!
ਘੂਕ ਸੁਤਿਆ ਹੋ ਹੁਸ਼ਿਆਰ ਹੁਣ ਤਾਂ।
ਘੂਰਨਾ ਮਲ ਤੇਰਾ ਗਿਦੜ ਘੂਕਦੇ ਨੇ,
ਸ਼ੇਰਾਂ ਵਾਂਗ ਸ਼ੇਰਾ ਤੂੰ ਲਲਕਾਰ ਹੁਣ ਤਾਂ।
ਮਾਰਾਂ ਮਾਰੀਆਂ ਤੇਰੀਆਂ ਖਾਣ ਜੇਹੜੇ,
ਕਰਨ ਲੱਗੇ ਨੀ ਤੇਰਾ ਸ਼ਿਕਾਰ ਹੁਣ ਤਾਂ।
ਹੋਵੇਂ ਸ਼ੇਰ ਗ਼ੁਲਾਮੀ ਦੀ ਛੱਟ ਚੁਕੇਂ,
ਉਠ ਪਰ੍ਹਾਂ ਵਗਾਹ ਕੇ ਮਾਰ ਹੁਣ ਤਾਂ।

ਤੇਰੀ ਘਰ ਦੀ ਫੂਟ ਨੇ ਅੱਗ ਵਾਂਗੂੰ,
ਸਾੜ ਫੂਕ ਕੇ ਝੁਗੇ ਤਬਾਹ ਕੀਤੇ।
ਤੇਰੀ ਅਕਲ 'ਤੇ ਆਣਕੇ ਪਏ ਪੱਥਰ,
ਬੇੜੀ ਕਾਗਜ਼ ਦੀ ਬਾਂਦਰ ਮਲਾਹ ਕੀਤੇ।

ਤੂੰ ਜੇ ਪਰਤ ਪਾਸਾ ਕਿਤੇ ਅੱਖ ਖੋਲ੍ਹੀ,
ਤੈਨੂੰ ਥਾਪੜ ਗ਼ੁਲਾਮੀ ਸੁਵਾਲ ਦਿੱਤਾ।
ਤੂੰ ਜੇ ਮੰਗ ਕੀਤੀ ਘਾਲਾਂ ਘਾਲੀਆਂ ਦੀ,
ਤੈਨੂੰ ਸਮਝ ਬੁਧੂ ਅੱਗੋਂ ਟਾਲ ਦਿੱਤਾ।
ਤੂੰ ਜੇ ਆਖਿਆ ਢਿਡੋਂ ਮੈਂ ਮਰਾਂ ਭੁੱਖਾ,
ਬੈਂਤ ਖਾਣ ਨੂੰ ਤੇ 'ਰੌਲਟ' ਨਾਲ ਦਿੱਤਾ।
ਤੂੰ ਜੇ ਲੈਣ ਆਜ਼ਾਦੀ ਦਾ ਜੋਗ ਤੁਰਿਓਂ,
ਕੰਨੀਂ ਸਿਕ ਵਾਲਾ ਸਿਕਾ ਢਾਲ ਦਿੱਤਾ।

ਯਈਂ ਯਈਂ ਤੂੰ ਕਾਸ ਨੂੰ ਕਰੇਂ ਐਵੇਂ,
ਆਪਣੇ ਆਪ ਦਾ ਰਤਾ ਖਿਆਲ ਕਰ ਲੈ।
'ਸੇਵਾ' ਅਤੇ 'ਪ੍ਰਤਾਪ' 'ਦਸਮੇਸ਼' ਵਾਲਾ,
ਅੱਖਾਂ ਸਾਹਮਣੇ ਜਿੰਦਾ ਮਸਾਲ ਕਰ ਲੈ।

ਕਾਹਨੂੰ ਗ਼ੈਰ ਚੜਗਿਲੀਆਂ ਪਾਉਣ ਰਲ ਕੇ,
ਜੇਕਰ ਗਦਰ ਸਤਵੰਜਾ ਦੀ ਸਾਰ ਲਏਂ ਤੂੰ।
ਕਾਹਨੂੰ ਢਿਡ ਵਧਾਵੇ ਇਹ ਫੁਟ ਡਾਇਣ,
ਹੋਵੇਂ ਇੱਕ ਜੇਕਰ ਏਕਾ ਧਾਰ ਲਏਂ ਤੂੰ।
ਇੱਕ ਸੌ ਚਵ੍ਹੀ ਦੀ ਛਵੀ ਹੋ ਜਾਏ ਖੁੰਡੀ,
ਜੇਕਰ ਆਪਣਾ ਆਪ ਉਭਾਰ ਲਏਂ ਤੂੰ।
ਜਾਂਦੋਂ ਸੁਰਖ਼ਰੂ ਜਗ ਤੋਂ ਦੇਸ਼ ਦਾ ਜੇ,
ਸਿਰੋਂ ਸੋਹਣਿਆਂ ਕਰਜ਼ ਉਤਾਰ ਲਏਂ ਤੂੰ।

'ਦੱਤ', 'ਭਗਤ', ਸੁਨੇਹੜੇ ਘੱਲਦੇ ਨੇ,
ਪੱਕੀ ਕਰਨ ਲਈ ਸੰਥਾ ਤਿਆਰ ਹੋ ਜਾ।
ਸਿਰੋਂ ਪਰ੍ਹੇ ਆਜ਼ਾਦੀ ਦਾ ਹਈ ਡੇਰਾ,
ਬੇੜੀ ਤੇਗ਼ ਦੀ ਚੜ੍ਹਕੇ ਪਾਰ ਹੋ ਜਾ।

ਜੇਕਰ ਪੂਰਨ ਆਜ਼ਾਦੀ ਨੂੰ ਲੋੜਦਾ ਏਂ,
ਭੇਟਾ ਆਪਣੇ ਆਪ ਦੀ ਚਾੜ੍ਹ ਮਰਦਾ।
ਕੌਮੀ ਸ਼ਮ੍ਹਾ ਦੇ ਉੱਤੋਂ ਕੁਰਬਾਨ ਹੋ ਜਾ,
ਆਪਾ ਵਾਂਗ ਪਤੰਗ ਦੇ ਸਾੜ ਮਰਦਾ।
ਸੁਖੀ ਵਸਨਾ ਜੇ ਕਦੇ ਚਾਹੁੰਦਾ ਏਂ,
ਦੁੱਖ ਪੈਰਾਂ ਦੇ ਵਿੱਚ ਲਿਤਾੜ ਮਰਦਾ।
ਹੱਥੀਂ ਮਹਿੰਦੀ ਸ਼ਹੀਦੀ ਦੀ ਲਾ ਅਜੋ,
ਨਿੱਤਰ ਪਿੜ ਅੰਦਰ ਜ਼ੁਲਮ ਝਾੜ ਮਰਦਾ।

ਭਾਰਤ ਮਾਤਾ ਦਾ ਵਜੇਗਾ ਫੇਰ ਡੰਕਾ,
ਜੇਕਰ ਕਾਰਨਾਮੇ ਕੌਮੀ ਕਰੇਂਗਾ ਤੂੰ।
'ਜੋਬਨ' ਜੀਏਂਗਾ ਜੱਗ ਸ਼ਹੀਦ ਹੋ ਕੇ,
ਜੇਕਰ ਹੱਸ ਕੇ ਕੌਮ ਲਈ ਮਰੇਂਗਾ ਤੂੰ।

# 3. ਕਿਰਤੀ ਮਾਸਕ ਪੱਤਰ ਫਰਵਰੀ 1930

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 10359 ਐੱਸ.ਬੀ., ਮਿਤੀ 20 ਫਰਵਰੀ 1930 ਦੁਆਰਾ ਜ਼ਬਤ)

## ਕਿਰਤੀ

ਅਗਿਆਤ

ਇੱਕ ਦਿਨ ਚਿਰਾਂ ਪਿੱਛੋਂ ਮੈਨੂੰ ਤਰਸਦੇ ਨੂੰ,
ਅਚਨਚੇਤ ਦਰਸ਼ਨ ਦਿੱਤਾ ਆਣ ਕਿਰਤੀ।
ਦਰਸ਼ਨ ਪਾ ਕੇ ਚਿੱਤ ਪਰਸੰਨ ਹੋਇਆ,
ਕੀਤੀ ਰੂਹ ਦੀ ਦੂਰ ਥਕਾਨ ਕਿਰਤੀ।
ਮੇਰਾ ਦਿਲ ਉਦਾਸ ਨਿਹਾਲ ਹੋਇਆ,
ਪੜ੍ਹ ਕੇ ਆਪਣੀ ਖਾਸ ਜ਼ਬਾਨ ਕਿਰਤੀ।
ਗਹਿਰੀ ਖਿੱਚ ਪ੍ਰੇਮ ਦੀ ਖਿੱਚ ਆਂਦਾ,
ਮੇਰੇ ਫੁਰਨਿਆਂ ਦਾ ਤਰਜਮਾਨ ਕਿਰਤੀ।
ਮੇਰੇ ਗੁੰਗੇ ਵਿਚਾਰਾਂ ਨੂੰ ਲਿਖ ਲਿਖ ਕੇ,
ਸਾਫ਼ ਸਾਫ਼ ਕਰ ਰਿਹਾ ਬਿਆਨ ਕਿਰਤੀ।
ਤੇਰੀ ਬਾਣੀ ਮਿੱਠੀ ਲੱਗੇ ਬਹੁਤ ਪਿਆਰੀ,
ਪਾਉਂਦੀ ਮੁਰਦਿਆਂ ਦੇ ਵਿੱਚ ਜਾਨ ਕਿਰਤੀ।
ਤੇਰੀ ਆਨ ਨਿਆਰੀ ਤੇ ਬਾਣ ਵਖਰੀ,
ਤੇਰੀ ਸਾਰਿਆਂ ਤੋਂ ਉਚੀ ਸ਼ਾਨ ਕਿਰਤੀ।
ਤੂੰ ਹੈਂ ਕਾਹਨ ਕਿਰਸਾਨਾਂ ਤੇ ਕਿਰਤੀਆਂ ਦਾ,
ਤੇਰੀ ਬੰਸਰੀ ਦੀ ਨਿਆਰੀ ਤਾਨ ਕਿਰਤੀ।
ਮੁਫਤਖੋਰਿਆਂ ਦੇ ਸਿਰ 'ਤੇ ਬਿਜ ਭਾਰੀ,
ਕਰਦਾ ਵਿਹਲੜਾਂ ਨੂੰ ਪਰੇਸ਼ਾਨ ਕਿਰਤੀ।
ਕਿਧਰੇ ਬਵਾ ਗ਼ਰੀਬੀ ਦੀ ਉਡ ਜਾਸੀ,
ਜਦੋਂ ਝੁਲਿਆ ਤੇਜ਼ ਤੁਫਾਨ ਕਿਰਤੀ।
ਪੂੰਜੀਦਾਰ, ਮੁੱਲਾਂ, ਭਾਈ, ਪੀਰ, ਪੰਡੇ,

ਸਾਰੇ ਤੇਰਾ ਹੀ ਖਟਿਆ ਖਾਣ ਕਿਰਤੀ।
ਤੈਨੂੰ ਪਾ ਕੇ ਵਿੱਚ ਭੁਲੇਖਿਆਂ ਦੇ,
ਰਹੇ ਆਪ ਸਾਰੇ ਮੌਜਾਂ ਮਾਣ ਕਿਰਤੀ।
ਤੈਨੂੰ ਅਗਲੇ ਜਨਮ ਦਾ ਭਰਮ ਪਾ ਕੇ,
ਆਪ ਏਥੇ ਹੀ ਐਸ਼ ਉਡਾਣ ਕਿਰਤੀ।
ਨਿਕਲ ਜਾ ਤੂੰ ਏਹਨਾਂ ਦੇ ਜਾਲ ਵਿੱਚੋਂ,
ਛੇਤੀ ਆਪਣਾ ਆਪ ਪਛਾਣ ਕਿਰਤੀ।
ਤੇਰਾ ਜਨਮਦਾਤਾ ਮੇਰਾ ਪਿਆਰਾ ਸਾਥੀ,
ਸੋਹਣਾ ਕਾਇਮ ਤੂੰ ਕਰ ਗਿਆਨ ਕਿਰਤੀ।
ਤੈਨੂੰ ਜਨਮ ਦੇ ਕੇ ਤਾਰਾ ਅੱਖੀਆਂ ਦਾ,
ਕਰ ਗਿਆ ਇਹ ਕੰਮ ਮਹਾਨ ਕਿਰਤੀ।
ਬੀਰ ਆਪਣੇ ਹੱਡਾਂ ਦੀ ਖਾਦ ਪਾ ਕੇ,
ਬੂਟਾ ਲਾ ਗਿਆ ਮਰਦ ਮੈਦਾਨ ਕਿਰਤੀ।
ਐਪਰ ਬਹੁਤ ਛੇਤੀ ਗਿਆ ਵਿਛੜ ਤੈਥੋਂ,
ਦੇਖ ਸਕਿਆ ਨਾ ਤੇਰੀ ਸ਼ਾਨ ਕਿਰਤੀ।
ਮਰਦ ਕਰ ਗਿਆ ਆਪਣਾ ਫ਼ਰਜ਼ ਪੂਰਾ,
ਪੂਰਾ ਲਾਇਕੇ ਆਪਣਾ ਤਾਨ ਕਿਰਤੀ।
ਤਨ ਧਨ ਸਭ ਤੇਰੇ ਹਵਾਲੇ ਕੀਤਾ,
ਤੈਥੋਂ ਕਰ ਗਿਆ ਜਾਨ ਕੁਰਬਾਨ ਕਿਰਤੀ।
ਮੇਰਾ ਧਰਮ ਕਿਰਤੀ, ਮੇਰਾ ਕਰਮ ਕਿਰਤੀ,
ਮੇਰਾ ਦੀਨ ਤੇ ਮੇਰਾ ਈਮਾਨ ਕਿਰਤੀ।
ਮੇਰੀ ਪਾਠ ਪੂਜਾ ਤੇ ਨਿਮਾਜ਼ ਰੋਜ਼ਾ,
ਮੇਰੀ ਸੰਧਿਆ, ਜੋਗ ਧਿਆਨ ਕਿਰਤੀ।
ਲੈਣਾ ਕੀ ਮੈਂ ਜਾ ਕੇ ਤੀਰਥਾਂ 'ਤੇ,
ਤੀਰਥ ਬਰਤ ਮੇਰਾ, ਇਸ਼ਨਾਨ ਕਿਰਤੀ।
ਮੇਰਾ ਰੱਬ ਕਿਰਤੀ, ਮੇਰਾ ਸਭ ਕਿਰਤੀ,
ਮੇਰਾ ਅੱਲ੍ਹਾ ਤੇ ਮੇਰਾ ਭਗਵਾਨ ਕਿਰਤੀ।
ਕਰਨਾ ਕੀ ਮੈਂ ਈਦ ਦੇ ਚੰਦ ਤਾਂਈਂ,
ਮੈਨੂੰ ਝੂਲਦਾ ਦਿਸੇ ਨਿਸ਼ਾਨ ਕਿਰਤੀ।
ਮੇਰਾ ਮੰਦਰ, ਮਸੀਤ ਤੇ ਗੁਰਦੁਆਰਾ,
ਮੇਰੇ ਵੇਦ, ਗਰੰਥ, ਕੁਰਾਨ ਕਿਰਤੀ।
ਕਿਸੇ ਮਜ਼੍ਹਬ ਦਾ ਨਹੀਂ ਗ਼ੁਲਾਮ ਕਿਰਤੀ,
ਸੱਚੀ ਉਨਤੀ ਦਾ ਚਾਹਵਾਨ ਕਿਰਤੀ।

ਹਾਮੀ ਸਖਸ਼ੀ ਆਜ਼ਾਦੀ ਤੇ ਏਕਤਾ ਦਾ,
ਊਚ ਨੀਚ ਕਰ ਦੇਊ ਸਮਾਨ ਕਿਰਤੀ।
ਦੁੱਖ ਕਿਰਤੀ ਕਿਰਸਾਨਾਂ ਦੇ ਕੱਟਣੇ ਨੂੰ,
ਇੱਕੋ ਇੱਕ ਸਮਝੋ ਰਾਮ ਬਾਣ ਕਿਰਤੀ।
ਜੁਗੋ ਜੁਗ ਜੀਵੇ ਕਿਰਸਾਨ ਕਿਰਤੀ,
ਸੱਚਾ ਝੂਲਦਾ ਰਹੇ ਨਿਸ਼ਾਨ ਕਿਰਤੀ।

## ਹੱਸ ਹੱਸ ਸ਼ਹੀਦੀਆਂ ਪੌਣ ਵਾਲੇ

ਅਗਿਆਤ

ਦੇਸ਼ ਵਾਸਤੇ ਮਰਨ ਸਖੌਣ ਬਦਲੇ,
ਹੱਸ ਹੱਸ ਸ਼ਹੀਦੀਆਂ ਪੌਣ ਵਾਲੇ।
ਗਲੋਂ ਜੂਆ ਗ਼ੁਲਾਮੀ ਦਾ ਲੌਹਣ ਬਦਲੇ,
ਬਦਲੇ ਦੇਸ਼ ਦੇ ਜਿੰਦਾਂ ਘੁਮੌਣ ਵਾਲੇ।
ਰੁੱਠੀ ਹੀਰ ਆਜ਼ਾਦੀ ਮਨੌਣ ਬਦਲੇ,
ਦਰ ਦਰ ਅਲੱਖ ਕੁਰਬਾਨੀ ਜਗੌਣ ਵਾਲੇ।
ਸਿਰ ਧਰ ਤਲੀ ਦੂਲੇ ਨੌਜਵਾਨ ਨਿਕਲੇ,
ਹਿੰਦੁਸਤਾਨ ਆਜ਼ਾਦ ਕਰੌਣ ਵਾਲੇ।

ਯਾਦਗਾਰ ਸ਼ਹੀਦਾਂ ਮਨੌਣ ਬਦਲੇ,
ਉੱਤੇ ਸਿੜ੍ਹੀਆਂ ਦੇ ਮੇਲੇ ਲਗੌਣ ਵਾਲੇ।
ਜੀ ਹਾਂ ਸ਼ਮ੍ਹਾਂ ਆਜ਼ਾਦੀ ਜਗੌਣ ਬਦਲੇ,
ਕੁਰਬਾਨੀਆਂ ਦਾ ਤੇਲ ਪੌਣ ਵਾਲੇ।
ਬੂਟੀ ਧੂੜ ਸੰਜੀਵਨੀ ਫਾਂਸੀਆਂ ਦੀ,
ਮੁਰਦਾ ਕੌਮ ਅੰਦਰ ਜਾਨ ਪੌਣ ਵਾਲੇ।
ਸਿਰ ਧਰ ਤਲੀ 'ਤੇ ਲੈ ਨੌਜਵਾਨ ਨਿਕਲੇ,
ਭਾਰਤ ਵਰਸ਼ ਆਜ਼ਾਦ ਕਰੌਣ ਵਾਲੇ।

ਹਿੰਦੀ ਅਣਖ ਵਾਲੇ ਅਖਵੌਣ ਬਦਲੇ,
ਭਾਰਤ ਮਾਤਾ ਦੀ ਸ਼ਾਨ ਵਧੌਣ ਵਾਲੇ।
ਭੁੱਲੇ ਹਿੰਦੀਆਂ ਨੂੰ ਰਾਹੇ ਪੌਣ ਬਦਲੇ,

ਵਿਛੜ ਗਿਆਂ ਨੂੰ ਫੇਰ ਮਲੌਣ ਵਾਲੇ।
ਭੈੜੀ ਫੁੱਟ ਸੰਦੀ ਕਾਣ ਲਾਹੁਣ ਬਦਲੇ,
ਸੁੰਦਰ ਗੀਤ ਮਿਲਾਪ ਦੇ ਗੌਣ ਵਾਲੇ।
ਸਿਰ ਧਰ ਤਲੀ ਦੂਲੇ ਨੌਜਵਾਨ ਨਿਕਲੇ,
ਹਿੰਦੁਸਤਾਨ ਆਜ਼ਾਦ ਕਰੌਣ ਵਾਲੇ।

ਦੇਸ਼ ਘਾਤਕਾਂ ਨੂੰ ਸਮਝੌਣ ਬਦਲੇ,
ਮਿੰਨਤਾਂ ਤਰਲਿਆਂ ਨਾਲ ਮਨੌਣ ਵਾਲੇ।
ਨਹੀਂ ਤਾਂ ਮਜ਼ਾ ਗ਼ਦਾਰੀ ਚਖੌਣ ਵਾਲੇ,
ਅਜ਼ਰਾਈਲ ਦੀ ਭੇਟ ਚੜ੍ਹੌਣ ਵਾਲੇ।
ਜ਼ਾਲਮ ਜਾਬਰਾਂ ਹੱਥ ਵਖੌਣ ਬਦਲੇ,
ਬੱਗੜ ਬਿੱਲੇ ਇੰਗਲੈਂਡ ਪਹੁੰਚਾਣ ਵਾਲੇ।
ਸਿਰ ਧਰ ਤਲੀ 'ਕਮਲੇ' ਨੌਜਵਾਨ ਨਿਕਲੇ,
ਭਾਰਤ ਵਰਸ਼ ਆਜ਼ਾਦ ਕਰੌਣ ਵਾਲੇ।

ਵਿੱਚ ਪਿੰਡਾਂ ਦੇ ਧੱਮ ਧਮੌਣ ਬਦਲੇ,
ਸੁੱਤੇ ਕਿਰਤੀਆਂ ਤਾਂਈਂ ਜਗੌਣ ਵਾਲੇ।
ਨੌਕਰਸ਼ਾਹੀ ਨੂੰ ਹੋਸ਼ 'ਚ ਲਿਔਣ ਬਦਲੇ,
ਬੋਲੇ ਕੰਨਾਂ ਦੇ ਵਿੱਚ ਸੁਣੌਨ ਵਾਲੇ।
ਉਜੜੇ ਦੇਸ਼ ਭਾਰਤ ਗੁਲਿਸਤਾਨ ਉੱਤੇ,
ਮੀਂਹ ਏਕਤਾ ਦਾ ਵਰਸੌਣ ਵਾਲੇ।
ਸਿਰ ਧਰ ਤਲੀ ਦੂਲੇ ਨੌਜਵਾਨ ਨਿਕਲੇ,
ਹਿੰਦੁਸਤਾਨ ਆਜ਼ਾਦ ਕਰੌਣ ਵਾਲੇ।

ਵਿਹਲੜ ਢਿੱਡਲਾਂ ਨੂੰ ਧੰਧੇ ਲੌਣ ਵਾਲੇ,
ਤਖ਼ਤ ਕਿਰਤੀਆਂ ਤਾਈਂ ਬਹੌਣ ਵਾਲੇ।
ਮਰ ਮਰ ਜੀਉਣ ਦਾ ਭੇਦ ਸਮਝੌਣ ਬਦਲੇ,
ਤੱਤੀ ਬੁਜ਼ਦਿਲੀ ਦੀ ਭੰਨਣ ਧੌਣ ਵਾਲੇ।
ਲੱਖਾਂ ਨੰਗਿਆਂ ਭੁੱਖਿਆਂ ਹਿੰਦੀਆਂ ਨੂੰ,
ਨੰਗ ਭੁੱਖ ਦੇ ਹੱਥੋਂ ਛਡੌਣ ਵਾਲੇ।
ਸਿਰ ਧਰ ਤਲੀ ਦੂਲੇ ਨੌਜਵਾਨ ਨਿਕਲੇ,
ਭਾਰਤ ਵਰਸ਼ ਆਜ਼ਾਦ ਕਰੌਣ ਵਾਲੇ।

ਪੂੰਜੀਦਾਰਾਂ ਦੀ ਅਲਖ ਮੁਕੌਣ ਵਾਲੇ,
'ਸਾਂਝੀਵਾਲ' ਸਤਜੁਗੀ ਵਰਤੌਣ ਵਾਲੇ।
ਇਸਪੀਅਰਲਿਜ਼ਮ ਦਾ ਬੇੜਾ ਡਬੌਣ ਬਦਲੇ,
ਇੱਕੋ ਹੇਠਲੀ ਉੱਤੇ ਲਿਔਣ ਵਾਲੇ।
ਜੁਗ-ਗਰਦੀ ਦੀ 'ਜੈ' ਗਜੌਣ ਬਦਲੇ,
ਝੰਡਾ ਜੱਗ ਤੇ 'ਲਾਲ' ਝਲੌਣ ਵਾਲੇ।
ਸਿਰ ਧਰ ਤਲੀ "ਕਮਲੇ" ਨੌਜਵਾਨ ਨਿਕਲੇ,
ਹਿੰਦੁਸਤਾਨ ਆਜ਼ਾਦ ਕਰੌਣ ਵਾਲੇ।

## 4. ਕਿਰਤੀ ਲਹਿਰ, ਸਪਤਾਹਿਕ, 13 ਫਰਵਰੀ 1938

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ ਏ.7(7)19 ਐੱਸ.ਬੀ., ਮਿਤੀ 15 ਫਰਵਰੀ 1938 ਦੁਆਰਾ ਜ਼ਬਤ)

### ਪੂੰਜੀਦਾਰਾਂ ਨੇ ਖ਼ੂਨ ਨਿਚੋੜਿਆ ਈ

ਪਰੇਮ ਸਿੰਘ 'ਮਸਤਾਨਾ ਜੋਗੀ'

ਮੇਰਾ ਖ਼ੂਨ ਨਹੱਕ ਨਿਚੋੜਿਆ ਜੋ,
ਬਦਲਾ ਇਸ ਦਾ ਸੱਜਣੋਂ ਲਾਹ ਦਿਆਂਗਾ।
ਜਿਹੜੇ ਮਹਿਲ ਦੁਮੰਜਲੇ ਦਿਸਦੇ ਨੇ,
ਨਾਲ ਇੱਟ ਦੇ ਇੱਟ ਖੜਕਾ ਦਿਆਂਗਾ।
ਮੇਰੇ ਨਾਸ ਲਈ ਜਿਨ੍ਹਾਂ ਹੈ ਲੱਕ ਬੱਧਾ,
ਉਹਨਾਂ ਧਨੁਸ਼ ਦੇ ਵਾਂਗ ਝੁਕਾ ਦਿਆਂਗਾ।
ਧੌਣ ਸਾਹਨੇ ਦੇ ਵਾਂਗ ਜੋ ਆਕੜੀ ਏ,
ਥਰ ਥਰ ਬੈਂਤ ਦੇ ਵਾਂਗ ਕੰਬਾ ਦਿਆਂਗਾ।

ਇਹ ਵੀ ਵਿੱਚ ਦੁਨੀਆ ਯਾਦਗਾਰ ਰਹਿਜੂ,
ਤਾਰਾ ਕਿਸੇ ਅਸਮਾਨ ਤੋਂ ਤੋੜਿਆ ਈ।
ਬੋਲ ਸਦਾ ਲਈ ਕੋਸ਼ 'ਚੋਂ ਕੱਢ ਦੇਸਾਂ,
ਪੂੰਜੀਦਾਰਾਂ ਨੇ ਖ਼ੂਨ ਨਿਚੋੜਿਆ ਈ।

ਹੋਂਦ ਇਹਨਾਂ ਦੀ ਧਰਤ ਸਲੇਟ ਉੱਤੋਂ,
ਅੱਖਰ ਗਲਤ ਦੀ ਤਰ੍ਹਾਂ ਉਡਾ ਦਿਆਂਗਾ।
ਕਰਨ ਗੋਲ ਗੱਲਾਂ ਜਿਵੇਂ ਤਿਵੇਂ ਮੈਂ ਭੀ,
ਤਣ ਕੇ ਗੱਲਾਂ ਦਾ ਜਾਲ ਉਲਝਾ ਦਿਆਂਗਾ।
ਕਿਲ੍ਹੇ ਕੋਟ ਤੇ ਉੱਚ ਅਟਾਰੀਆਂ ਇਹ,
ਗੋਲੇ ਸਾਰੇ ਇਤਫਾਕ ਦੇ ਢਾਹ ਦਿਆਂਗਾ।
ਮੋਮੋਠਗਣੀਆਂ ਗੱਲਾਂ ਤੇ ਲੋਭ ਲਾਲਚ,

ਠੋਕਰ ਪੈਰ ਦੀ ਮਾਰ ਠੁਕਰਾ ਦਿਆਂਗਾ।

ਸਿਰ 'ਤੇ ਮਾਰ ਦੋਹੱਥੜਾਂ ਰੋਣਗੇ ਜਦ,
ਝਾਂਡਾ ਵਿੱਚ ਗੈਰਾਜੇ ਦੇ ਛੇੜਿਆ ਈ।
ਬੋਲ ਸਦਾ ਲਈ ਕੋਸ਼ 'ਚੋਂ ਕੱਢ ਦੇਸਾਂ,
ਪੂੰਜੀਦਾਰਾਂ ਨੇ ਖੂਨ ਨਿਚੋੜਿਆ ਈ।

ਹੁਣ ਮੈਂ ਕਿਰਤੀਆਂ ਨੂੰ ਜਥੇਬੰਦ ਕਰਕੇ,
ਦੁਨੀਆ ਵਿੱਚ ਭੁਚਾਲ ਲਿਆ ਦਿਆਂਗਾ।
ਜਿਹੜੇ ਦੰਦ ਹਨ ਗੇ ਅੰਡੇ, ਕੇਕ ਖਾਂਦੇ,
ਹੁਣ ਮੈਂ ਲੋਹੇ ਦੇ ਚਣੇ ਚਬਾ ਦਿਆਂਗਾ।
ਜੇਹੜੀਆਂ ਧੁਜਾਂ ਅਕਾਸ਼ ਵਿੱਚ ਝੁਲਦੀਆਂ ਨੇ,
ਪੁੱਟ ਕਿਰਤੀ ਦਾ ਝੰਡਾ ਝੁਲਾ ਦਿਆਂਗਾ।
ਜੇਹੜੀਆਂ ਗੋਗੜਾਂ ਬਾਹਰ ਨੂੰ ਕਢੀਆਂ ਨੇ,
ਸੁੱਕੀ ਮਸ਼ਕ ਜਿਉਂ ਥੱਲੇ ਬਹਾ ਦਿਆਂਗਾ।

ਇੱਕੋ ਜੇਹਾ ਜਹਾਨ ਵਿੱਚ ਵੰਡ ਦੇਸਾਂ,
ਜੋ ਕੁਝ ਕਾਰੂੰ ਦੇ ਵਾਂਗਰਾਂ ਜੋੜਿਆ ਈ।
ਬੋਲ ਸਦਾ ਲਈ ਕੋਸ਼ 'ਚੋਂ ਕੱਢ ਦੇਸਾਂ,
ਪੂੰਜੀਦਾਰਾਂ ਨੇ ਖੂਨ ਨਿਚੋੜਿਆ ਈ।

# 5. ਕਿਰਤੀ ਲਹਿਰ, ਸਪਤਾਹਿਕ, 27 ਫਰਵਰੀ 1938

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ ਏ.7(7) 19-ਐੱਸ.ਬੀ., ਮਿਤੀ 1 ਮਾਰਚ 1938 ਦੁਆਰਾ ਜ਼ਬਤ)

## ਰਾਜਸੀ ਕੈਦੀ

ਕਾਮਰੇਡ ਸੋਹਣ ਸਿੰਘ 'ਜਾਚਕ', ਅਮਰੀਕਨ

ਹਾਲ ਤੇ ਬੇਹਾਲ ਕੀਤੇ ਕਿਰਤੀ ਪਤੰਗੇ ਸਾਡੇ,
ਜ਼ੁਲਮ ਹਨੇਰੀ ਯਾਰੋ ਹਿੰਦ ਉੱਤੇ ਛਾਈ ਹੈ।
ਬੇਲਣੇ 'ਚ ਪੀੜੇ ਅਤੇ ਸੂਲੀ 'ਤੇ ਚੜ੍ਹਾਏ ਦਿੱਤੇ,
ਕਾਲੇ ਪਾਣੀ ਵਿੱਚ ਕਈਆਂ ਉਮਰ ਬਿਤਾਈ ਹੈ।
ਦੋਸ਼ ਨਹੀਂ ਕੋਈ ਉਹ ਤੇ ਹੈਣ ਨਿਰਦੋਸ਼ੇ ਵੀਰ,
ਮੂੰਹ ਸਿਰ ਨਾਹੀਂ ਝੂਠੀ ਸਾਜ਼ਿਸ਼ ਬਣਾਈ ਹੈ।
ਜ਼ੁਲਮ ਦਾ ਪਹਾੜ ਉੱਤੇ ਡਿਗ ਪਿਆ ਕਿਰਤੀਆਂ ਦੇ,
ਸੁਣਦਾ ਗ਼ਰੀਬਾਂ ਦੀ ਨਾ ਕੋਈ ਵੀ ਦੁਹਾਈ ਹੈ।

ਹਿੰਦੂ, ਮੁਸਲਮਾਨ ਅਤੇ ਸਿੱਖ ਸਾਰੇ 'ਕਠੇ ਹੋਵੋ,
ਸੋਚੀਏ ਉਪਾਓ ਕੋਈ ਵੀਰਾਂ ਦੇ ਛੁਡੌਣੇ ਦਾ।
ਗੋਡਿਆਂ 'ਚ ਸਿਰ ਦੇ ਕੇ ਬਹਿਣ ਦਾ ਵਕਤ ਗਿਆ,
ਆ ਗਿਆ ਹੈ ਵੇਲਾ ਕੁੱਛ ਕਰਕੇ ਦਿਖੌਣੇ ਦਾ।
ਬਣ ਇਨਸਾਨ ਹੱਥੀਂ ਕਰਕੇ ਵਿਖਾਲ ਦੇਈਏ,
ਵੇਲਾ ਨਹੀਂ ਨੀਂਦ ਕੁੰਭਕਰਨ ਵਾਲੀ ਸੌਣੇ ਦਾ।
ਬੰਨ੍ਹ ਕੇ ਲੰਗੋਟੇ ਵੀਰੋ ਨਿੱਤਰੋ ਮੈਦਾਨ ਵਿੱਚ,
'ਇਨਕਲਾਬ' ਗੀਤ ਹੈ ਆਜ਼ਾਦੜੀ ਦੇ ਗੌਣੇ ਦਾ।

ਕਿਹੜਾ ਕਸੂਰ ਕੀਤਾ ਉਹਨਾਂ ਵੀਰਾਂ ਬੇਕਸੂਰਿਆਂ ਨੇ,
ਜ਼ੁਲਮ ਦੇ ਤੂਫਾਨ ਉੱਤੇ ਉਹਨਾਂ ਦੇ ਝੁਲਾਏ ਨੇ।
ਮੰਗਦੇ ਹਾਂ ਹੱਕ, ਕੀ ਕਸੂਰ ਹੈ ਇਹ ਦੱਸੋ ਸਾਨੂੰ,

ਡੱਕ ਵਿੱਚ ਜੇਹਲਾਂ ਮੱਛੀ ਵਾਂਗ ਤੜਫਾਏ ਨੇ।
ਰਹਿਣਾ ਨਾ ਗ਼ੁਲਾਮ ਅਸੀਂ ਆਖਦੇ ਵੰਗਾਰ ਕੇ ਹਾਂ,
ਲੈਣੀ ਹੈ ਆਜ਼ਾਦੀ ਗੀਤ ਗਾਏ ਕੇ ਸੁਣਾਏ ਨੇ।
ਘਰ ਬਾਰ ਤਿਆਗ, ਬੱਚੇ ਬੱਚੀਆਂ ਨੂੰ ਰੋਂਦੇ ਛੱਡ,
ਫੇਰ ਕਈਆਂ ਆ ਕੇ ਡੇਰੇ ਜੇਹਲਾਂ ਵਿੱਚ ਲਾਏ ਨੇ।
ਸੰਗਲ ਗ਼ੁਲਾਮੀ ਵਾਲੇ ਤੋੜ ਕੇ ਆਜ਼ਾਦ ਹੋਣਾ,
ਕਈ ਹੀਰੇ ਲਾਲ ਅਸਾਂ ਹੱਥਾਂ 'ਚੋਂ ਗੁਵਾਏ ਨੇ।
ਲਾਂਵਦੇ ਨੇ ਨਾਅਰੇ ਇਨਕਲਾਬ ਵਾਲੇ 'ਜਾਚਕਾ'ਓਏ,
ਆਜ਼ਾਦੜੀ ਦੇ ਡੰਡੇ ਲਾਲ ਚਾੜ੍ਹ ਕੇ ਵਿਖਾਏ ਨੇ।

# 6. ਦੁੱਖੀ ਦੁਨੀਆ

ਕਰਤਾਰ ਸਿੰਘ 'ਕਰਤਾਰ'

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 4197-ਐੱਸ.ਡੀ.ਐੱਸ.ਬੀ.; ਮਿਤੀ 20 ਮਾਰਚ 1938 ਦੁਆਰਾ ਜ਼ਬਤ)

## ਜ਼ੁਲਮ ਨਾ ਕਰ

ਜ਼ਾਲਮ ਜ਼ੁਲਮ ਤੋਂ ਬਾਜ਼ ਆ ਜ਼ੁਲਮ ਨਾ ਕਰ,
ਤੈਨੂੰ ਕਈ ਇਹ ਰੰਗ ਵਿਖਾਏਗਾ ਜ਼ੁਲਮ।
ਤੇਰੀਆਂ ਜੜ੍ਹਾਂ ਜਹਾਨ ਤੋਂ ਪੁਟ ਦੇ ਗਾ,
ਤੇਰਾ ਨਾਮੋ ਨਿਸ਼ਾਨ ਮਿਟਾਇਗਾ ਜ਼ੁਲਮ।
ਆਸਮਾਨ ਨੇ ਖਾ ਲਿਆ ਗੇੜ ਜਿਸ ਦਿਨ,
ਤੈਥੋਂ ਸਮਾਂ ਅਜੀਬ ਬਨਾਇਗਾ ਜ਼ੁਲਮ।
ਤੇਰੀ ਮਿੱਟੀ ਦੀ ਮਿੱਟੀ ਮਿਟਾ ਦੇ ਗਾ,
ਤੇਰਾ ਕੀਤਾ ਤੇਰੇ ਅੱਗੇ ਆਇਗਾ ਜ਼ੁਲਮ।

ਹੱਥ ਧਰ ਮੱਥੇ ਉੱਤੇ ਰੋਏਂਗਾ ਫਿਰ,
ਕਾਹਨੂੰ ਐਤਨਾ ਜ਼ੁਲਮ ਕਮਾਇਆ ਸੀ ਮੈਂ।
ਫੜ ਫੜ ਕਈਆਂ ਭਾਰਤ ਵਾਸੀਆਂ ਨੂੰ,
ਐਵੇਂ ਫਾਂਸੀਆਂ ਉੱਤੇ ਚੜ੍ਹਾਇਆ ਸੀ ਮੈਂ।

ਬਸ! ਠਹਿਰ ਜਾ ਅਜੇ ਵੀ ਹਈ ਵੇਲਾ,
ਜੜ੍ਹਾਂ ਆਪਣੀਆਂ ਆਪ ਉਖੇੜ ਨਾ ਤੂੰ।
ਤੇਜ਼ ਛੁਰੀ ਫੜ ਕੇ ਹਥੀਂ ਜ਼ੁਲਮ ਵਾਲੀ,
ਹਿੰਦ ਜਿਸਮ ਦੀ ਖੱਲ ਉਧੇੜ ਨਾ ਤੂੰ।
ਨਿੱਤ ਕਰ ਹਮਲੇ ਜ਼ੋਰੋ ਜਬਰ ਵਾਲੇ,
ਦੇਸ਼ ਦਰਦੀਆਂ ਤਾਈਂ ਨਬੇੜ ਨਾ ਤੂੰ।
ਖ਼ੂਨ ਕੱਢ ਕੇ ਦੇਸ਼ ਦੁਲਾਰਿਆਂ ਦਾ,

ਮਹਿੰਦੀ ਸਮਝ ਕੇ ਹੱਥ ਲਿਬੇੜ ਨਾ ਤੂੰ।

ਏਸ ਖੂਨ ਦੀ ਪਵੇਗੀ ਓਹ ਕੀਮਤ,
ਖੂਨ ਹੋਣਗੇ ਕਈ ਇੱਕ ਖੂਨ ਉੱਤੇ।
ਜ਼ੁਲਮੋ ਸਿਤਮ ਦੀ ਬੰਦ ਦੁਕਾਨ ਹੋਸੀ,
ਹਿੰਦੀ ਆਏ ਜਦ ਆਪਨੇ ਕਾਨੂੰਨ ਉੱਤੇ।

ਘੁੱਟ ਸਬਰ ਦੇ ਵੀ ਭਰ ਭਰ ਵੇਖ ਲਏ ਨੀ,
ਕਸਰ ਛੱਡੀ ਨਹੀਂ ਕੋਈ ਸ਼ਾਂਤਮਈ ਦੇ ਵਿੱਚ।
ਹਿੰਦੀ ਕੌਮ ਉੱਤੇ ਜਬਰ ਹੋਇਆ ਗਾਲਬ,
ਰਹੀ ਜਾਨ ਨਹੀਂ ਜੀਉਂਦੀ ਪਈ ਦੇ ਵਿੱਚ।
ਸਾਲ ਕੈਦ ਕੀਤਾ ਭੁੱਖੇ ਮਰ ਗਏ ਹਾਂ,
ਸਿਰਫ਼ ਗੱਲ ਐਨੀ ਮੂੰਹੋਂ ਕਹੀ ਦੇ ਵਿੱਚ।
ਪਿੱਛੋਂ ਸਿਰ ਇਹਸਾਨ ਇਹ ਚਾੜ੍ਹਿਆ ਏ,
ਤੁਹਾਨੂੰ ਰੱਖਿਆ ਜੇਲ੍ਹ ਨਈ ਦੇ ਵਿੱਚ।

ਜੇਕਰ ਇਨ੍ਹਾਂ ਨੂੰ ਸਮਝੀਂ ਇਹਸਾਨ ਬੈਠਾ,
ਕਿਰਪਾ ਕਰ ਤੇ ਅਜੇਹੇ ਇਹਸਾਨ ਨਾ ਕਰ।
ਮੂੰਹੋਂ ਰਾਮ ਤੇ ਬਗਲ ਵਿੱਚ ਛੁਰੀ ਲੈ ਕੇ,
ਹਿੰਦੀ ਵੀਰਾਂ ਨੂੰ ਲਹੂ ਲੁਹਾਨ ਨਾ ਕਰ।

ਤੇਜ਼ ਤੇਗ਼ ਹੁਣ ਕਰ ਲੈ ਮਿਆਨ ਦੇ ਵਿੱਚ,
ਉੱਤੇ ਆਜ਼ਜ਼ਾਂ ਤੇਗ਼ ਚਲਾਈ ਨਾ ਜਾ।
ਤੇਰਾ ਜ਼ੁਲਮ ਏ ਪਹੁੰਚਿਆ ਹੱਦ ਉੱਤੇ,
ਸੋਚ, ਸੰਭਲ ਹੁਣ ਜ਼ੁਲਮ ਕਮਾਈ ਨਾ ਜਾ।
ਹਿੰਦੀ ਵੀਰਾਂ ਦੀ ਕੀਤੀ ਸਫਾਈ ਨਾ ਜਾ,
ਹਿੰਦੀ ਖੂਨ ਦੇ ਵਿੱਚ ਨਹਾਈ ਨਾ ਜਾ।
ਜਿਹੜੇ ਦੇਸ਼ ਆਜ਼ਾਦੀ ਦੇ ਹੈਣ ਆਸ਼ਕ,
ਫੜ ਫੜ ਉਹਨਾਂ ਨੂੰ ਜੇਲ੍ਹਾਂ 'ਚ ਪਾਈ ਨਾ ਜਾ।

ਭੰਮਟ ਜ਼ੁਲਮ ਦੀ ਅੱਗ ਵਿੱਚ ਪੈ ਪੈ ਕੇ,
ਜਲ ਜਾਣਗੇ ਪਰ ਪਿਛਾਂਹ ਹਟਣਗੇ ਨਾ।
ਵੇਖੀਂ ਦਿਨੋ ਦਿਨ ਦੂਨ ਸਵਾਏ ਹੁੰਦੇ,
ਕਿਰਪਾ ਨਾਲ 'ਕਰਤਾਰ' ਦੀ ਘਟਣਗੇ ਨਾ।

## ਹੈ ਗ਼ੁਲਾਮੀ ਦੇ ਜੀਵਨ ਤੋਂ ਮਰਨ ਚੰਗਾ

ਕਹਿੰਦੇ ਕੁਲ ਆਜ਼ਾਦੀ ਪਸੰਦ ਲੋਕੀਂ,
ਕਿ ਗ਼ੁਲਾਮਾਂ ਦੇ ਜੀਵਨ ਦਾ ਧਰਮ ਕੀ ਏ।
ਕਿਸੇ ਖਸਮ ਅੱਗੇ ਜਿਨ੍ਹਾਂ ਹੱਥ ਕਰਨੇ,
ਇੱਜ਼ਤ ਆਬਰੂ ਓਹਨਾਂ ਦੀ ਸ਼ਰਮ ਕੀ ਏ।
ਜਦੋਂ ਗ਼ੈਰ ਹੀ ਸਮਝਦਾ ਨਹੀਂ ਇੱਜ਼ਤ,
ਰੱਖੇ ਵੁਕਤ ਫਿਰ ਸਤਰ ਤੇ ਹਰਮ ਕੀ ਏ।
ਇੱਜ਼ਤ ਵੇਚ ਜੋ ਕਿਸੇ ਦੀ ਕਰਨ ਇੱਜ਼ਤ,
ਫਿਰ ਸਰਦਾਰੀ, ਨਵਾਬੀ 'ਚ ਭਰਮ ਕੀ ਏ।

ਚਾਰੇ ਬੰਨੇ ਹੈ ਲੋੜ ਜੇ ਜਿੰਦਗੀ ਦੀ,
ਜਾ ਕੇ ਹਬਸ਼ੀਆਂ ਦਾ ਪਾਣੀ ਭਰਨ ਚੰਗਾ।
ਕੇਈ ਮਰਨ ਵਾਲੇ ਸਾਫ਼ ਆਖ ਗਏ ਨੇ,
ਹੈ ਗ਼ੁਲਾਮੀ ਦੇ ਜੀਵਨ ਤੋਂ ਮਰਨ ਚੰਗਾ।

ਕੋਲ ਇੱਕ ਗ਼ੁਲਾਮ ਦਾ ਖਲਾ ਹੋਣਾ,
ਦੁਨੀਆ ਵਾਲੇ ਸਹਾਰ ਨਾ ਸਕਦੇ ਨੇ।
ਬੱਚੇ ਗ਼ੈਰਾਂ ਦੇ ਦੇਖਣ ਗ਼ੁਲਾਮ ਜਾਂਦਾ,
ਤਾਂ ਹਕਾਰਤ ਦੀ ਨਿਗਾਹ ਨਾਲ ਤਕਦੇ ਨੇ।
ਵੇਖ ਲਵੇ ਜੇ ਮਾਰੀ ਦਾ ਓਹਨਾਂ ਵਲੇ,
"ਡੈਮ ਫੂਲ" ਕਹਿੰਦੇ ਨਹੀਂ ਜਕਦੇ ਨੇ।
ਸਾਈਆਂ ਬਾਝ ਤਰੱਟੀਆਂ ਚੌੜ ਹੋਵਣ,
ਚੌੜ ਹੋਈਆਂ ਵੀ ਕੁੱਤੇ ਪਏ ਲਕਦੇ ਨੇ।

ਜੋ ਗ਼ੁਲਾਮੀ ਦੀ ਜਿੰਦਗੀ ਬਸਰ ਕਰਦੇ,
ਆਤਮਘਾਤ ਹੈ ਉਹਨਾਂ ਲਈ ਕਰਨ ਚੰਗਾ।
ਭੰਗੀ ਪੋਸਤੀ ਓਧਰ ਪਏ ਆਖਦੇ ਨੇ,
ਹੈ ਗ਼ੁਲਾਮੀ ਦੇ ਜੀਵਨ ਤੋਂ ਮਰਨ ਚੰਗਾ।

ਜਾਏ ਬਾਹਰ ਜੇ ਕਿਤੇ ਗ਼ੁਲਾਮ ਬੰਦਾ,
ਆ ਕੇ ਮੂੰਹ ਉੱਤੇ ਸਾਰੇ ਥੁੱਕਦੇ ਨੇ।
ਸ਼ਕਲ ਵੇਖਣੀ ਏਸ ਦੀ ਪਾਪ ਸਮਝਣ,

ਅਤੇ ਝਿੜਕਣੋਂ ਕਦੀ ਨਾ ਰੁਕਦੇ ਨੇ।
ਕੋਲ ਆਪਣੇ ਨਹੀਂ ਕੋਈ ਬਹਿਨ ਦਿੰਦਾ,
ਨਫ਼ਰਤ ਕਰਨ ਤੇ ਨੇੜੇ ਨਾ ਢੁਕਦੇ ਨੇ।
ਮਰੇ ਬਾਹਰ ਤਾਂ ਕਦੇ ਆਜ਼ਾਦ ਲੋਕੀਂ,
ਨਹੀਂ ਜਨਾਜ਼ਾ ਗ਼ੁਲਾਮ ਦਾ ਚੁੱਕਦੇ ਨੇ।

ਇਹੋ ਜੇਹੀ ਗ਼ੁਲਾਮੀ ਦੀ ਜ਼ਿੰਦਗੀ ਤੋਂ,
ਯਾਰੋ ਕਸ਼ਟ ਹੈ ਸੂਲੀ ਦਾ ਜਰਨ ਚੰਗਾ।
ਜੇਹੜੇ ਸੜੇ ਨੇ ਸਤਲੁਜ 'ਤੇ ਆਖ ਗਏ ਨੇ,
ਹੈ ਗ਼ੁਲਾਮੀ ਦੇ ਜੀਵਨ ਤੋਂ ਮਰਨ ਚੰਗਾ।

ਸਾਰੀ ਦੁਨੀਆ ਹਿੰਦੀਆ ਸਮਝਦੀ ਏ,
ਬੇਅਣਖ ਤੇ ਬੇਸ਼ਊਰ ਤੈਨੂੰ।
ਜਿਹੜਾ ਆਂਵਦਾ ਏ ਸੋਈ ਝਿੜਕਦਾ ਏ,
ਅੱਖੀਂ ਕੱਢ ਕੇ ਤੇ ਘੂਰ ਘੂਰ ਤੈਨੂੰ।
ਬਹਿਰੀ ਬੱਰਰੀ ਵਿਖਾ ਕੇ ਤਾਕਤਾਂ ਨੂੰ,
ਕੋਈ ਕਰ ਰਿਹਾ ਵੇਖ ਮਜ਼ਬੂਰ ਤੈਨੂੰ।
ਦੱਸੇ ਗੰਨਾਂ ਮਸ਼ੀਨਾਂ ਦੇ ਰੋਅਬ ਕੋਈ,
ਸਤਾਂ ਬਹਿਰਾਂ ਤੋਂ ਬੈਠਾ ਈ ਦੂਰ ਤੈਨੂੰ।

ਜੇਕਰ ਏਦਾਂ ਹੀ ਜੀਵਨ ਬਤੀਤ ਹੋਨਾ,
ਇਸ ਤੋਂ ਮੌਤ ਲਾੜੀ ਤਾਈਂ ਵਰਨ ਚੰਗਾ।
ਹੁਣ 'ਕਰਤਾਰ' ਕਰ ਖਾਤਮਾ ਜ਼ਿੰਦਗੀ ਦਾ,
ਹੈ ਗ਼ੁਲਾਮੀ ਦੇ ਜੀਵਨ ਤੋਂ ਮਰਨ ਚੰਗਾ।

## ਅੰਤ ਹੋਵੇਗਾ ਵਤਨ ਆਜ਼ਾਦ ਸਾਡਾ

ਸਾਡਾ ਕਿਸੇ ਦੇ ਨਾਲ ਨਹੀਂ ਵੈਰ ਬਿਲਕੁਲ,
ਅਸੀਂ ਵਤਨ ਆਜ਼ਾਦ ਕਰਾਵਨਾ ਹੈ।
ਅਸੀਂ ਸੰਗਲ ਗ਼ੁਲਾਮੀ ਦੇ ਲੌਹਣ ਖਾਤਰ,
ਜੰਗ ਸ਼ਾਂਤਮਈ ਖੂਬ ਮਚਾਵਨਾ ਹੈ।
ਇਸ ਦੀ ਸ਼ਾਨ ਲਈ ਜਾਨ ਕੁਰਬਾਨ ਕਰਨੀ,
ਵਿੱਚ ਜੇਹਲਾਂ ਦੇ ਹੱਸ ਹੱਸ ਜਾਵਨਾ ਹੈ।
ਹਾਸਲ ਕਰਨ ਲਈ ਇੱਕ ਸਵਤੰਤਰਤਾ ਨੂੰ,

ਰੱਸਾ ਚੁੰਮ ਕੇ ਗਲ ਵਿੱਚ ਪਾਵਨਾ ਹੈ।

ਹਾਸਲ ਕਰਨ ਲਈ ਏਸ ਆਜ਼ਾਦੀ ਨੂੰ ਹੀ,
ਹੋਇਆ 'ਭਗਤ', 'ਜਤਿੰਦਰ' ਸ਼ਹੀਦ ਸਾਡਾ।
ਖਾ ਕੇ ਕਸਮ ਸ਼ਹੀਦਾਂ ਦੀ ਆਖਦੇ ਹਾਂ,
ਅੰਤ ਹੋਵੇਗਾ ਵਤਨ ਆਜ਼ਾਦ ਸਾਡਾ।

ਇੱਕ ਦੇਵੀ ਆਜ਼ਾਦੀ ਦੀ ਵਰਨ ਖਾਤਰ,
ਲੱਖਾਂ ਸਬਕ ਸ਼ਹਾਦਤ ਦਾ ਪੜ੍ਹਨਗੇ ਹੁਣ।
ਪਿਆਰਾ ਵਤਨ ਆਜ਼ਾਦ ਕਰਾਨ ਖਾਤਰ,
ਦਰਦੀ ਦੇਸ਼ ਦੇ ਜੇਲ੍ਹਾਂ ਵਿੱਚ ਵੜਨਗੇ ਹੁਣ।
ਜ਼ੁਲਮੋ ਸਿਤਮ ਤੇ ਜਬਰ ਦੀ ਲਾਟ ਉੱਤੋਂ,
ਕਈ ਵਾਂਗ ਪਤੰਗਾਂ ਦੇ ਸੜਨਗੇ ਹੁਣ।
ਲੋੜ ਪਈ ਜੇ ਫਾਂਸੀ 'ਤੇ ਚੜ੍ਹਨ ਦੀ ਵੀ,
ਹਿੰਦੀ ਨੌਜਵਾਨ ਫਾਂਸੀ 'ਤੇ ਚੜ੍ਹਨਗੇ ਹੁਣ।

ਸਾਡਾ ਵਤਨ ਆਜ਼ਾਦ ਜ਼ਰੂਰ ਹੋਸੀ,
ਪਿਆ ਆਖਦਾ ਏ ਇਤਕਾਦ ਸਾਡਾ।
ਅਸੀਂ ਜੰਗ ਆਜ਼ਾਦੀ ਦਾ ਲੜੀ ਜਾਂ ਗੇ,
ਅੰਤ ਹੋਵੇਗਾ ਵਤਨ ਆਜ਼ਾਦ ਸਾਡਾ।

ਇਹ ਕੋਈ ਭੁਲਾ ਨਹੀਂ ਦੇਸ਼ ਦੁਲਾਰਿਆਂ ਨੂੰ,
ਕਿਵੇਂ ਦੇਸ਼ ਆਜ਼ਾਦੀ ਲਈ ਮਰੀਦਾ ਏ।
ਤੈਅ ਕਰਨੀ ਹੋਵੇ ਜੇ ਇਹ ਮੰਜ਼ਲ,
ਤਾਂ ਫਿਰ ਕਸ਼ਟ ਸਰੀਰ 'ਤੇ ਜਰੀਦਾ ਏ।
ਪੈਰ ਮੌਤ ਦੀ ਹੱਦ ਤੋਂ ਰੱਖ ਅੱਗੇ,
ਲਾੜੀ ਸੁਤੰਤਰਤਾ ਦੀ ਨੂੰ ਫੇਰ ਵਰੀਦਾ ਏ।
ਸੀਸ ਕੱਟ ਕੇ ਤਲੀ 'ਤੇ ਰਖੀਏ ਜੇ,
ਫੇਰ ਦਰਸ ਮਹਿਬੂਬ ਦਾ ਕਰੀਦਾ ਏ।

ਹੁਣ ਤਾਂ ਕੁਲ ਜ਼ਮਾਨਾ ਇਹ ਸਮਝਦਾ ਏ,
ਇਨਕਲਾਬ ਹੋਸੀ ਜ਼ਿੰਦਾਬਾਦ ਸਾਡਾ।
ਸੀਸ ਭੇਟ 'ਕਰਤਾਰ' ਚੜ੍ਹਾ ਦਿਆਂਗੇ,
ਅੰਤ ਹੋਵੇਗਾ ਵਤਨ ਆਜ਼ਾਦ ਸਾਡਾ।

# 7. ਕਿਰਤੀ ਲਹਿਰ, ਸਪਤਾਹਿਕ, 13 ਨਵੰਬਰ 1938

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ ਏ.7(7)19 ਐੱਸ.ਬੀ., ਮਿਤੀ 15 ਨਵੰਬਰ 1938 ਦੁਆਰਾ ਜ਼ਬਤ)

## ਪੁੱਟ ਦੇਣੀ ਜੜ੍ਹ ਅਸਾਂ ਸ਼ਾਹੀ ਪੂੰਜੀਦਾਰੀ ਦੀ

ਡਾ. ਅਵਤਾਰ ਸਿੰਘ 'ਦਲੇਰ'

ਬੱਸ ਬੱਸ ਪੂੰਜੀਦਾਰਾ ਤੇਰੀ ਸਾਡੀ ਬੱਸ ਹੋਈ,
ਛੱਟ ਇਹ ਗ਼ੁਲਾਮੀ ਵਾਲੀ ਹੋਰ ਨਹੀਂ ਸਹਾਰੀ ਦੀ।
ਮੁੱਛ ਮੁੱਛ ਖੇਤ ਤੂੰ ਬਥੇਰੇ ਸਾਡੇ ਖਾ ਗਿਆ ਏਂ,
ਖੁੱਲ੍ਹ ਗਈ ਕਲੀ ਤੇਰੀ ਧੋਖੇ ਵਾਲੀ ਯਾਰੀ ਦੀ।
ਕਿਰਤੀ-ਕਿਸਾਨ ਨੌਜਵਾਨ 'ਕੱਠੇ ਹੋ ਗਏ ਨੇ,
ਚੱਲਣੀ ਨਾ ਤੇਰੀ ਹੁਣ ਚਾਲ ਹੈ ਮਕਾਰੀ ਦੀ।
ਦਾਤੀ ਤੇ ਹਥੌੜੇ ਵਾਲਾ ਲਾਲ ਝੰਡਾ ਹੱਥ ਲੈ ਕੇ,
ਲੱਭ ਲਈ ਨਾੜ ਅਸਾਂ ਭੁੱਖ ਦੀ ਬਿਮਾਰੀ ਦੀ।

ਸਦੀਆਂ ਤੋਂ ਕਿਰਤੀ ਕਿਸਾਨ ਜਿਨ੍ਹਾਂ ਹੇਠਾਂ ਰੱਖੇ,
ਮਿੱਤ ਦੇਣੀ ਆਊ ਹੁਣ ਉਹਨਾਂ ਨੂੰ ਵੀ ਵਾਰੀ ਦੀ।
ਯਾਦ ਫਿਰ ਆਊ ਕਿਵੇਂ ਲੁਟ ਲੁਟ ਖਾਈਦਾ ਏ,
ਪੱਟੀ ਜਦੋਂ ਅੱਖੀਆਂ ਤੋਂ ਲੱਥੂ ਗੀ ਖੁਮਾਰੀ ਦੀ।
'ਕੱਲੇ ਦੀ ਨਹੀਂ, ਤੇਰੇ ਨਾਲ ਤੇਰੇ ਜੇਹੀ ਗਤ ਹੋਊ,
ਤੇਰੇ ਸਾਥੀ ਮੁੱਲਾਂ, ਭਾਈ, ਪਾਦਰੀ, ਪੁਜਾਰੀ ਦੀ।
ਨਰਕਾਂ ਤੇ ਸੁਰਗਾਂ ਦੇ ਸ਼ਜਰੇ ਬਣਾਉਣ ਵਾਲੇ,
ਭੰਨ ਦੇਣੀ ਕਲਮ ਅਸਾਂ ਏਸ ਪਟਵਾਰੀ ਦੀ।

ਫਿਰਕਾਪ੍ਰਸਤੀ ਦੇ ਕੱਖ ਕਾਨੇ ਉਡ ਜਾਣੇ,
ਘਿੱਸ ਜਦੋਂ ਵਜੀ 'ਇਨਕਲਾਬ' ਦੀ ਬੁਹਾਰੀ ਦੀ।
ਗੱਲ ਕਾਹਦੀ, ਗਲਣ ਨਾ ਤੇਰੀ ਹੁਣ ਦਾਲ ਦੇਣੀ,

ਬੰਦ ਕਰ ਦੇਣੀ ਏ ਦੁਕਾਨ ਹੀ ਪਸਾਰੀ ਦੀ।
"ਪਾੜੋ ਰਾਜ ਕਰੋ" ਵਾਲੀ ਪਾਲਸੀ ਨਾ ਰਹਿਣ ਦੇਣੀ,
ਮੋੜ ਦੇਣੀ ਧਾਰ ਸ਼ਾਹੀ ਬਰਛੀ ਦੋਧਾਰੀ ਦੀ।
ਹਵਾ ਹੁਣ ਚੱਲੂ "ਸਾਂਝੀਵਾਲਤਾ" ਦੀ ਜੱਗ ਸਾਰੇ,
ਇੱਕੋ ਜੇਹੀ ਕਰੂ ਕੰਧ ਕੋਠੇ ਤੇ ਅਟਾਰੀ ਦੀ।

ਹਾਕਮ-ਮਹਿਕੂਮੀ ਵਾਲਾ ਝੇੜਾ ਹੀ ਨਿਬੇੜ ਦੇਣਾ,
ਕਰ ਦੇਣੀ ਧੌਣ ਨੀਵੀਂ ਸੜੀ ਸਰਦਾਰੀ ਦੀ।
ਅੱਖੀਂ ਘੱਟਾ ਪਾ ਕੇ ਨਿੱਤ ਲੁਟੇ ਜੋ ਗ਼ਰੀਬਾਂ ਤਾਈਂ,
ਟੋਟੇ ਟੋਟੇ ਕਰ ਦੇਣੀ "ਛੀਚਕ" ਮਦਾਰੀ ਦੀ।
"ਹੱਥੀਂ ਜੋ ਕਮਾਵੇ, ਓਹੋ ਖਾਵੇ, ਵੇਹਲਾ ਜੇਲ੍ਹ ਜਾਵੇ",
ਏਹੋ ਹੀ ਆਵਾਜ਼ ਹੋਊ ਬੱਚੇ, ਬੁੱਢੇ, ਨਾਰੀ ਦੀ।
ਝੁੱਲਸੀ ਨਿਸ਼ਾਨ ਸਾਰੇ ਜੱਗ ਉੱਤੇ ਕਿਰਤੀ ਦਾ,
ਪੁਟ ਦੇਣੀ ਜੜ੍ਹ ਅਸਾਂ ਸ਼ਾਹੀ ਪੂੰਜੀਦਾਰੀ ਦੀ।

## 8. ਕਿਰਤੀ ਲਹਿਰ, ਸਪਤਾਹਿਕ, 10 ਸਤੰਬਰ 1939

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ ਏ.7(7)19 ਐੱਸ.ਬੀ., ਮਿਤੀ 13 ਸਤੰਬਰ 1939 ਦੁਆਰਾ ਜ਼ਬਤ)

### ਰੱਜ ਰੱਜ ਮਾਸ ਖਾਂਦੇ ਕੁੱਤੇ ਨੇ ਅਮੀਰਾਂ ਦੇ

ਸ੍ਰੀਮਤੀ ਮੋਹਣ ਕੌਰ ਸੁਪਤਨੀ "ਜੋਬਨ", ਅੰਮ੍ਰਿਤਸਰੀ

ਇੱਕ ਕਿਰਸਾਨ ਕੱਲ੍ਹ ਰੋ ਰੋ ਕੇ ਆਖਦਾ ਸੀ,
ਲੂੰ ਲੂੰ ਮੇਰਾ ਵਿਝ ਗਿਆ ਨਾਲ ਕੈਹਰੀ ਤੀਰਾਂ ਦੇ।
ਰੂੰਈਂ ਤਾਂ ਕੀ ਪਿੰਡੇ ਉੱਤੇ ਲੂੰਈਂ ਵੀ ਨਾ ਰਹਿਣ ਦਿੱਤੀ,
ਮੇਰੇ ਉੱਤੇ ਐਸੇ ਵਾਰ ਹੋਏ ਤਕਦੀਰਾਂ ਦੇ।

ਬਚੇ ਨਾ ਕਪਾਹ ਫੁਟੀ ਮਾਮਲੇ ਦੇ ਝੱਖੜਾਂ ਤੋਂ,
ਲਾਲ ਨਾ ਲਪੇਟੇ ਜਾਣ ਮੇਰੇ ਵਿੱਚ ਲੀਰਾਂ ਦੇ।
ਮੂੰਹ 'ਚ ਜ਼ਬਾਨ ਨਹੀਂ ਭੁੱਖੇ ਪਏ ਸਹਿਕਦੇ ਨੇ,
ਬਾਲ ਮੇਰੇ ਸੁੱਕੇ ਹੋਏ ਵਾਂਗ ਤਸਵੀਰਾਂ ਦੇ।

ਕਿਸੇ ਲਈ ਹੋਣਗੇ ਇਹ ਧੰਨੀ ਫੁੱਲ ਮਹਿਕ ਵਾਲੇ,
ਮੇਰੇ ਸੀਨੇ ਵਾਸਤੇ ਨੇ ਕੰਡੇ ਇਹ ਕਰੀਰਾਂ ਦੇ।
ਰੱਤ ਦੇ ਮੈਂ ਹੰਝੂ ਰੋਵਾਂ ਤਾਂ ਵੀ ਮੇਰੀ ਰੱਤ ਚੋਣ,
ਜੋਕ ਵਾਂਗੂੰ ਭੁੱਖੇ ਨੇ ਇਹ ਮਾਲਕ ਜਗੀਰਾਂ ਦੇ।

ਲੁੱਟਿਆ ਲਗਾਨਾਂ, ਪਟਵਾਰੀਆਂ ਨੇ ਪੁੱਟਿਆ ਏ,
ਮੁੱਕਦੇ ਨਹੀਂ ਲੇਖੇ ਅੱਜ ਸਾਧੂਆਂ ਫਕੀਰਾਂ ਦੇ।
ਦੜ ਵੱਟਾਂ ਜਿੰਦ ਜਾਏ, ਬੋਲਾਂ ਤਾਂ ਉਹ ਬਹੁੜੀਂ ਰੱਬਾ,
ਹੁੰਦੇ ਨੇ ਦੁਆਲੇ ਛਨਕਾਰ ਆ ਜੰਜੀਰਾਂ ਦੇ।

ਦਾਣਾ ਫੱਕਾ ਸ਼ਾਹ ਲੈ ਗਏ ਹੂੰਝ ਹੂੰਝ ਪਿੜਾਂ ਵਿੱਚੋਂ,

ਮੇਰੇ ਪੱਲੇ ਢੇਰ ਬਾਕੀ ਰਹਿ ਗਏ ਨੇ ਕਸੀਰਾਂ ਦੇ।
ਢੱਠੇ ਹੋਏ ਖੋਲੇ ਵਿੱਚ ਰਾਣੀ ਮੇਰੀ ਵਸਦੀ ਏ,
ਨੈਣ ਉਹਦੇ ਸੋਮੇ ਬਣੇ ਦਰਦਾਂ ਦਿਆਂ ਨੀਰਾਂ ਦੇ।

ਬੋਲਾਂ ਤਾਂ ਕਾਨੂੰਨ ਵੀ ਜ਼ਬਾਨ ਖਿਚ ਸੁਟਦੇ ਨੇ,
ਰਹਿੰਦਾ ਹਾਂ ਜੇ ਚੁੱਪ ਸੀਨੇ ਭਰੇ ਨਾਲ ਚੀਰਾਂ ਦੇ।
ਦਲੀਏ ਚਲਾਕ ਲੋਕਾਂ ਆਪਣੇ ਬਣਾਏ ਖੀਰ,
ਦਲੀਏ ਨਾ ਰਹੇ ਅੱਜ ਮੇਰੀਆਂ ਹੀ ਖੀਰਾਂ ਦੇ।

ਸਿਰੋਂ ਪਾਣੀ ਲੰਘ ਗਿਆ ਡੁਬਾ ਗੋਤੇ ਖਾ ਰਿਹਾ ਹਾਂ,
ਟੁੱਟ ਗਏ ਨੇ ਪੁਲ ਮੇਰੇ ਸਾਰੇ ਤਦਬੀਰਾਂ ਦੇ।
ਰੋਣੇ ਯਾਦ ਆਉਂਦੇ ਨੇ ਲੋੜਾਂ, ਥੋੜਾਂ, ਤੰਗੀਆਂ ਦੇ,
ਭੁਲਗੇ ਨੇ ਕਿੱਸੇ ਮੈਨੂੰ ਸੋਹਣੀਆਂ ਤੇ ਹੀਰਾਂ ਦੇ।

ਘਰ ਦੇ ਹੀ ਮਾਮਲੇ ਨਹੀਂ ਸਾਹ ਸੌਖਾ ਲੈਣ ਦਿੰਦੇ,
ਗਾੜੀ ਸੌਣੀ ਮੁਕਦੇ ਨਹੀਂ ਮਾਮਲੇ ਵਜ਼ੀਰਾਂ ਦੇ।
ਕੱਲ੍ਹ ਦੀ ਹੈ ਗੱਲ ਅਜੇ 'ਕਰਨ' ਕੋਲੋਂ ਵੱਧ ਸਾਂ ਮੈਂ,
ਮੇਰੇ ਨਾਲੋਂ ਚੰਗੇ ਅੱਜ ਹਾਲ ਨੇ ਫਕੀਰਾਂ ਦੇ।

ਰੁੱਖੀ ਰੋਟੀ ਲੱਭਦੀ ਨਹੀਂ ਹਾਲੀ ਹਲ ਵਾਹੁੰਦੇ ਨੂੰ,
ਰੱਜ ਰੱਜ ਮਾਸ ਖਾਂਦੇ ਕੁੱਤੇ ਨੇ ਅਮੀਰਾਂ ਦੇ।
ਧੰਦੇ ਵਿੱਚ 'ਮੋਹਣ ਜੀ' 'ਜੋਬਨ' ਜੁਆਨੀ ਢਲੀ,
ਮੁੱਕੇ ਨਹੀਂ ਦਿਨ ਮੇਰੇ ਅਜੇ ਤਕਸੀਰਾਂ ਦੇ।

# 9. ਲਾਲ ਝੰਡਾ ਤੇ ਇਨਕਲਾਬ ਹਿੰਦੁਸਤਾਨ

(ਇਸ ਪੁਸਤਕ ਨੂੰ ਜ਼ਬਤ ਕਰਨ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਇਸ ਦੀ ਸ਼ਮੂਲੀਅਤ ਇਸਦੇ ਜ਼ਬਤ ਹੋਣ ਦਾ ਪ੍ਰਮਾਣ ਹੈ।)

## ਲਾਲ ਝੰਡਾ

ਅਗਿਆਤ

(ਯੇ ਨਜ਼ਮ 'ਆਲ ਇੰਡੀਆ ਨੌਜਵਾਨ ਭਾਰਤ ਸਭਾ' ਕੀ ਹਦਾਇਤ ਕੇ ਮੁਤਾਬਿਕ 10 ਮਈ 1930 ਕੋ ਯੌਮੇ ਆਜ਼ਾਦੀ ਕੇ ਮੌਕਾ ਪਰ ਹਰ ਏਕ ਸ਼ਹਿਰ ਵ ਗਾਉਂ ਮੇਂ ਪੜ੍ਹੀ ਜਾਏਗੀ। ਨੌਜਵਾਨੋਂ ਕੋ ਇਸਕੋ ਯਾਦ ਕਰ ਲੇਨਾ ਚਾਹੀਏ- ਰਾਮ ਸਿੰਘ ਚੱਕਵਾਲੀਆ)

ਲਹਿੰਦੇ ਚੜ੍ਹਦੇ ਉੱਤਰ ਦੱਖਣ ਝੰਡਾ ਲਾਲ ਚੜ੍ਹਾਵਾਂਗੇ।
ਫਾਂਸੀ ਦੇ ਤਖਤੇ 'ਤੇ ਚੜ੍ਹਕੇ ਗੀਤ ਉਸੇ ਦੇ ਗਾਵਾਂਗੇ।

ਸਾਡੀਆਂ ਲੋਥਾਂ ਦਾ ਇਹ ਕਫਨ ਇਸ ਦੀ ਸ਼ਾਨ ਉਚੇਰੀ ਏ।
ਇਸ ਦਾ ਰੰਗ ਖੂਨ ਗਰਮਾਏ ਅਦਭੁੱਤ ਇਸ ਦੀ ਫੇਰੀ ਏ।
ਲੱਖ ਸੂਰਜ ਲੱਖ ਚੰਦਰਮਾ ਤੋਂ ਇਸ ਦੀ ਚਮਕ ਵਧੇਰੀ ਏ।
ਮਾਰ ਫਰਾਟੇ ਜਦ ਇਹ ਉਡੇ ਕਰਦਾ ਬਹੁਤ ਦਲੇਰੀ ਏ।

ਜਿਊਣਾ ਮਰਨਾ ਇਸ ਵਿੱਚ ਸਾਡਾ ਇਸ ਨੂੰ ਸਦਾ ਉਠਾਵਾਂਗੇ।
ਕਸਮ ਆਜ਼ਾਦੀ ਦੀ ਸਭ ਜੱਗ 'ਤੇ ਝੰਡਾ ਲਾਲ ਝੁਲਾਵਾਂਗੇ।

ਇਹ ਹਰ ਵੇਲੇ ਸਾਡੇ ਤਾਈਂ ਏਹੋ ਸਬਕ ਸਿਖਾਂਦਾ ਏ।
ਅੱਗੇ ਹੋਵੋ ਤਕੜੇ ਹੋਵੋ ਕਾਇਰਪੁਣਾ ਹਟਾਂਦਾ ਏ।
ਕੁਰਬਾਨੀ ਦੀ ਸੰਥਾ ਦੇ ਕੇ ਰੂਹ ਜੀਵਨ ਦੀ ਪਾਂਦਾ ਏ।
ਡਿੱਗੇ ਹੋਏ ਗ਼ਰੀਬਾਂ ਤਾਈਂ ਬਾਹੋਂ ਪਕੜ ਉਠਾਂਦਾ ਏ।

ਫੇਰ ਨਿਕਲਾਂ ਗੇ ਲੈ ਕੇ ਇਸ ਨੂੰ ਖੌਫ ਕੋਈ ਨਾ ਖਾਵਾਂਗੇ।
ਹਾਂ! ਹਾਂ!! ਸਾਰੀ ਧਰਤੀ ਉਪਰ ਝੰਡਾ ਲਾਲ ਝੁਲਾਵਾਂਗੇ।

ਰੋਂਦੇ ਹੁਣ ਫਰਾਂਸੀਸੀ ਪਏ ਇਸਦੇ ਇੱਕ ਚਮਕਾਰੇ ਤੋਂ।
ਜਰਮਨ ਵਾਲੇ ਡਰੇ ਹੋਏ ਨੇ ਲਾਲ ਰੰਗੇ ਲਲਕਾਰੇ ਤੋਂ।
ਗੀਤ ਇਸਦੇ ਰੂਸੀ ਗਾਵਨ ਸਦਕੇ ਨੇ ਫੁੰਕਾਰੇ ਤੋਂ।
ਅਮਰੀਕਨ ਵੀ ਪਾਨ ਰੌਸ਼ਨੀ ਰੌਸ਼ਨ ਇਸ ਮੁਨਾਰੇ ਤੋਂ।

ਇਹ ਸਭਨਾਂ ਦਾ ਸਾਂਝਾ ਹੈ ਵੇ ਇਸ ਦਾ ਅਦਬ ਰਖਾਵਾਂਗੇ।
ਲਹਿੰਦੇ ਚੜ੍ਹਦੇ ਉੱਤਰ ਦੱਖਣ ਝੰਡਾ ਲਾਲ ਚੜ੍ਹਾਵਾਂਗੇ।

ਇਸ ਦਾ ਉੱਚਾ ਹੋਣਾ ਅਸਾਂ ਨੂੰ ਉੱਚੇ ਬਾਹਲੇ ਕਰਦਾ ਏ।
ਆਜ਼ਾਦੀ ਦੇ ਨਵੇਂ ਵਲਵਲੇ ਹਰ ਦਿਲ ਵਿੱਚ ਇਹ ਭਰਦਾ ਏ।
ਐਸੇ ਫੇਰੇ ਦਾ ਫਿਰ ਆਨਾ ਕਿਰਤੀ ਦੇ ਦੁੱਖ ਹਰਦਾ ਏ।
ਇਸ ਨੂੰ ਤੱਕ ਕਿਸਾਨਾਂ ਦਾ ਦਿਲ ਬਰਫ ਵਾਂਗਰਾਂ ਠਰਦਾ ਏ।

ਬੇਸ਼ੱਕ ਇਹ ਹੈ ਜੁਗ ਪਲਟਾਊ ਅਸੀਂ ਜੁਗ ਪਲਟਾਵਾਂਗੇ।
ਸਾਰੀ ਦੁਨੀਆ ਦੇ ਵਿੱਚ ਫਿਰਕੇ ਝੰਡਾ ਲਾਲ ਝੁਲਾਵਾਂਗੇ।

ਇਹ ਸ਼ਾਂਤੀ ਦਾ ਮੰਜਰ ਬਣ ਕੇ ਜੱਗ 'ਤੇ ਅਮਨ ਕਰਾਵੇਗਾ।
ਇਹ ਭੁਖਿਆਂ ਦੀ ਭੁੱਖ ਹਟਾ ਕੇ ਸਭ ਦੇ ਫ਼ਿਕਰ ਮਿਟਾਵੇਗਾ।
ਇਹ ਸਭ ਵਿਤਕਰਿਆਂ ਦੀ ਜੜ੍ਹ ਨੂੰ ਪੁਟਕੇ ਪਰੇ ਵਗ੍ਹਾਵੇਗਾ।
ਇਹ ਮਨੁੱਖ ਨੂੰ ਝਬਦੇ ਅਸਲੀ ਉਨਤੀ ਵੱਲ ਲੈ ਜਾਵੇਗਾ।

ਇਸ ਦੀ ਸ਼ਾਨ ਚਮਕਦੀ ਤਾਈਂ ਹੋਰ ਅਸੀਂ ਚਮਕਾਵਾਂਗੇ।
ਘਰ ਘਰ, ਗਲੀ ਗਲੀ ਤੇ ਕੂਚੇ ਝੰਡਾ ਲਾਲ ਝੁਲਾਵਾਂਗੇ।

ਇਹ ਕੰਗਾਲਾਂ ਦਾ ਹੈ ਸਾਥੀ, ਇਹ ਮਿਤਰ ਮਜ਼ਦੂਰਾਂ ਦਾ।
ਇਹ ਹੈ ਯਾਰ ਕਿਸਾਨਾਂ ਸੰਦਾ, ਇਹ ਵੈਰੀ ਮਗਰੂਰਾਂ ਦਾ।
ਇਹ ਪਰਚਾਰਕ ਇੱਕ ਮਈ ਦਾ ਦੁਸ਼ਮਨ ਭੈੜੇ ਫਤੂਰਾਂ ਦਾ।
ਇਹ ਗ਼ਰੀਬੀ ਦਾ ਹੈ ਦਾਰੂ ਤੋੜੇ ਲੱਕ ਗਰੂਰਾਂ ਦਾ।

ਇਸ ਨੂੰ ਚੱਕ ਲਿਆ ਹੁਣ ਅਸਾਂ ਨੇ ਕੁਤਬਾਂ ਤੱਕ ਪੁਚਾਵਾਂਗੇ।
ਧਰਤੀ ਕੀ ਸਮੁੰਦਰ 'ਤੇ ਵੀ ਝੰਡਾ ਲਾਲ ਝੁਲਾਵਾਂਗੇ।

ਡਰੋ ਨਾ ਦੌਲਤਮੰਦਾਂ ਤੋਂ ਹੁਣ ਹੋ ਜਾਓ ਸਿਰ ਅਮੀਰਾਂ ਦੇ।
ਬਾਦਸ਼ਾਹੀ ਨੂੰ ਜੜ੍ਹੋਂ ਪੁਟ ਲੋ, ਖੋਹ ਲਓ ਪਾਨ ਵਜ਼ੀਰਾਂ ਦੇ।
ਪੂੰਜੀਦਾਰਾਂ ਦਾ ਸਿਰ ਭੰਨੋ ਕਰੋ ਹੌਸਲੇ ਵੀਰਾਂ ਦੇ।
ਛਾਤੀ ਡਾਹ ਕੇ ਰਾਹ ਰੋਕ ਲਓ ਆਉਂਦੇ ਗੋਲੀਆਂ ਤੀਰਾਂ ਦੇ।

ਸਿਰੋਂ ਨੰਗੇ ਹਾਂ ਤਾਂ ਕੀ ਹੋਇਆ ਇਸ ਚੌਤਰਫੇ ਢਾਵਾਂਗੇ।
ਏਧਰ ਓਧਰ ਜਿੱਧਰ ਕਿਧਰ ਝੰਡਾ ਲਾਲ ਝੁਲਾਵਾਂਗੇ।

ਕੌਮੀ ਗੀਤ ਇਹ ਹੈ ਸਾਂਝਾ ਹਰ ਥਾਂ ਇਸ ਨੂੰ ਗਾਵੋ ਮਿਲ।
ਘਰ ਘਰ ਇਹਦਾ ਸੁਨੇਹਾ ਬੇਸ਼ਕ ਲਾ ਕੇ ਟਿਲ ਪੁਚਾਵੋ ਮਿਲ।
ਇੱਕ ਮਈ ਆਦਰਸ਼ ਹੈ ਸਾਡਾ ਸਭਨਾਂ ਨੂੰ ਗਲ ਲਾਵੋ ਮਿਲ।
ਕਿਰਤੀਆਂ ਨੂੰ ਪੂੰਜੀਦਾਰਾਂ ਤੋਂ ਹੰਭਲਾ ਮਾਰ ਛੁਡਾਵੋ ਮਿਲ।

ਆਖੋ ਫਾਂਸੀ ਦੇ ਤਖਤੇ 'ਤੇ ਗੀਤ ਏਹਦਾ ਹੀ ਗਾਵਾਂਗੇ।
ਲਹਿੰਦੇ ਚੜ੍ਹਦੇ ਉੱਤਰ ਦੱਖਣ ਝੰਡਾ ਲਾਲ ਚੜ੍ਹਾਵਾਂਗੇ।

# 10. ਦੁਖੀਆ ਹਿੰਦੀ ਕੀ ਪੁਕਾਰ

ਗਾਜ਼ੀ ਮੁਹੰਮਦ ਆਬਦ ਅੱਲ੍ਹਾ ਉਰਫ ਜੋਗੀ, ਲਾਹੌਰੀ

(ਇਸ ਪੁਸਤਕ ਨੂੰ ਜ਼ਬਤ ਕਰਨ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਇਸ ਦੀ ਸ਼ਮੂਲੀਅਤ ਇਸਦੇ ਜ਼ਬਤ ਹੋਣ ਦਾ ਪ੍ਰਮਾਣ ਹੈ।)

## ਮਜ਼ਦੂਰ ਕੀ ਫਰਿਆਦ

ਪੀ ਗਏ ਖ਼ੂਨ ਗ਼ਰੀਬਾਂ ਦੇ,
ਜੇਹੜੇ ਸਰਮਾਏਦਾਰ ਨੇ,
ਬਚ ਜਾਓ ਭਾਈਓ ਏਹਨਾਂ ਕੋਲੋਂ,
ਇਹ ਤਾਂ ਮਤਲਬ ਦੇ ਯਾਰ ਨੇ।

ਪੀ ਪੀ ਖ਼ੂਨ ਗ਼ਰੀਬਾਂ ਵਾਲੇ,
ਬਣ ਗਏ ਖਾਨ ਸਾਹਿਬ ਤੇ ਲਾਲੇ,
ਰਹਿੰਦੇ ਦੌਲਤ ਵਿੱਚ ਮਤਵਾਲੇ, ਉਹ ਜਿਵੇਂ ਮੈਖਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਖੱਲਾਂ ਵਾਂਗ ਕਸਾਈਆਂ ਲਾਹਵਣ,
ਨਾ ਓਹ ਖੌਫ ਖੁਦਾ ਦਾ ਖਾਵਣ,
ਨਾ ਓਹ ਕੀਤੇ 'ਤੇ ਪਛਤਾਵਣ, ਓਹ ਤੇ ਖੁਦਮੁਖਤਿਆਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਜੇਹੜੇ ਰਹਿਣ ਮਜ਼ਦੂਰੀ ਕਰਦੇ,
ਹਰਦਮ ਓਹੀ ਭੁੱਖੇ ਮਰਦੇ,
ਏਹ ਤਾਂ ਹਰਦਮ ਮੌਜਾਂ ਕਰਦੇ, ਬਣ ਕੇ ਸ਼ਾਹੂਕਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਹਰਦਮ ਜ਼ੁਲਮ ਅਸਾਂ 'ਤੇ ਕਰਦੇ,

ਨਹੀਂ ਏਹ ਖ਼ੌਫ਼ ਖ਼ੁਦਾ ਥੀਂ ਡਰਦੇ,
ਅਸੀਂ ਰਹੀਏ ਫ਼ਾਕੇ ਮਰਦੇ, ਓਹ ਕਰਦੇ ਮੌਜ ਬਹਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਹੋਇਆ ਤੰਗ ਗ਼ਰੀਬ ਦਾ ਜੀਨਾ,
ਜ਼ੋਰਾਵਰ ਦਿਖਾਵਨ ਸੀਨਾ,
ਰੱਖਨ ਬਾਝ ਕਜ਼ਾਬਤ ਕੀਨਾ, ਕਰਦੇ ਹਰਦਮ ਮਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਕਰਦੇ ਰਹਿਣ ਜੇਹੜੇ ਮਜ਼ਦੂਰੀ,
ਫਿਰ ਭੀ ਪੈਂਦੀ ਨਹੀਂਓਂ ਪੂਰੀ,
ਓਹ ਤੇ ਕੁਟ ਕੁਟ ਖਾਂਦੇ ਚੂਰੀ, ਜੇਹੜੇ ਖੱਲ ਉਤਾਰਦੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਰੱਖਣ ਸਾਨੂੰ ਗ਼ੁਲਾਮ ਬਣਾ ਕੇ,
ਦੌਲਤ ਵਾਲੇ ਰੋਅਬ ਜਮਾ ਕੇ,
ਜਾਈਏ ਕਿਥੇ ਜਾਨ ਬਚਾਕੇ, ਕਰਦੇ ਸਿਤਮ ਹਜ਼ਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਸੁਣਦੇ ਨਹੀਂ ਗ਼ਰੀਬਾਂ ਵਾਲੀ,
ਕਰਦੇ ਆਪਣੀ ਢੇਕਾ ਚਾਲੀ,
ਜੇ ਕੋਈ ਬਣ ਕੇ ਆਵੇ ਸਵਾਲੀ, ਦਿੰਦੇ ਏਹ ਦੁਰਕਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਦਿਨ ਤੇ ਰਾਤ ਏਹ ਕੰਮ ਕਰਾਵਨ,
ਜੋਕਾਂ ਵਾਂਗ ਲਹੂ ਪੀ ਜਾਵਨ,
ਪੈਸੇ ਦੇਣ ਵਾਰੀ ਧਮਕਾਵਨ, ਕਰਦੇ ਬਹੁਤ ਖਵਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਸਾਡੀ ਬਾਤ ਨਾ ਪੁੱਛੇ ਕੋਈ,
ਹਾਲਤ ਬਦ ਥੀਂ ਬਦਤਰ ਹੋਈ,
ਮੌਲਾ ਕਰ ਕੋਈ ਚਾਰਾਜੋਈ, ਕਰਦੇ ਬਹੁਤ ਲਾਚਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਰੱਬਾ ਦੇਹ ਦੁਨੀਆ 'ਤੇ ਇੱਜ਼ਤ,
ਸਾਡੀ ਫੇਰ ਦੇ ਮੁੜ ਕੇ ਕਿਸਮਤ,
ਪਾਈਏ ਵਿੱਚ ਦੁਨੀਆ ਦੇ ਰਾਹਤ, ਝੱਲੇ ਦੁੱਖ ਹਜ਼ਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਆਪਨੀ ਰਹਿਮਤ ਨਾਲ ਅਲਾਹੀ,
ਕਰ ਮਸ਼ਹੂਰੀ ਦੀ ਤਬਾਹੀ,
ਹੋਵੇ ਸਾਨੂੰ ਭੀ ਰਿਹਾਈ, ਹੋ ਗਏ ਦਿਲ ਫਗਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਅੱਲ੍ਹਾ ਕਰ ਮੁਸ਼ਕਲ ਆਸਾਨ,
ਆ ਗਈ ਹੁਣ ਲਬਾਂ 'ਤੇ ਜਾਨ,
ਸਾਨੂੰ ਤੇਰੇ ਦਰ ਦਾ ਮਾਨ, ਕਰਦੇ ਬਹੁਤ ਖਵਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਕਰਦੇ ਦੌਲਤ ਵਾਲੇ ਜ਼ੋਰ,
ਮੌਲਾ ਜਾਵਨ ਕਿੱਥੇ ਕਮਜ਼ੋਰ,
ਤੂੰ ਹੀ ਮਾਨ ਏਹਨਾਂ ਦਾ ਤੋੜ, ਕਰਦੇ ਏਹ ਹੰਕਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਮੌਲਾ ਏਹ ਮਜ਼ਦੂਰ ਵਿਚਾਰੇ,
ਜਾਵਨ ਕਿਸ ਵੱਲ ਕਿਸਮਤ ਮਾਰੇ,
ਅਰਜ਼ਾਂ ਕਰਦੇ ਤੇਰੇ ਦੁਆਰੇ, ਆ ਕੇ ਅਵਗੁਨਹਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਪੁੱਛੇ ਕੋਈ ਨਾ ਬਾਤ ਅਸਾਡੀ,
ਰੱਬਾ ਪਈ ਮੁਸੀਬਤ ਡਾਢੀ,
ਸੁੱਕ ਗਈ ਨਾਲ ਗਮਾਂ ਦੇ ਬਾਡੀ, ਕਰਦੇ ਮਾਰੋ ਮਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਮੌਲਾ ਅਸੀਂ ਗ਼ਰੀਬ ਨਿਮਾਨੇ,
ਤੇਰੇ ਬਾਝੋਂ ਕੋਈ ਨਾ ਜਾਣੇ,
ਖੋਲ ਹੁਣ ਕਿਸਮਤ ਦੇ ਖਜ਼ਾਨੇ, ਕਰਨ ਮਜ਼ਦੂਰ ਪੁਕਾਰ ਨੇ,
ਪੀ ਗਏ ਖ਼ੂਨ ਗ਼ਰੀਬਾਂ ਦੇ ਜੇਹੜੇ ਸਰਮਾਏਦਾਰ ਨੇ।

ਅਧਿਆਇ ਸੱਤ

# ਸਰਦਾਰ ਭਗਤ ਸਿੰਘ ਦੀ ਸ਼ਹੀਦੀ

ਦੇਸ਼ ਦੀ ਅਣਖ-ਇੱਜ਼ਤ ਅਤੇ ਆਜ਼ਾਦੀ ਦੀ ਖਾਤਰ ਹੱਸਦਿਆਂ ਹੱਸਦਿਆਂ ਫਾਂਸੀ ਦਾ ਰੱਸਾ ਚੁੰਮਣ ਸਮੇਂ ਭਗਤ ਸਿੰਘ ਜੀਵਨ ਦੇ ਚੌਵ੍ਹੀਵੇਂ ਵਰ੍ਹੇ ਵਿੱਚ ਸੀ। ਏਡੀ ਛੋਟੀ ਉਮਰ ਵਿੱਚ ਏਡਾ ਸਾਹਸੀ ਕਾਰਜ ਕਰਨ ਸਦਕਾ ਉਸ ਦਾ ਨਾਉਂ ਤੁਰੰਤ ਹੀ ਦੇਸ਼ਵਾਸੀਆਂ ਦੇ ਮਨਾਂ ਵਿੱਚ ਰਾਸ਼ਟਰੀਅਤਾ ਅਤੇ ਦੇਸ਼ ਪਿਆਰ ਦੀਆਂ ਭਾਵਨਾਵਾਂ ਪ੍ਰਜਵਲਤ ਕਰਨ ਲਈ ਪ੍ਰੇਰਨਾ ਦਾ ਸੋਮਾ ਬਣ ਗਿਆ।

ਭਗਤ ਸਿੰਘ ਦਾ ਜਨਮ 28 ਸਤੰਬਰ 1907 ਨੂੰ ਪਿੰਡ ਬੰਗਾ ਜ਼ਿਲ੍ਹਾ ਲਾਇਲਪੁਰ ਵਿੱਚ ਹੋਇਆ। ਉਸ ਦਾ ਦਾਦਾ ਅਰਜਨ ਸਿੰਘ ਜ਼ਿਲ੍ਹਾ ਜਲੰਧਰ ਦੇ ਪਿੰਡ ਖਟਕੜ ਕਲਾਂ ਦਾ ਜੱਦੀ ਵਸਨੀਕ ਸੀ। ਉਸ ਦੇ ਪਿਤਾ ਦਾ ਨਾਉਂ ਕਿਸ਼ਨ ਸਿੰਘ ਅਤੇ ਮਾਤਾ ਦਾ ਨਾਉਂ ਸ੍ਰੀਮਤੀ ਵਿਦਿਆਵਤੀ ਸੀ। ਪ੍ਰਸਿੱਧ ਦੇਸ਼ ਭਗਤ ਅਜੀਤ ਸਿੰਘ ਉਸ ਦਾ ਚਾਚਾ ਸੀ। ਦੇਸ਼ ਪਿਆਰ ਦੀ ਗੁੜ੍ਹਤੀ ਉਸ ਨੂੰ ਆਪਣੇ ਘਰ ਪਰਿਵਾਰ ਵਿੱਚੋਂ ਹੀ ਮਿਲੀ। ਨਾ-ਮਿਲਵਰਤਨ ਲਹਿਰ ਸਮੇਂ ਉਹ ਨਿਯਮਤ ਪੜ੍ਹਾਈ ਛੱਡ ਕੇ ਨੈਸ਼ਨਲ ਕਾਲਜ ਵਿੱਚ ਦਾਖਲ ਹੋ ਗਿਆ। ਇੱਥੇ ਹੀ ਉਸ ਦੀ ਜਾਣ-ਪਛਾਣ ਇਨਕਲਾਬੀ ਯੁਵਕਾਂ ਨਾਲ ਹੋਈ। ਐਫ. ਏ. ਪਾਸ ਕਰਨ ਉਪਰੰਤ ਉਹ ਪੜ੍ਹਾਈ ਛੱਡ ਕੇ ਕਾਨਪੁਰ ਚਲਾ ਗਿਆ ਜਿੱਥੇ ਉਹ ਚੰਦਰ ਸ਼ੇਖਰ ਆਜ਼ਾਦ, ਬਟੁਕੇਸ਼ਵਰ ਦੱਤ ਅਤੇ ਕੁਝ ਬੰਗਾਲੀ ਇਨਕਲਾਬੀਆਂ ਦੇ ਸੰਪਰਕ ਵਿੱਚ ਆਇਆ ਅਤੇ 'ਹਿੰਦੁਸਤਾਨ ਰੀਪਬਲੀਕਨ ਆਰਮੀ' ਦਾ ਮੈਂਬਰ ਬਣਿਆ। ਕੁਝ ਸਮੇਂ ਪਿੱਛੋਂ ਪੰਜਾਬ ਆ ਕੇ ਉਹ ਕਿਰਤੀ ਪਾਰਟੀ ਦੇ ਆਗੂਆਂ ਨਾਲ ਰਲ ਕੇ ਕੰਮ ਕਰਨ ਲੱਗਾ। ਉਸ ਨੂੰ ਪਾਰਟੀ ਦੇ ਮਾਸਿਕ ਪੱਤਰ 'ਕਿਰਤੀ' ਦੇ ਸੰਪਾਦਕੀ ਮੰਡਲ ਵਿੱਚ ਸ਼ਾਮਲ ਕੀਤਾ ਗਿਆ। ਉਹ 'ਵਿਦਰੋਹੀ' ਕਲਮੀਂ ਨਾਉਂ ਅਧੀਨ ਕਿਰਤੀ ਲਈ ਲਿਖਦਾ ਰਿਹਾ। ਇੱਥੇ ਹੀ ਉਸ ਨੇ ਸਮਾਜਵਾਦੀ ਵਿਚਾਰਾਂ ਦਾ ਪੱਲਾ ਫੜਿਆ। ਉਸ ਨੇ ਪੰਜਾਬੀ ਨੌਜੁਆਨਾਂ ਨੂੰ ਸੰਗਠਤ ਕਰਨ ਲਈ "ਨੌਜੁਆਨ ਭਾਰਤ ਸਭਾ" ਦਾ ਗਠਨ ਕੀਤਾ।

1928 ਈਸਵੀ ਵਿੱਚ ਉਸ ਦੇ ਉਪਰਾਲੇ ਸਦਕਾ ਦੇਸ਼ ਦੀ ਆਜ਼ਾਦੀ ਲਈ ਵਿਭਿੰਨ ਸੂਬਿਆਂ ਵਿੱਚ ਆਪਣੇ ਆਪਣੇ ਤੌਰ ਉੱਤੇ ਕੰਮ ਕਰਦੇ ਇਨਕਲਾਬੀ ਨੌਜੁਆਨਾਂ ਦੀਆਂ ਗਤੀਵਿਧੀਆਂ ਨੂੰ ਸਾਂਝਾ ਰੂਪ ਦੇਣ ਲਈ ਇਹਨਾਂ ਯੁਵਕਾਂ ਦੀ ਇੱਕ ਬੈਠਕ ਦਿੱਲੀ ਵਿੱਚ ਹੋਈ। ਉਸ ਦੇ ਸੁਝਾਅ ਉੱਤੇ ਹੀ ਪਾਰਟੀ ਦਾ ਨਾਉਂ ਬਦਲ ਕੇ "ਹਿੰਦੁਸਤਾਨ ਸੋਸ਼ਲਿਸਟ ਰੀਪਬਲੀਕਨ ਆਰਮੀ" ਰੱਖਿਆ ਗਿਆ ਅਤੇ ਦੇਸ਼ ਦੀ ਆਜ਼ਾਦੀ ਲਈ ਵਿਆਪਕ ਪੱਧਰ ਉੱਤੇ ਹਥਿਆਰਬੰਦ ਅੰਦੋਲਨ ਕਰਨ ਦੀ

ਕਾਰਜ ਯੋਜਨਾ ਉਲੀਕੀ ਗਈ। ਇਸ ਨੀਤੀ ਅਧੀਨ ਹੀ ਸਾਈਮਨ ਕਮਿਸ਼ਨ ਵਿਰੁੱਧ ਮੁਜ਼ਾਹਰੇ ਦੀ ਅਗਵਾਈ ਕਰ ਰਹੇ ਲਾਲਾ ਲਾਜਪਤ ਰਾਇ ਨੂੰ ਲਾਠੀਆਂ ਦੀ ਮਾਰ, ਜੋ ਪਿੱਛੋਂ ਉਹਨਾਂ ਦੀ ਮੌਤ ਦਾ ਕਾਰਨ ਬਣੀ, ਕਰਨ ਦੇ ਜ਼ਿੰਮੇਵਾਰ ਪੁਲਿਸ ਅਫ਼ਸਰ ਨੂੰ ਮਾਰਿਆ ਗਿਆ ਅਤੇ ਫਿਰ ਕੇਂਦਰੀ ਅਸੈਂਬਲੀ ਵਿੱਚ ਬੰਬ ਸੁੱਟਣ ਦੀ ਕਾਰਵਾਈ ਕੀਤੀ ਗਈ।

18 ਅਪ੍ਰੈਲ 1929 ਨੂੰ ਆਪਣੇ ਸਾਥੀ ਬਟੁਕੇਸ਼ਵਰ ਦੱਤ ਨਾਲ ਰਲ ਕੇ ਅਸੈਂਬਲੀ ਵਿੱਚ ਬੰਬ ਸੁਟਣ ਅਤੇ ਫਿਰ ਵਿਧੀਵਤ ਢੰਗ ਨਾਲ ਗ੍ਰਿਫ਼ਤਾਰੀ ਦੇਣ ਸਮੇਂ ਭਗਤ ਸਿੰਘ ਦੀ ਉਮਰ ਕੇਵਲ ਲਗਭਗ ਸਾਢੇ ਇੱਕੀ ਵਰ੍ਹੇ ਸੀ। ਏਨੀ ਛੋਟੀ ਉਮਰ ਵਿੱਚ ਏਡਾ ਸਾਹਸੀ ਕਾਰਜ ਕਰਨ ਸਦਕਾ ਸਮੁੱਚਾ ਦੇਸ਼ ਉਸ ਦੀ ਬਹਾਦਰੀ ਅਤੇ ਕੁਰਬਾਨੀ ਦੀ ਭਾਵਨਾ ਦਾ ਕਾਇਲ ਹੋ ਗਿਆ। ਇਸ ਤੋਂ ਪਹਿਲਾਂ ਉਸ ਦਾ ਨਾਉਂ ਅੰਗਰੇਜ਼ ਪੁਲਿਸ ਅਫ਼ਸਰ ਸਾਂਡਰਸ ਦੇ ਕਤਲ ਨਾਲ ਜੁੜਨ ਕਾਰਨ ਉਹ ਪੰਜਾਬੀਆਂ ਦੀਆਂ ਨਜ਼ਰਾਂ ਦਾ ਕੇਂਦਰ ਬਣ ਚੁੱਕਾ ਸੀ। ਸਦੀਆਂ ਤੋਂ ਲੜਨ ਭਿੜਣ ਦੇ ਮਾਹੌਲ ਵਿੱਚ ਰਹਿਣ ਕਾਰਨ ਪੰਜਾਬੀ ਲੋਕ ਭਾਵਨਾਤਮਿਕ ਤੌਰ ਉੱਤੇ ਸੂਰਬੀਰਾਂ ਪ੍ਰਤੀ ਸ਼ਰਧਾ ਰੱਖਦੇ ਸਨ ਜਿਸ ਕਾਰਨ ਪੰਜਾਬੀ ਜਨ ਮਾਨਸ ਨੇ ਉਸ ਨੂੰ ਤੁਰੰਤ ਇੱਕ ਲੋਕ-ਨਾਇਕ ਦਾ ਰੁਤਬਾ ਦੇ ਦਿੱਤਾ।

ਅਸੈਂਬਲੀ ਬੰਬ ਕੇਸ ਵਿੱਚ ਭਗਤ ਸਿੰਘ ਅਤੇ ਦੱਤ ਨੂੰ ਉਮਰ ਕੈਦ ਦੀ ਸਜ਼ਾ ਹੋਈ ਪਰ ਲਾਹੌਰ ਸਾਜ਼ਿਸ਼ ਕੇਸ ਵਿੱਚ ਉਸ ਨੂੰ ਆਪਣੇ ਦੋ ਹੋਰ ਸਾਥੀਆਂ ਰਾਜਗੁਰੂ ਅਤੇ ਸੁਖਦੇਵ ਸਮੇਤ ਫਾਸੀ ਦੀ ਸਜ਼ਾ ਸੁਣਾਈ ਗਈ। ਇਹਨਾਂ ਨੌਜੁਆਨ ਦੇਸ਼ ਭਗਤਾਂ ਦੇ ਸਮਰਥਕਾਂ ਵੱਲੋਂ ਉਹਨਾਂ ਦੀ ਜਾਨ ਬਚਾਉਣ ਲਈ ਕੀਤੀ ਚਾਰਾਜੋਈ ਦੇ ਅਸਫਲ ਹੋਣ ਉਪਰੰਤ ਆਮ ਰਵਾਇਤਾਂ ਦੀ ਉਲੰਘਣਾ ਕਰਦਿਆਂ 23 ਮਾਰਚ 1931 ਨੂੰ ਸ਼ਾਮ ਸਮੇਂ ਤਿੰਨਾਂ ਦੇਸ਼ ਭਗਤ ਗੱਭਰੂਆਂ ਨੂੰ ਐਲਾਨੀ ਸਜ਼ਾ ਅਮਲ ਵਿੱਚ ਲਿਆਂਦੀ ਗਈ। ਸ਼ਹੀਦਾਂ ਦੀਆਂ ਲਾਸ਼ਾਂ ਉਹਨਾਂ ਦੇ ਵਾਰਸਾਂ ਦੇ ਹਵਾਲੇ ਕਰਨ ਦੀ ਥਾਂ ਟੋਟੇ ਟੋਟੇ ਕਰਕੇ ਦਰਿਆ ਸਤਲੁਜ ਦੇ ਕੰਢੇ ਸਾੜ ਦਿੱਤੀਆਂ ਗਈਆਂ।

ਭਗਤ ਸਿੰਘ ਛੋਟੀ ਉਮਰ ਵਿੱਚ ਆਪਣੀ ਲਾਸਾਨੀ ਕੁਰਬਾਨੀ ਸਦਕਾ ਦੇਸ਼ਵਾਸੀਆਂ ਲਈ ਸਾਹਸ, ਸੂਰਬੀਰਤਾ ਅਤੇ ਦੇਸ਼ ਭਗਤੀ ਦਾ ਪ੍ਰਤੀਕ ਬਣ ਗਿਆ। ਕਵੀਆਂ ਨੇ ਉਸ ਦੀ ਕੁਰਬਾਨੀ ਯਾਦ ਕਰਵਾ ਕੇ ਦੇਸ਼ਵਾਸੀਆਂ ਦੇ ਮਨਾਂ ਵਿੱਚ ਜ਼ਾਲਮ ਸਰਕਾਰ ਪ੍ਰਤੀ ਰੋਸ ਅਤੇ ਰੋਹ ਉਪਜਾਉਣ ਅਤੇ ਦੇਸ਼ ਪ੍ਰੇਮ ਦੀਆਂ ਭਾਵਨਾਵਾਂ ਪੈਦਾ ਕਰਨ ਲਈ ਇਸ ਘਟਨਾ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ।

# ਸਰਦਾਰ ਭਗਤ ਸਿੰਘ ਦੀ ਸ਼ਹੀਦੀ ਬਾਰੇ ਕਵਿਤਾ

## 1. ਹਿੰਦੂਸਤਾਨ ਗਦਰ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਹਿੰਦੁਸਤਾਨ ਸਰਕਾਰ, ਗ੍ਰਹਿ ਰਾਜਸੀ-ਏ, ਕਾਰਵਾਈਆਂ, ਮਾਰਚ 1915, ਫਾਈਲ ਨੰਬਰ 407-417 ਵਿੱਚ ਇਸ ਨੂੰ ਜ਼ਬਤ-ਸ਼ੁਦਾ ਪ੍ਰਕਾਸ਼ਨਾਵਾਂ ਵਿੱਚ ਸ਼ਾਮਲ ਕੀਤਾ ਗਿਆ ਹੈ।)

ਅੰਕ ਨੰਬਰ 10 (ਦਸੰਬਰ 1929 ਦਾ ਪ੍ਰਕਾਸ਼ਨ)

### ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ

ਭਾਈ ਗੱਜਣ ਸਿੰਘ 'ਨਜਾਤ', ਪਾਨਾਮਾ

ਭਗਤ ਸਿੰਘ ਦਾਸ ਨੂੰ ਨਮਸਕਾਰ ਹੈ।
ਭੁੱਖ ਹੜਤਾਲ ਜਿਨ੍ਹਾਂ ਦੀ ਅਪਾਰ ਹੈ।
ਤਵਾਰੀਖ ਦੁਨੀਆ ਦੀ ਤੋੜ ਡਾਰੀ ਹੈ।
ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ।

ਮੋਰਚਾ ਜ਼ੁਲਮ ਦਾ ਜ਼ਰੂਰ ਤੋੜਨਾ।
ਲਗ ਜਾਵੇ ਜਿੰਦ ਨਾ ਸਿਰੜ ਛੋੜਨਾ।
ਰਾਜ ਕੈਦੀ ਵੀਰਾਂ ਨੂੰ ਕਿਉਂ ਦੁੱਖ ਭਾਰੀ ਹੈ।
ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ।

ਸੋਹਣ ਸਿੰਘ ਧੰਨ, ਨਾਥ ਜੋ ਸਿਚੰਦਰੇ।
ਕੌਮ ਪਿੱਛੇ ਦੇਖੋ ਸੁੱਕ ਹੋਏ ਪਿੰਜਰੇ।
ਭੁੱਖ ਹੜਤਾਲ ਇਹਨਾਂ ਕਈਆਂ ਧਾਰੀ ਹੈ।
ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ।

ਸ਼ਾਬਾਸ਼ੇ ਜੋ ਹਿੰਦ ਦੀ ਪਾਨਾਮਾ ਸੰਗਤੇ।
ਵਾਹਵਾ ਹੜਤਾਲ ਕੀਤੀ ਹੈ ਬਲੰਦ ਤੇ।
ਦਰਦ ਭਰੀ ਆਹ ਸਾਰਿਆਂ ਨੇ ਮਾਰੀ ਹੈ।
ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ।

ਭਗਤ ਸਿੰਘ, ਦਤ ਮਸ਼ਹੂਰ ਕੀਆ ਹੈ।
ਲਿਖ ਕੇ ਹਵਾਲ ਦਿਲ ਲੂਸ ਲੀਆ ਹੈ।
ਅਸੀਂ ਅੱਜ ਸਾਰਿਆਂ ਪ੍ਰਣ ਧਾਰੀ ਹੈ।
ਕੌਮ ਨਾਲੋਂ ਸਾਨੂੰ ਜਿੰਦ ਨਾ ਪਿਆਰੀ ਹੈ।

# ਕੀਤਾ ਜ਼ਾਲਮਾਂ ਹਿੰਦ ਵੈਰਾਨ ਸਾਡਾ

ਅਗਿਆਤ

ਵੇਖੋ ਹਿੰਦ ਅੰਦਰ ਜਾ ਕੇ ਹਾਲ ਆਪਣਾ,
ਦਾਣੇ ਦਾਣੇ ਨੂੰ ਤਰਸਦੇ ਫਿਰਨ ਹਿੰਦੀ।
ਲੈਣ ਲਈ ਇਨਾਮ ਕਈ ਕੌਮ ਘਾਤਕ,
ਪੈਰਾਂ ਜ਼ਾਲਮਾਂ ਦਿਆਂ 'ਤੇ ਗਿਰਨ ਹਿੰਦੀ।
ਦੁੱਖ ਭੋਗਦੇ ਦੇਖੋ ਯਤੀਮ ਬੰਦੇ,
ਜਗਾਹ ਜਗਾਹ ਫਿਰਦੇ ਵਾਂਗੂੰ ਹਿਰਨ ਹਿੰਦੀ।
ਕਈ ਰੋਕਣ ਨੂੰ ਜ਼ੁਲਮ ਸ਼ਹੀਦ ਹੋਏ,
ਕਈ ਆਰਿਆਂ ਦੇ ਨਾਲ ਚਿਰਨ ਹਿੰਦੀ।

ਸਾਰੀ ਦੁਨੀਆ ਤੋਂ ਮਾੜੇ ਕਹਾਂਵਦੇ ਹਾਂ,
ਸਾਡੇ ਪਾਸ ਨਹੀਂ ਚੂੰਕਿ ਨਿਸ਼ਾਨ ਸਾਡਾ।
ਹਰ ਇੱਕ ਚੀਜ਼ ਲੈ ਗਏ ਇੰਗਲਿਸਤਾਨ ਅੰਦਰ,
ਕੀਤਾ ਜ਼ਾਲਮਾਂ ਹਿੰਦ ਵੀਰਾਨ ਸਾਡਾ।

ਕਰਨ ਵਾਸਤੇ ਮੁਲਕ ਆਜ਼ਾਦ ਆਪਣਾ,
ਭਗਤ ਦਤ ਜੇਹੇ ਜਿਹਲੀਂ ਪਏ ਹੋਏ ਨੇ।
ਉਠੋ ਹਿੰਦੀਓ ਪਏ ਕਿਉਂ ਘੂਕ ਸੁੱਤੇ,
ਜੁਸੇ ਤੁਸਾਂ ਦੇ ਕਿਥੇ ਨੂੰ ਗਏ ਹੋਏ ਨੇ।
ਪੜ੍ਹਕੇ ਕਾਰਨਾਮੇ ਵੇਖੋ ਪਿਛਲਿਆਂ ਦੇ,
ਖਾਤਰ ਮੁਲਕ ਕਿਹੜੇ ਦੁੱਖ ਸਹੇ ਹੋਏ ਨੇ।
ਦੇਸ਼ ਘਾਤਕੋ ਆਓ ਹੁਣ ਸਮਝ ਜਾਵੋ,
ਕਾਫ਼ੀ ਤੁਸਾਂ ਇਨਾਮ ਹੁਣ ਲਏ ਹੋਏ ਨੇ।

ਹੁਣ ਤਾਂ ਜ਼ਾਲਮਾ ਜ਼ੁਲਮ ਦੀ ਬੱਸ ਵੀ ਕਰ,
ਕਾਫ਼ੀ ਲੈ ਲਿਆ ਹੈ ਇਮਤਿਹਾਨ ਸਾਡਾ।
ਲੁੱਟ ਪੁੱਟ ਕੇ ਲੈ ਗਏ ਦੇਸ਼ ਸਾਰਾ,
ਕੀਤਾ ਜ਼ਾਲਮਾਂ ਹਿੰਦ ਵੈਰਾਨ ਸਾਡਾ।

# 2. ਵਤਨ ਦੇ ਲਾਲ

ਕਵੀ ਪੰਛੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14785-ਐਸ.ਬੀ., ਮਿਤੀ 17 ਅਪ੍ਰੈਲ 1931 ਦੁਆਰਾ ਜ਼ਬਤ)

## ਜਿਨ੍ਹਾਂ ਸੀਸ ਮੁਲਕ ਤੋਂ ਵਾਰੇ

ਜਿਨ੍ਹਾਂ ਸੀਸ ਮੁਲਕ ਤੋਂ ਵਾਰੇ
ਮਰਨੋਂ ਮੂਲ ਨਾ ਡਰਦੇ ਨੇ।
ਰਾਜਗੁਰੂ, ਭਗਤ, ਸੁਖਦੇਵ
ਖੁਸ਼ੀ ਨਾਲ ਫਾਂਸੀ ਚੜ੍ਹਦੇ ਨੇ।

ਬਣ ਕੇ ਦੇਸ਼ ਦੇ ਪਿਆਰੇ,
ਸੀਸ ਦੇਸ਼ ਉੱਤੋਂ ਵਾਰੇ,
ਸਿਰ ਤੇ ਲੱਖਾਂ ਕਸ਼ਟ ਸਹਾਰੇ, ਅੱਗੇ ਹੋ ਮੱਦਦ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਹਿੰਦ ਵਿੱਚ ਕਈ ਬਹਾਦਰ ਤੱਕੇ,
ਜਿਨ੍ਹਾਂ ਸੀਸ ਤਲੀ 'ਤੇ ਰੱਖੇ,
ਅਪਨੇ ਧਰਮ ਉੱਤੇ ਹਨ ਪੱਕੇ, ਖੁਸ਼ੀ ਨਾਲ ਖੁਸ਼ ਹੋ ਮਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਜਿਨ੍ਹਾਂ ਮਰਨਾ ਸੱਚ ਕਰ ਜਾਨਾ,
ਉਨ੍ਹਾਂ ਬੱਧਾ ਮੌਤ ਦਾ ਗਾਨਾ,
ਗਲ ਵਿੱਚ ਪਾ ਕੇ ਸ਼ਹੀਦੀ ਬਾਣਾ,ਮੌਤ ਦੀ ਘੋੜੀ ਚੜ੍ਹਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਸੁਣ ਲੌ ਸਤਵੰਜਾ ਦਾ ਹਾਲ,

ਭਾਰਤ ਮਾਤਾ ਦੇ ਜੋ ਲਾਲ,
ਵਾਹ! ਵਾਹ!! ਕਰ ਗਏ ਖੇਲ ਕਮਾਲ, ਉਹ ਸੱਚਾ ਸੌਦਾ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਜਿਸ ਦਮ ਫਾਂਸੀ ਉੱਤੇ ਚੜ੍ਹਿਆ,
ਤਿੰਨਾਂ ਵਿੱਚੋਂ ਕੋਈ ਨਾ ਡਰਿਆ,
ਜਿਨ੍ਹਾਂ ਸਬਕ ਖੁਸ਼ੀ ਦਾ ਪੜ੍ਹਿਆ,ਸੀਸ ਉਹ ਤਲੀ 'ਤੇ ਧਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਪਹਿਲਾ ਆਖੇ, ਮੇਰੀ ਵਾਰ,
ਦੂਜਾ ਕਵ੍ਹੇ, ਮੈਂ ਖੜਾ ਤਿਆਰ,
ਤੀਜਾ ਲਾ ਕੇ ਨਾਅਰੇ ਚਾਰ, ਫਾਂਸੀ 'ਤੇ ਹੱਸ ਕੇ ਚੜ੍ਹਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਜਾਂਦੀ ਵਾਰ ਜ਼ਾਲਮ ਨੂੰ ਦੱਸ ਕੇ,
ਫਾਂਸੀ ਉੱਤੇ ਚੜ੍ਹ ਗਏ ਹੱਸ ਕੇ,
ਰੱਸਾ ਪਾ ਸਾਡੇ ਗਲ ਕੱਸ ਕੇ, ਲਿਖੇ ਹੋਏ ਲੇਖ ਨਾ ਟਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਜਾਂਦੀ ਵਾਰ ਇਹ ਆਖ ਸੁਣਾ ਗਏ,
ਸੁੱਤੀ ਹਿੰਦ ਨੂੰ ਆਪ ਜਗਾ ਗਏ,
ਭਾਰਤ ਮਾਤਾ ਦੇ ਗੁਣ ਗਾ ਗਏ, ਲੋਕ ਸਭ ਜੈ ਜੈ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਇਹ ਕੀ ਕਾਰ ਜ਼ੁਲਮ ਦੀ ਹੋਈ,
ਖ਼ਲਕਤ ਹੰਝੂ ਭਰ ਭਰ ਰੋਈ,
ਸਾਡੀ ਬੰਦ ਰੌਸ਼ਨੀ ਹੋਈ, ਕਹਿਰ ਦੇ ਬੱਦਲ ਚੜ੍ਹਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਜ਼ਾਲਮ ਡਾਢਾ ਜ਼ੁਲਮ ਕਮਾ ਕੇ,
ਬੇਦੋਸ਼ਾਂ ਨੂੰ ਮਾਰ ਮੁਕਾ ਕੇ,
ਦੁੱਖੀਆਂ ਦਿਲਾਂ ਨੂੰ ਹੋਰ ਦੁਖਾ ਕੇ, ਜ਼ਾਲਮ ਧੋਖਾ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਦੇਖੀ ਨਵੀਂ ਇਹਨਾਂ ਦੀ ਕਾਰ,
ਸਤਲੁੱਜ ਜਾ ਕੇ ਦਿੱਤੇ ਸਾੜ,
ਟੋਟੇ ਕਰ ਕੇ ਦਿੱਤੇ ਮਾਰ, ਇਹ ਨਵੀਆਂ ਰਸਮਾਂ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਕੀਤੀ ਜ਼ਾਲਮਾਂ ਭੈੜੀ ਕਾਰ,
ਧੋਖਾ ਦੇ ਕੇ ਦਿੱਤੇ ਮਾਰ,
ਦਿੱਤੇ ਫਾਂਸੀ ਉੱਤੇ ਚਾੜ੍ਹ, ਲਾਸ਼ ਨਾ ਵਾਪਸ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਮਾਤਾ ਭਗਤ ਸਿੰਘ ਦੀ ਆਖੇ,
ਤੇਰੇ ਰੋ ਰੋ ਮਰਦੇ ਮਾਪੇ,
ਮਾਰਨ ਵਾਲੇ ਮਰ ਗਏ ਆਪੇ, ਲੋਕ ਸਿਆਪਾ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਭੈਣ ਰੋ ਰੋ ਕਹਿੰਦੀ, ਵੀਰ,
ਤੁਰ ਗਿਉਂ ਮਾਰ ਜੁਦਾਈ ਤੀਰ,
ਵੀਰਾ! ਗਿਉਂ ਜਿਗਰ ਨੂੰ ਚੀਰ, ਕਲੇਜੇ ਫੁਟ ਫੁਟ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਖ਼ਤ ਜਾਂ ਵੀਰ ਨਿੱਕੇ ਨੇ ਪੜ੍ਹਿਆ,
ਦੇਖਦੇ ਸਾਰ ਕਲੇਜਾ ਸੜਿਆ,
ਮੈਂ ਤਾਂ ਜਿਊਂਦਾ ਜੱਗ 'ਤੇ ਮਰਿਆ,ਵੀਰ ਦੇ ਝੋਰੇ ਕਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

ਹੋ ਗਈ ਜ਼ੁਲਮ ਤੇਰੇ ਦੀ ਹੱਦ,
ਭਾਰਤ ਗਈ ਤੇਰੇ ਤੋਂ ਰੱਜ,
'ਪੰਛੀ' ਵਾਂਗ ਆਲ੍ਹਣਾ ਛੱਡ, ਹਿੰਦੀ ਨਾ ਤੈਥੋਂ ਡਰਦੇ ਨੇ।
ਜਿਨ੍ਹਾਂ ਸੀਸ ਮੁਲਕ 'ਤੋਂ ਵਾਰੇ ਮਰਨੋਂ ਮੂਲ ਨਾ ਡਰਦੇ ਨੇ।

# 3. ਪਿਆਰਾ ਭਗਤ ਸਿੰਘ

ਮੇਹਰ ਇਲਮ ਅਲਦੀਨ ਸਾਹਿਬ 'ਹਿੰਦੀ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5928-ਪੀ.ਬੀ., ਮਿਤੀ 16 ਮਈ 1931 ਦੁਆਰਾ ਜ਼ਬਤ)

## ਪਿਆਰਾ ਭਗਤ ਸਿੰਘ

ਹੋਇਆ ਵਤਨ ਆਪਣੇ ਤੋਂ ਨਿਸਾਰ
ਪਿਆਰਾ ਭਗਤ ਸਿੰਘ।
ਚੜ੍ਹਿਆ ਹੱਸ ਹੱਸ ਕੇ ਉੱਤੇ ਦਾਰ
ਪਿਆਰਾ ਭਗਤ ਸਿੰਘ।

ਇਸ਼ਕ-ਵਤਨ ਵਿੱਚ ਉਮਰ ਗੁਜ਼ਾਰੀ,
ਆਖ਼ਰ ਉਸ ਤੋਂ ਜਿੰਦੜੀ ਵਾਰੀ,
ਹੋ ਕੇ ਮੌਤ ਉੱਤੇ ਅਸਵਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਇਸ਼ਕ-ਵਤਨ ਵਿੱਚ ਜਿੰਦੜੀ ਰੋਲੀ,
ਖ਼ੂਨ ਆਪਣੇ ਦੀ ਖੇਡੀ ਹੋਲੀ,
ਪਾ ਕੇ ਵਤਨ ਆਪਣੇ ਨਾਲ ਪਿਆਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਨਾ ਕੀਤੀ ਜ਼ਰਾ ਹੁਕਮ ਅਦੂਲੀ,
ਹੱਕ ਕਹਿ ਕੇ ਚੜ੍ਹ ਗਏ ਸੂਲੀ,
ਕੀਤਾ ਮਰਨ ਤੋਂ ਨਾ ਇਨਕਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਮੌਤ ਦੇ ਕੋਲੋਂ ਮੂਲ ਨਾ ਡਰਿਆ,

ਖਾਤਰ ਵਤਨ ਦੀ ਸੂਲੀ ਚੜ੍ਹਿਆ,
ਆਖੇ ਕੁੱਲ ਸੰਸਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਬੇੜਾ ਆਜ਼ਾਦੀ ਦਾ ਬਹਿਰ ਅੰਦਰ ਸੀ,
ਘੁੰਮਣ ਘੇਰ ਚੌਫੇਰ ਅੰਦਰ ਸੀ,
ਨਾ ਕਰ ਗਿਆ ਉਸ ਨੂੰ ਪਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਰਾਜਗੁਰੂ, ਸੁਖਦੇਵ ਨੂੰ ਯਾਰਾ,
ਛੱਡ ਜਾਂਦੋਂ ਇਹ ਸਾਡਾ ਸਹਾਰਾ,
ਕੀਤਾ ਉਹਨਾਂ ਨੂੰ ਵੀ ਨਾਲ ਤਿਆਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਸੰਨ ਉਨ੍ਹੀ ਸੌ 'ਕੱਤੀ ਆਇਆ,
ਤੇਈ ਮਾਰਚ ਨੂੰ ਫਾਂਸੀ ਚੜ੍ਹਾਇਆ,
ਉਹ ਦਿਨ ਸੀ ਸੋਮਵਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਹਿਜ਼ਰ ਤੇਰੇ ਵਿੱਚ ਧਾਈਂ ਮਾਰਨ,
ਰੋ ਰੋ ਕੇ ਇਹ ਪਏ ਪੁਕਾਰਨ,
ਆ ਕੇ ਸ਼ਕਲ ਦਿਖਾ ਇੱਕ ਵਾਰ, ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

ਇਹ ਕੀ ਤੁਸਾਂ ਨੇ ਜ਼ੁਲਮ ਕਮਾਇਆ,
ਫਿਰ ਹਿੰਦੀਆਂ ਨੂੰ ਦਾਰ ਚੜ੍ਹਾਇਆ,
ਹੋਇਆ ਸਾਰਾ ਮੁਲਕ ਲਾਚਾਰ,ਪਿਆਰਾ ਭਗਤ ਸਿੰਘ।
ਹੋਇਆ ਵਤਨ ਆਪਣੇ ਤੋਂ ਨਿਸਾਰ, ਪਿਆਰਾ ਭਗਤ ਸਿੰਘ।

# 4. ਵਿਰਲਾਪ

ਅਮਰ ਨਾਥ ਆਹਲੂਵਾਲੀਆ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5961-ਪੀ.ਸ਼ੀ., ਮਿਤੀ 11 ਜੂਨ 1931 ਦੁਆਰਾ ਜ਼ਬਤ)

## ਦੱਤ-ਭਗਤ ਸਿੰਘ ਸੰਵਾਦ

ਦੱਤ : ਭਗਤ ਸਿੰਘ ਹਾਲ ਸੁਣਾ, ਬੀਤੀ ਕਿਆ ਤੁਮ ਪਰ ਆਖ ਸੁਣਾ।
ਜ਼ਾਲਮ ਦੀ ਜੇਲ੍ਹ ਦੇ ਵਿੱਚੋਂ, ਪੁੱਛਦਾ ਦੱਤ ਪਿਆਰਾ।
ਭਗਤ ਸਿੰਘ : ਵਧ ਗਿਆ ਸੇਰ ਖੂਨ ਸੀ ਜਦੋਂ ਸੁਣਿਆਂ ਮਿਲੇਗੀ ਫਾਂਸੀ।
ਦੱਤ : ਤੇਰੇ ਵਿਛੋੜੇ ਵੀਰ ਜੀ ਸੱਲਿਆ ਜਿਗਰ ਹੈ ਮੇਰਾ।
ਭਗਤ ਸਿੰਘ : ਨਾ ਰੋ ਮੇਰੇ ਦੱਤ ਸੋਹਣਿਆਂ ਮੈਂ ਜਲਦੀ ਬੁਲਾ ਲੂੰ ਤੈਨੂੰ।
ਦੱਤ : ਇਹ ਸੀ ਸਾਡਾ ਵਾਅਦਾ ਵੀਰ ਜੀ ਅਸੀਂ ਦੋਨੋਂ ਚੜ੍ਹਾਂਗੇ ਫਾਂਸੀ।
ਭਗਤ ਸਿੰਘ : ਡੰਨ ਲਾ ਦੇ ਜਿਹੜਾ ਲਾਉਣਾ ਹੈ ਮੈਂ ਝੂਠਾ ਹੋਇਆ ਇਕਰਾਰੋਂ।
ਦੱਤ : ਤੇਰੀ ਸਾਡੀ ਬੱਸ ਹੋ ਗਈ ਜੇ ਤੂੰ ਵਾਅਦਾ ਵਫ਼ਾ ਨਾ ਕੀਤਾ।
ਭਗਤ ਸਿੰਘ : ਤੇਰੀ ਮੇਰੀ ਨਹੀਂ ਟੁੱਟਣੀ, ਭਾਵੇਂ ਪਲਟ ਜਾਣ ਜੁੱਗ ਚਾਰੇ।
ਦੱਤ : ਜੇ ਪਰ ਹੋਣ ਵੀਰ ਜੀ ਹਾਇ! ਉੱਡ ਕੇ ਮਿਲਾਂ ਮੈਂ ਤੈਨੂੰ।
ਭਗਤ ਸਿੰਘ : ਦਿਲ ਹੋਵੇ ਨੇੜੇ ਦੱਤ ਜੀ, ਭਾਵੇਂ ਲੱਖਾਂ ਕੋਹਾਂ 'ਤੇ ਵਸੀਏ।
ਦੱਤ : ਤੇਰੀ ਆਈ ਮੈਂ ਮਰਜਾਂ, ਹਾਇ! ਮੇਰੇ ਭਗਤ ਸਿੰਘ ਪਿਆਰੇ।
ਭਗਤ ਸਿੰਘ : ਮੈਨੂੰ ਫਾਂਸੀ ਚੜ੍ਹ ਲੈਣ ਦੇ, ਮੈਂ ਜਲਦੀ ਬੁਲਾਊਂ ਤੈਨੂੰ।
ਦੱਤ : ਰੋ ਰੋ ਮਰ ਜਾਊਂਗਾ, ਹਾਇ! ਬਿਨਾਂ ਭਗਤ ਸਿੰਘ ਤੇਰੇ।
ਭਗਤ ਸਿੰਘ : ਜ਼ਾਲਮਾਂ ਵਿਛੋੜਾ ਪਾ ਦਿੱਤਾ, ਹਾਇ! ਰਿਹਾ ਨਹੀਂ ਵੱਸ ਮੇਰੇ।
ਦੱਤ : ਮੰਦੇ ਦੁੱਖ ਵੀਰਾਂ ਦੇ ਮਰ ਜਾਣ ਤਾਂ ਟੁੱਟ ਜਾਣ ਬਾਂਹੀਆਂ।
ਭਗਤ ਸਿੰਘ : ਉਸ, ਦੱਤ! ਕੀ ਮਰਨਾ ਜਿਹੜਾ ਮਰ ਕੇ ਅਮਰ ਹੋ ਜਾਵੇ।
ਦੱਤ : ਭਗਤ ਸਿੰਘ ਵੀਰ ਮੇਰਿਆ ਮੈਨੂੰ ਕੀਤਾ ਕਿਸ ਦੇ ਹਵਾਲੇ?
ਭਗਤ ਸਿੰਘ : ਆਸਰਾ ਤੂੰ ਰੱਖ ਰੱਬ ਦਾ ਹੋਰ ਛੱਡ ਦੇ ਸਭ ਸਹਾਰੇ।
ਦੱਤ : ਕਦੇ ਜੇ ਵੱਧ ਘੱਟ ਬੋਲਿਆ ਹੁਣ ਬਖਸ਼ ਲਈਂ ਸਭ ਮੈਨੂੰ।
ਭਗਤ ਸਿੰਘ : ਛੋਟੇ ਜਿਹੜੇ ਵੀਰ ਹੋਂਵਦੇ ਉਹ ਕਦੇ ਕਸੂਰ ਨਹੀਂ ਕਰਦੇ।
ਲੈ, ਆਹ ਲੈ ਦੱਤ ਸੋਹਣਿਆਂ, ਹੁਣ ਆਖਰੀ ਨਮਸਤੇ ਮੇਰੀ।
ਦੱਤ : ਇਹ ਨਾ ਗੱਲ ਕਹੋ ਵੀਰ ਜੀ ਫਟ ਜਾਵੇਗਾ ਕਲੇਜਾ ਮੇਰਾ।

# ਭਾਰਤ ਮਾਤਾ-ਭਗਤ ਸਿੰਘ ਸੰਵਾਦ

ਭਾਰਤ ਮਾਤਾ : ਭਾਰਤ ਮਾਤਾ ਰੋ ਰੋ ਆਖਦੀ "ਮੇਰਾ ਚੰਦ ਬੱਦਲਾਂ ਵਿੱਚ ਆਇਆ।"
ਭਗਤ ਸਿੰਘ : ਬੱਦਲ ਸਭ ਫਟ ਜਾਣਗੇ ਵਿੱਚੋਂ ਨਿਕਲ ਆਊ ਚੰਨ ਤੇਰਾ।
ਭਾਰਤ ਮਾਤਾ : ਚੰਦ ਰਾਤ ਚੌਦਵੀਂ ਦਾ, ਹਾਇ! ਅੱਜ ਕਲ੍ਹ ਛਿਪ ਜਾਊ ਲੋਕੋ।
ਭਗਤ ਸਿੰਘ : ਉਸ ਚੰਦ ਨਹੀਂ ਛਿਪਣਾ ਜਿਹਦਾ ਨਾਮ ਲਊ ਜੱਗ ਸਾਰਾ।
ਭਾਰਤ ਮਾਤਾ : ਜਦੋਂ ਮੇਰਾ ਚੰਦ ਛਿਪਿਆ, ਲੋਕੋ! ਪੈ ਜੂ ਜੱਗ ਅੰਦਰ ਅੰਨ੍ਹੇਰਾ।
ਭਗਤ ਸਿੰਘ : ਐਸਾ ਤੇਰਾ ਚੰਦ ਮਾਂ ਜੀ! ਦੁਨੀਆ ਕਰ ਦੇਊ ਰੌਸ਼ਨ ਸਾਰੀ।
ਭਾਰਤ ਮਾਤਾ : ਭਗਤ ਸਿੰਘ ਚੰਦ ਪੁੱਤਰਾ! ਜਾ ਚੜ੍ਹ ਫਾਂਸੀ ਦੇ ਤਖਤੇ।
ਭਗਤ ਸਿੰਘ : ਫਾਂਸੀ ਅੰਤ ਝੂਲਾਂਗੇ ਜਿਉਂ ਸਾਵਨ ਮਾਂਹ ਦੀਆਂ ਪੀਂਘਾਂ।
ਭਾਰਤ ਮਾਤਾ : ਪਹਿਲਾ ਝੂਟਾ ਇਸ ਪੀਂਘ ਦਾ ਕੋਈ ਝੂਟੇਗਾ ਕਿਸਮਤ ਵਾਲਾ।
ਭਗਤ ਸਿੰਘ : ਤੁਸੀਂ ਮਾਂ ਜੀ ਟਾਸ ਪਾ ਦਿਓ ਵਾਰੀ ਆਵੇ ਜੀਹਦੀ ਚੜ੍ਹ ਜਾਵੇ।
ਭਾਰਤ ਮਾਤਾ : ਤੇਰੀ ਕੁਰਬਾਨੀ ਪੁੱਤਰਾ! ਤੋੜ ਦੇਵੇਗੀ ਬੰਧਨ ਮੇਰੇ।
ਭਗਤ ਸਿੰਘ : ਅੱਜ ਬੰਧਨ ਤੋੜ ਮਾਂ ਜੀ! ਮੈਂ ਲੈਣ ਆਜ਼ਾਦੀ ਚੱਲਿਆ।
ਭਾਰਤ ਮਾਤਾ : ਹਾਲ ਮੇਰਾ ਦੇਖ ਪੁੱਤਰਾ! ਖੁੱਲ੍ਹੇ ਕੇਸ ਗਲੇ ਵਿੱਚ ਮੇਰੇ।
ਭਗਤ ਸਿੰਘ : ਕੇਸ ਗੁੰਦ ਲਓ ਮਾਂ ਜੀ! ਹੁਣ ਪੁੱਤਰ ਵਾਰਨ ਜਾਨਾਂ।
ਭਾਰਤ ਮਾਤਾ : ਗੋਦ ਵਿੱਚ ਸਿਰ ਰੱਖ ਕੇ ਪੁੱਛਦੀ ਹੈ ਭਾਰਤ ਮਾਤਾ।
ਭਗਤ ਸਿੰਘ : ਸੌਣ ਦੇ ਨੀਂਦ ਸੁੱਖ ਦੀ ਮਾਤਾ! ਹੁਣ ਨਾ ਜਗਾ ਤੂੰ ਮੈਨੂੰ।
ਭਾਰਤ ਮਾਤਾ : ਉਸ ਮਾਂ ਕੀ ਬਚਣਾ ਜੀਹਦਾ ਚੰਦ ਪੁੱਤਰ ਮਰ ਜਾਵੇ।
ਭਗਤ ਸਿੰਘ : ਨਾ ਰੋ ਮਾਤਾ ਮੇਰੀਏ ਫਿਰ ਜਨਮ ਲਊਂ ਘਰ ਤੇਰੇ।
ਭਾਰਤ ਮਾਤਾ : ਇਹ ਤੇਰੀ ਫਾਂਸੀ ਪੁੱਤਰਾ! ਹਿੰਦ ਦੀਆਂ ਕੱਟੂ ਜੰਜੀਰਾਂ।
ਭਗਤ ਸਿੰਘ : ਹਿੰਦ ਦੀ ਆਜ਼ਾਦੀ ਵਾਸਤੇ ਮੈਂ ਜਨਮ ਲਊਂ ਲੱਖ ਵਾਰੀ।
ਭਾਰਤ ਮਾਤਾ : ਮੈਂ ਤਾਂ ਸੀ ਸ਼ੇਰ ਪਾਲਿਆ, ਲੋਕੋ! ਇਰਵਨ ਪਿੰਜਰੇ ਪਾਇਆ।
ਭਗਤ ਸਿੰਘ : ਜਦੋਂ ਤੇਰਾ ਸ਼ੇਰ ਗੱਜਿਆ, ਮਾਤਾ! ਹਿੱਲ ਜਾਊ ਇੰਗਲੈਂਡ ਸਾਰਾ।
ਭਾਰਤ ਮਾਤਾ : "ਮਾਰੀਂ ਨਾ ਸ਼ੇਰ ਹਿੰਦ ਦਾ" ਮੈਂ ਕਹਿੰਦੀ ਇਰਵਨਾ ਤੈਨੂੰ।
ਭਗਤ ਸਿੰਘ : ਇੱਕ ਸ਼ੇਰ ਮਰ ਲੈਣ ਦੇ ਇੱਥੇ ਲੱਖਾਂ ਹੋਣਗੇ ਪੈਦਾ।
ਮਾਂ ਜੀ ਸਾਨੂੰ ਆਗਿਆ ਦੇਹੋ ਅਸਾਂ ਸੁਰਗ ਧਾਮ ਨੂੰ ਜਾਣਾ।
ਭਾਰਤ ਮਾਤਾ : ਜਾਓ ਮੇਰੇ ਚੰਦ ਪੁੱਤਰੋ! ਤੁਹਾਡਾ ਮਹਾਰਾਜ ਰਖਵਾਲਾ।

# 5. ਅਣਮੁੱਲੇ ਲਾਲ

ਐੱਮ. ਐੱਸ. ਪੰਛੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 6021-ਪੀ.ਬੀ., ਮਿਤੀ 7 ਜੁਲਾਈ 1931 ਦੁਆਰਾ ਜ਼ਬਤ)

## ਭੈਣ ਅਤੇ ਮਾਂ ਦਾ ਸੰਵਾਦ

ਭੈਣ ਜਿਹਨਾਂ ਆਪਣੇ ਧਰਮ ਨਾ ਹਾਰੇ ਦੁਨੀਆ 'ਚੋਂ ਜਸ ਖੱਟ ਗੇ,
ਅੰਮੀਏ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।
ਮਾਂ ਜੇਹਨਾਂ ਧੁਰੋਂ ਸੀ ਲਿਖਾਇਆ ਨਾਮ ਧਰਮੀਂ ਧਰਮ ਤੋਂ ਜਿੰਦ ਵਾਰ ਗੇ।
ਕਰਮੀਂ!
ਨੀ ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।
ਭੈਣ ਉਹ ਤਾਂ ਮਰਨੋਂ ਮੂਲ ਨਾ ਡਰਦੇ ਜੇਹਨਾਂ ਨੂੰ ਆਸ ਈਸ਼ਵਰ ਦੀ,
ਅੰਮੀਏ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।
ਮਾਂ ਰਾਜਗੁਰੂ ਤੇ ਭਗਤ ਸਿੰਘ ਸ਼ੇਰ ਦਾ ਨੀ ਹਾਲ ਸੁਣ ਸੁਖਦੇਵ ਦਾ,
ਕਰਮੀਂ!
ਨੀ ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।
ਭੈਣ ਅਸਾਂ ਹਿੰਦ ਦੀ ਆਜ਼ਾਦੀ ਲੈਣੀ ਫਾਂਸੀ ਉੱਤੇ ਚੜ੍ਹ ਚੜ੍ਹ ਕੇ,
ਅੰਮੀਏ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।
ਮਾਂ ਨਾਅਰੇ ਮਾਰਦਾ ਭਗਤ ਸਿੰਘ ਪਿਆਰਾ ਫਾਂਸੀ ਉੱਤੇ ਚੜ੍ਹਣ ਲੱਗਾ,
ਕਰਮੀਂ!
ਨੀ ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

# ਸਬਕ ਆਜ਼ਾਦੀ ਵਾਲਾ

ਸਾਨੂੰ ਸਬਕ ਆਜ਼ਾਦੀ ਵਾਲਾ,
ਭਗਤ ਸਿੰਘ ਗਿਆ ਦੱਸ ਕੇ।
ਹਿੰਦੀਓ! ਮੌਤ ਕੋਲੋਂ ਨਾ ਡਰਨਾ,
ਫਾਂਸੀ ਚੜ੍ਹ ਜਾਣਾ ਹੱਸ ਕੇ।

ਬਣ ਗਏ ਦੇਸ਼ ਦੇ ਪਿਆਰੇ,
ਰਾਜਗੁਰੂ ਸੁਖਦੇਵ ਦੁਲਾਰੇ,
ਉਹ ਤੇ ਚਾੜ੍ਹ ਫਾਂਸੀ 'ਤੇ ਮਾਰੇ, ਰੱਸਾ ਕਸ ਕਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

ਸੁਣ ਲਓ ਹਰੀ ਕ੍ਰਿਸ਼ਨ ਦਾ ਹਾਲ,
ਜਿਸ ਨੇ ਕੀਤਾ ਖੇਲ ਕਮਾਲ,
ਭਾਰਤ ਮਾਤਾ ਦਾ ਸੀ ਲਾਲ, ਫਾਂਸੀ 'ਤੇ ਚੜ੍ਹਿਆ ਹੱਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

ਅਸਾਂ ਹਿੰਦ ਆਜ਼ਾਦ ਹੈ ਕਰਨਾ,
ਹਿੰਦੀਓ! ਮੌਤ ਕੋਲੋਂ ਨਹੀਂ ਡਰਨਾ,
ਖੁਸ਼ੀ ਨਾਲ ਫਾਂਸੀ ਹੈ ਚੜ੍ਹਨਾ, ਜ਼ਾਲਮ ਤਾਂਈਂ ਦੱਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

ਸੁਣ ਲਉ ਹਿੰਦ ਵਾਸੀਓ ਭਾਈਓ,
ਸਾਰੇ ਹਰੀ ਕ੍ਰਿਸ਼ਨ ਬਣ ਜਾਇਓ,
ਤੁਸੀਂ ਦੇਰ ਜ਼ਰਾ ਨਾ ਲਾਇਓ, ਫਾਂਸੀ ਚੜ੍ਹ ਜਾਉ ਹੱਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

ਭਗਤ ਜੇਲ੍ਹ ਵਿੱਚ ਰੁਲਿਆ,
ਸਾਡੇ ਦਿਲਾਂ ਉੱਤੋਂ ਨਹੀਂ ਭੁੱਲਿਆ,
ਸਾਡਾ ਖੂਨ ਅੱਖਾਂ 'ਚੋਂ ਡੁੱਲਿਆ, ਦਰਸ਼ਨ ਕਰੀਏ ਨੱਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

ਇੱਕ 'ਪੰਛੀ' ਅਰਜ਼ ਗੁਜ਼ਾਰੇ,
ਘਰ ਘਰ ਲਾਓ ਆਜ਼ਾਦੀ ਨਾਅਰੇ,
ਬਣ ਕੇ ਦੇਸ਼ ਦੇ ਪਿਆਰੇ, ਆਜ਼ਾਦੀ ਲੈ ਲਓ ਨੱਸ ਕੇ।
ਸਾਨੂੰ ਸਬਕ ਆਜ਼ਾਦੀ ਵਾਲਾ ਭਗਤ ਸਿੰਘ ਗਿਆ ਦੱਸ ਕੇ।

## ਖਾਤਰ ਕੌਮ ਮੁਲਕ ਦੀ

ਦੇਖੋ ਦਾਸ ਨੇ ਦੁਨੀਆ ਉਪਰ
ਕੈਸਾ ਰੁਤਬਾ ਪਾਇਆ ਹੈ।
ਖਾਤਰ ਕੌਮ ਮੁਲਕ ਦੀ ਉਸ ਨੇ
ਆਪਣਾ ਆਪ ਵੰਞਾਇਆ ਹੈ।

ਸਿੰਜੀ ਭਾਰਤ ਦੀ ਜਿਸ ਵੇਲ,
ਸਖਤੀ ਝੱਲੀ ਸਿਰ 'ਤੇ ਜੇਲ੍ਹ ,
ਤਾਂ ਕਿ ਸੁੱਕੇ ਨਾ ਹਿੰਦ ਦੀ ਵੇਲ,ਆਪਣਾ ਖ਼ੂਨ ਪਿਆਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

ਉੱਠੇ ਫੇਰ ਭਗਤ ਸਿੰਘ, ਦੱਤ,
ਕੰਬੇ ਜੇਲ੍ਹ ਆਫੀਸਰ ਵੱਤ,
ਤਿੰਨ ਮਹੀਨੇ ਕੀਤੀ ਅੱਤ, ਕੁਝ ਨਾ ਪੀਤਾ ਖਾਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

ਗੌਰਮਿੰਟ ਜੋ ਚੱਲੇ ਚਾਲ,
ਨਜਰੀਂ ਆਵੇ ਬੁੱਤ ਤੇ ਖਾਲ,
ਪਾਸਾ ਭਾਰਤ ਦਾ ਮਹਾਰਾਜ, ਹੁਣ ਤੇ ਕੁੱਛ ਪਰਤਾਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

ਰਾਜਗੁਰੂ ਤੇ ਭਗਤ ਸਿੰਘ ਪਿਆਰੇ,
ਹੋਰ ਸੁਖਦੇਵ ਜਹੇ ਰੌਸ਼ਨ ਤਾਰੇ,

ਜ਼ਾਲਮਾਂ ਚਾੜ੍ਹ ਦਾਰ 'ਤੇ ਮਾਰੇ, ਬੇਰਹਿਮਾਂ ਰਹਿਮ ਨਾ ਖਾਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

ਟੁਕੜੇ ਵਿੱਚ ਸੰਦੂਕਾਂ ਪਾ ਕੇ,
ਮੋਟਰ ਕਾਰ ਦੇ ਵਿੱਚ ਰਖਾ ਕੇ,
ਸਾੜੇ ਤੇਲ ਮਿੱਟੀ ਦਾ ਪਾ ਕੇ, ਨਾ ਸਾਨੂੰ ਦਰਸ ਕਰਾਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

ਸਤਲੁੱਜ ਲਾਸ਼ਾਂ ਫੇਰ ਜਾ ਪਾਈਆਂ,
ਕੀਤਾ ਰਹਿਮ ਨਾ ਮੂਲ ਕਸਾਈਆਂ,
'ਪੰਛੀ' ਪੁੱਠੀਆਂ ਇਹਨਾਂ ਚਾਈਆਂ, ਖੌਫ ਨਾ ਰੱਬ ਦਾ ਖਾਇਆ ਏ।
ਦੇਖੋ ਦਾਸ ਨੇ ਦੁਨੀਆ ਉਪਰ ਕੈਸਾ ਰੁਤਬਾ ਪਾਇਆ ਏ।

# 6. ਕੌਮੀ ਸ਼ਹੀਦ

ਬਿਸਮਿਲ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 6093 ਪੀ.ਬੀ., ਮਿਤੀ 11 ਅਗਸਤ 1931 ਦੁਆਰਾ ਜ਼ਬਤ)

## ਦੇਸ਼-ਭਗਤਾਂ ਤੋਂ ਬਲਿਹਾਰੀਆਂ

ਤਿੰਨਾਂ ਦੇਸ਼-ਭਗਤਾਂ ਤੋਂ ਬਲਿਹਾਰੀਆਂ।
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਭਗਤ ਸਿੰਘ ਸਰਦਾਰ ਦਲੇਰ ਸੀ,
ਸੱਚ ਪੁੱਛੋ ਤੇ ਹਿੰਦ ਦਾ ਸ਼ੇਰ ਸੀ,
ਰੋਂਦੇ ਲੋਕ ਕਰਦੇ ਆਹੋਜ਼ਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਘਰ ਬਾਰ ਵਿਚਾਰਿਆਂ ਛੱਡਿਆ,
ਪੱਲਾ ਕਿਸੇ ਅੱਗੇ ਨਹੀਂ ਅੱਡਿਆ,
ਗ਼ਮ ਲਾਇਆ ਤੇ ਖੁਸ਼ੀਆਂ ਵਿਸਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਕੀਤਾ ਜ਼ਾਲਮਾਂ ਨਹੀਂ ਖਿਆਲ ਓਏ,
ਚਾੜ੍ਹੇ ਫਾਂਸੀ 'ਤੇ ਭਾਰਤ ਦੇ ਲਾਲ ਓਏ,
ਸੀਨੇ ਵੱਜੀਆਂ ਤੇਜ਼ ਕਟਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਲਾ ਕੇ ਕਤਲ ਦਾ ਝੂਠਾ ਇਲਜ਼ਾਮ ਵੇ,
ਦਿੱਤੀ ਫਾਂਸੀ ਤੇ ਕੀਤਾ ਤਮਾਮ ਵੇ,
ਕੰਧਾਂ ਤੀਕ ਵੀ ਰੋ ਰੋ ਪੁਕਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਦੇਖ ਨਾਲ ਜਲਸੇ ਪੁਰ ਬਾਗ਼ ਨੂੰ,
ਕੀਤਾ ਗੁੱਲ ਭਾਰਤ ਦੇ ਚਿਰਾਗ ਨੂੰ,
ਵੇਖ ਇਹਨਾਂ ਦੀਆਂ ਬਦਕਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਜਦੋਂ ਫਾਂਸੀ ਦੇ ਕੋਲ ਖਲਾਰਿਆ,
ਤਿੰਨਾਂ ਨਾਅਰਾ ਇਨਕਲਾਬ ਦਾ ਮਾਰਿਆ,
ਪਹਿਲੇ ਚੜ੍ਹਣ ਦੀਆਂ ਬਰਕਰਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਰਿਸ਼ਤੇਦਾਰ ਪਏ ਬਾਹਰ ਕੁਰਲਾਂਵਦੇ,
ਹਾਏ! ਪਤਾ ਨਹੀਂ ਕਿਉਂ ਨਾ ਮਿਲਾਂਵਦੇ,
ਪਈਆ ਰੋਵਨ ਮਾਈਆਂ ਵਿਚਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਪਾਏ ਜ਼ਾਲਮਾਂ ਨੇ ਰੱਸੇ ਕੱਸ ਕੇ,
ਦਿੱਤੀ ਜਾਨ ਤਿੰਨਾਂ ਹੱਸ ਹੱਸ ਕੇ,
ਖ਼ੂਬ ਦਿੱਤੀਆਂ ਜਾਨਾਂ ਪਿਆਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਪਿਛਲੇ ਪਾਸਿਆਂ ਦੀ ਕੰਧ ਤੋੜ ਕੇ,
ਹਾਇ! ਹਿੰਦ ਦੇ ਨਾਲੋਂ ਵਿਛੋੜ ਕੇ,
ਲਾਸ਼ਾਂ ਸੁੱਟੀਆਂ ਨੇ ਵਿੱਚ ਲਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਕੰਢੇ ਸਤਲੁਜ ਦੇ ਉਪਰ ਜਾਇ ਕੇ,
ਟੋਏ ਵਿੱਚ ਜ਼ਮੀਨ ਕਢਾਇ ਕੇ,
ਲਾਸ਼ਾਂ ਲਾਰੀ ਦੇ ਵਿੱਚੋਂ ਉਤਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਪਹਿਲਾਂ ਕਰ ਟੋਟੇ ਵੱਖੋ ਵੱਖ ਜੀ,
ਪਿੱਛੋਂ ਟੋਏ ਅੰਦਰ ਦਿੱਤਾ ਰੱਖ ਜੀ,

ਫੌਜਾਂ ਇੰਗਲਸ਼ੀ ਗਿਰਦੇ ਖਲਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਸਮਝ ਜ਼ਾਲਮਾਂ ਨੇ ਇਹ ਨੂੰ ਖੇਲ ਜੀ,
ਉੱਤੇ ਪਾਇਆ ਪਟਰੋਲ ਤੇ ਤੇਲ ਜੀ,
ਹਾਏ! ਚੱਲ ਰਹੀਆਂ ਸੀਨੇ ਆਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਅੰਨ ਜ਼ਾਲਮਾਂ ਜੱਗੋਂ ਨਿਖੁੱਟਿਆ,
ਕੱਚੇ ਪੱਕਿਆਂ ਨੂੰ ਵਿੱਚ ਸੁੱਟਿਆ,
ਸੜੀਆਂ ਨਹੀਂ ਲਾਸ਼ਾਂ ਹੈ ਸਨ ਸਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਲੱਗਾ ਜਿਸ ਨੂੰ ਵੀ ਪਤਾ ਗੱਲ ਦਾ,
ਸੀਨਾ ਅੰਦਰੋਂ ਉਸ ਦਾ ਹੱਲ ਦਾ,
ਕਈ ਕੀਤੀਆਂ ਜ਼ਾਲਮਾਂ ਮਕਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਕੀਤਾ ਜ਼ਰਾ ਲਿਹਾਜ਼ ਨਾ ਧਰਮ ਦਾ,
ਇਹਨਾਂ ਲਈ ਮੁਕਾਮ ਹੈ ਸ਼ਰਮ ਦਾ,
ਰਸਮਾਂ ਦੇਖ ਲਵੋ ਤੁਸੀਂ ਨਿਆਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਗਰਦਸ਼ ਆਂਦੀ ਏ ਹਿੰਦ 'ਤੇ ਦਿਨਾਂ ਨੇ,
ਖਬਰੇ ਦਿੱਤਾ ਸਰਾਪ ਹੈ ਕਿਹਨਾਂ ਨੇ,
ਖਬਰੇ ਕੇਹੜੀਆਂ ਵੱਟਾਂ ਉਤਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਜ਼ਾਲਮ ਕਦੀ ਨਹੀਂ ਸੁੱਖ ਪਾਣਗੇ,
ਤੇ ਸ਼ਹੀਦ ਸਵਰਗ ਨੂੰ ਜਾਣਗੇ,
ਖੁਸ਼ੀ ਖੁਸ਼ੀ ਵਿੱਚ ਮਾਰ ਉਡਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਕਹਿਣਾ ਕਿਸੇ ਦਾ ਜ਼ਰਾ ਨਾ ਮੰਨਿਆ,

ਮਣਕਾ ਜ਼ਾਲਮਾਂ ਹਿੰਦ ਦਾ ਭੰਨਿਆ,
ਕਹਿ ਕਹਿ ਖਲਕਤਾਂ ਸਾਰੀਆਂ ਹਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਖਾਲੀ ਕਰ ਚੱਲੇ ਪਿਆਰੇ ਸ਼ਹਿਰ ਨੂੰ,
ਅੰਮ੍ਰਿਤ ਸਮਝ ਕੇ ਪੀ ਲਿਆ ਜ਼ਹਿਰ ਨੂੰ,
ਬਹਿਰੇ ਸਵਰਗ ਅੰਦਰ ਲਾਉਂਦੇ ਤਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਫਾਂਸੀ ਚੜ੍ਹਨ ਤੋਂ ਪਹਿਲੇ ਕੀ ਹਾਲ ਸੀ,
ਤੰਗ ਹੋ ਕੀਤੀ ਭੁੱਖ ਹੜਤਾਲ ਸੀ,
ਜਾਗ ਜਾਗ ਕੇ ਰਾਤਾਂ ਗੁਜ਼ਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਇਹ ਮੁਤਾਲਬਾ ਸੀ ਜੇਹੜਾ ਕਰਦੇ,
ਖਾਣੇ ਬੁਰੇ ਦੇ ਵਾਸਤੇ ਮਰਦੇ,
ਮਰਨ ਲਈ ਤੇ ਪਹਿਲਾਂ ਸਨ ਧਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਸਿਰਾਂ 'ਤੇ ਲੱਖ ਮੁਸੀਬਤਾਂ ਸਹਿ ਕੇ,
ਗੱਲ ਨਵੀਂ ਤੋਂ ਨਵੀਂ ਹੀ ਕਹਿ ਕੇ,
ਗੱਲਾਂ ਵਿਗੜੀਆਂ ਕਈ ਸਵਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਹੋ ਗਏ ਆਪ ਹੀ ਤਿੰਨੇ ਆਜ਼ਾਦ ਓ,
ਹੋਏ ਦੁਸ਼ਮਣਾਂ ਖਾਨਾਂ ਬਰਬਾਦ ਓ,
ਜਿਨ ਮੁਸੀਬਤਾਂ ਦਿੱਤੀਆਂ ਭਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਜਲਦੀ ਜਨਮ ਦੂਜੇ ਵਿੱਚ ਆਓ ਜੀ,
ਇਹਨਾਂ ਜ਼ੁਲਮਾਂ ਦਾ ਮਜ਼ਾ ਚਖਾਓ ਜੀ,
ਬੜੀਆਂ ਤੁਸਾਂ ਦੀਆਂ ਇੰਤਜ਼ਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਆਵੇ ਬਾਪ ਨੂੰ ਘੜੀ ਨਾ ਚੈਨ ਵੇ,
ਰੋਵੇ ਮਾਂ ਤੇਰੀ ਨਾਲੇ ਭੈਣ ਵੇ,
ਕਿਧਰ ਕੀਤੀਆਂ ਕੂਚ ਤਿਆਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਦੇਵੇ ਰੂਹਾਂ ਨੂੰ ਰੱਬ ਆਰਾਮ ਜੀ,
ਪੈਦਾ ਜੱਗ ਅੰਦਰ ਕਰ ਗਏ ਨਾਮ ਜੀ,
ਕੋਈ ਮਾੜੀਆਂ ਨਹੀਂ ਉਸਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

ਅਰਜ਼ 'ਬਿਸਮਿਲ' ਦੀ ਕੰਨੀਂ ਪਾਵਣਾ,
ਪਿਆਰੇ ਹਿੰਦ ਬਦਲੇ ਮਰ ਜਾਵਣਾ,
ਲੱਖਾਂ ਮਰ ਰਹੇ ਨੇ ਨਰ ਨਾਰੀਆਂ,
ਜਾਨਾਂ ਕੌਮ ਦੀ ਖਾਤਰ ਵਾਰੀਆਂ।

# 7. ਨਾਅਰਾ-ਏ-ਜੰਗ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 6128-ਪੀ.ਬੀ., ਮਿਤੀ 3 ਸਤੰਬਰ 1931 ਦੁਆਰਾ ਜ਼ਬਤ)

## ਸਰਦਾਰ ਕਿਸ਼ਨ ਸਿੰਘ ਦੀ ਆਮਦ ਪਰ

ਅਲੀ

ਅਪਨੀ ਜਾਨ ਵਤਨ ਦੀ ਖਾਤਰ
ਕਰ ਕੁਰਬਾਨ ਦਿਖਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ
ਵਾਹ ਵਾਹ ਰੁਤਬੇ ਪਾ ਗਏ ਨੇ।

ਸੋਹਣੇ ਬੇਟੇ ਮਾਂ ਪਿਓ ਜਾਏ,
ਜਿਹੜੇ ਮੌਤੋਂ ਨਾ ਘਬਰਾਏ,
ਆਪਨੀਆਂ ਜਾਨਾਂ ਦੇ ਕੇ ਮੁਲਕਾਂ ਦੇ ਵਿੱਚ ਧੁੰਮਾਂ ਪਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

ਦਿਲ ਵਿੱਚ ਪਿਆਰ ਵਤਨ ਦਾ ਕੀਤਾ,
ਨਾ ਕੁਛ ਖੌਫ ਮਰਨ ਦਾ ਕੀਤਾ,
ਖਾਤਰ ਕੌਮ ਮੁਲਕ ਦੇ ਅਪਨੀਆਂ ਜਾਨਾਂ ਭੇਂਟ ਚੜ੍ਹਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

ਅਪਨਾ ਮੁਲਕ ਆਜ਼ਾਦ ਕਰਨ ਨੂੰ,
ਨਿਕਲੇ ਸਨ ਉਹ ਘਰੋਂ ਮਰਨ ਨੂੰ,
ਦੇ ਕੇ ਖ਼ੂਨ ਅਪਨਾ ਉਹ ਬੂਟਾ ਆਜ਼ਾਦੀ ਦਾ ਲਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

ਇਹ ਹੈ ਅਸਲੀ ਹੁੱਬ ਵਤਨ ਦੀ,

ਖਾਤਰ ਵਤਨ ਆਜ਼ਾਦ ਕਰਨ ਦੀ,
ਮਰਕੇ ਸਤਲੁਜ ਦੇ ਦਰਿਆ 'ਤੇ ਟੁਕੜੇ ਬਦਨ ਕਰਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

ਐਸੀ ਚੱਲੀ ਸੀ ਆਖਰ ਆਂਧੀ,
ਹੋ ਗਈ ਫਸਲ ਖਰਾਬ ਗੁਲਾਂ ਦੀ,
ਗੁਲਸ਼ਨ ਭਾਰਤ ਦੇ ਫੁੱਲ ਸੋਹਣੇ ਬਿਨ ਖਿਲਿਆਂ ਮੁਰਝਾ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

ਆਹੇ ਉਹ ਫ਼ਰਜ਼ੰਦ ਜਿਨ੍ਹਾਂ ਦੇ,
ਹੋਏ ਦੀਦਾਰ ਨਸੀਬ ਉਨ੍ਹਾਂ ਦੇ,
ਅੱਜ ਕਿਸਮਤ ਨਾਲ 'ਅਲੀ' ਉਹ ਸ਼ਹਿਰ ਅਸਾਡੇ ਆ ਗਏ ਨੇ।
ਸੁਖਦੇਵ, ਰਾਜਗੁਰੂ ਤੇ ਭਗਤ ਸਿੰਘ ਵਾਹ ਵਾਹ ਰੁਤਬਾ ਪਾ ਗਏ ਨੇ।

# 8. ਗਦਰ ਦੀ ਗੂੰਜ

(ਪਹਿਲਾਂ ਹੀ ਪੰਜਾਬ ਸਰਕਾਰ ਅਧਿਆਦੇਸ਼ ਨੰਬਰ 1861-ਐੱਸ., ਮਿਤੀ 7 ਜੁਲਾਈ 1914 ਦੁਆਰਾ ਜ਼ਬਤ)

ਕਿਤਾਬ ਨੰਬਰ 7 (1931 ਈਸਵੀ ਦਾ ਪ੍ਰਕਾਸ਼ਨ)

## ਭਾਰਤ ਵਰਸ਼ ਦੇ ਨੌਜਵਾਨਾਂ ਦਾ ਫ਼ਰਜ਼

ਜਾਚਕ

ਆਓ ਨਿੱਤਰੋ ਹਿੰਦ ਦੇ ਜਵਾਂ ਮਰਦੋ,
ਸ਼ਾਂਤਮਈ ਤੋਂ ਹੁਣ ਕੀ ਭਾਲਦੇ ਹੋ।
ਤਨ ਪਾਲ ਕੇ ਮੱਖਣਾਂ ਨਾ ਸੋਹਣਾ,
ਸੁੱਟ ਮੁਰਦਿਆਂ ਵਾਂਗ ਕਿਉਂ ਗਾਲਦੇ ਹੋ।
ਰੀਤ ਛੱਡ ਕੇ ਜੰਗ ਬਹਾਦਰੀ ਦੀ,
ਮਰੋਂ ਨਾਲ ਪਲੇਗ ਤੇ ਕਾਲ ਦੇ ਹੋ।
ਸੈਂਸ ਵਿਦਯਾ ਹੁਨਰ ਸਭ ਗਿਆ ਕਿੱਥੇ,
ਜਕੜੇ ਵਿੱਚ ਫਰੰਗ ਦੇ ਜਾਲ ਦੇ ਹੋ।

ਸ਼ਾਂਤਮਈ ਨੇ ਆ ਨਮਰਦ ਕੀਤੇ,
ਰਹੀ ਰਤ ਨਾ ਹਰ ਜਵਾਨ ਅੰਦਰ।
ਜਾਨਾਂ ਫਿਰੋਂ ਲੁਕੋਮਦੇ ਵਾਂਗ ਗੀਦੀ,
ਰਹੀ ਅਣਖ ਨਾ ਹਿੰਦੋਸਤਾਨ ਅੰਦਰ।

ਮੁਰਲੀ ਫੇਰ ਕੇ ਗਾਂਧੀ ਨੂੰ ਮਸਤ ਕੀਤਾ,
ਧੋਖੇ ਨਾਲ ਇਹ ਹਿੰਦ ਨੂੰ ਲੁਟਦੇ ਨੇ।
ਜਵਾਂ ਮਰਦਾਂ ਨੂੰ ਪਾ ਕੇ ਵਿੱਚ ਜੇਹਲੀਂ,
ਝੋਲੀ ਚੁਕਾਂ ਮੋਹਰੇ ਹੱਡੀ ਸੁਟਦੇ ਨੇ।
ਛਾਈ ਜ਼ੁਲਮ ਅੰਧੇਰੜੀ ਤਰਫ ਚੌਹੀਂ,
ਯਾਰੋ ਹਿੰਦੀਆਂ ਨੂੰ ਕਿਵੇਂ ਕੁਟਦੇ ਨੇ।
ਦਰਦਮੰਦ ਅੱਗੋਂ ਜੇ ਕੋਈ ਬੋਲਦਾ ਹੈ,

ਝੱਟ ਓਸਦੇ ਗਲੇ ਨੂੰ ਘੁਟਦੇ ਨੇ।

ਤਾਕਤ ਹਿੰਦ ਦੀ ਅੱਜ ਅਲੋਪ ਹੋਈ,
ਸਤ ਰਿਹਾ ਨਾ ਵੇਦ ਕੁਰਾਨ ਅੰਦਰ।
ਗਾਂਧੀ ਲੈਹਰ ਨੇ ਕੁਝ ਸਵਾਰਿਆ ਨਾ,
ਰਹੀ ਅਣਖ ਨਾ ਹਿੰਦੋਸਤਾਨ ਅੰਦਰ।

ਵਾਂਗ ਮੂਜੀਆਂ ਹੱਡ ਤੜੌਣ ਦੇਵੇ,
ਲੜਨ ਮਰਨ ਨੂੰ ਹੁੰਦਾ ਤਿਆਰ ਕੋਈ ਨਾ।
ਖੂਨ ਡੋਲਿਆ ਹਿੰਦ ਸਪੁੱਤਰਾਂ ਨੇ,
ਮੋਹਰੇ ਹੋ ਵੰਡਾਂਵਦਾ ਭਾਰ ਕੋਈ ਨਾ।
ਖੱਫਨ ਬੰਨ੍ਹ, ਸੀਸ ਧਰ ਤਲੀ ਉੱਤੇ,
ਸੂਰਾ ਗੱਜਦਾ ਰਣ ਵਿਚਕਾਰ ਕੋਈ ਨਾ।
ਧਾਹਾਂ ਮਾਰ ਪੁਕਾਰਦੀ ਹਿੰਦ ਮਾਤਾ,
"ਆਖੇ ਅੱਜ ਲੈਂਦਾ ਮੇਰੀ ਸਾਰ ਕੋਈ ਨਾ।

"ਮੁਖ ਫੇਰਿਆ ਪੀਰਾਂ ਪੈਗੰਬਰਾਂ ਨੇ,
ਪੈਦਾ ਹੋ ਗਿਆ ਅੱਜ ਸ਼ੈਤਾਨ ਅੰਦਰ।
ਜ਼ੁਲਮ ਦੇਖ ਕੇ ਮੁਖ ਛਪੌਣ ਸਾਰੇ,
ਰਹੀ ਅਣਖ ਨਾ ਹਿੰਦੋਸਤਾਨ ਅੰਦਰ।

ਰਾਜਗੁਰੂ ਦੀ ਰੂਹ ਪੁਕਾਰ ਆਖੇ,
"ਤੁਸਾਂ ਹਿੰਦੀਓ ਢੇਰੀਆਂ ਢਾਹੀਆਂ ਕਿਓਂ?
"ਸੁਖਦੇਵ ਦੇ ਹਾਣੀਓ ਉਠੋ ਜਲਦੀ,
ਫ਼ਰਜ਼ ਕਰੋ ਪੂਰਾ ਡੇਰਾਂ ਲਾਈਆਂ ਕਿਓਂ?
ਭਗਤ ਸਿੰਘ ਨੇ ਜਨਮ ਨੂੰ ਸਫਲ ਕੀਤਾ,
ਜੰਗ ਦੇਖ ਕੇ ਪੈਂਦੀਆਂ ਛਾਈਆਂ ਕਿਓਂ?
ਢੰਗ ਦੱਸਿਆ ਜੰਗ ਦਾ ਸਾਰਿਆਂ ਨੂੰ,
ਜਿੰਦਾਂ ਫਾਂਸੀਆਂ ਨਾਲ ਲਟਕਾਈਆਂ ਕਿਓਂ?

ਮਰਨਾ ਭਲਾ ਗ਼ੁਲਾਮੀ ਦੀ ਜ਼ਿੰਦਗੀ ਤੋਂ,
ਮਸ਼ਹੂਰ ਮਸਾਲ ਜਹਾਨ ਅੰਦਰ।
ਲੋਕੀਂ ਆਖਦੇ ਪਏ ਪੁਕਾਰ "ਜਾਚਕ",
ਰਹੀ ਅਣਖ ਨਾ ਹਿੰਦੋਸਤਾਨ ਅੰਦਰ।

# ਭਗਤ ਸਿੰਘ ਨੂੰ ਕਿਤੇ ਨਾ ਵਿਸਰ ਜਾਣਾ

ਅਗਿਆਤ

(ਅਰਜਨਟਾਈਨਾ ਵਿੱਚ ਭਗਤ ਸਿੰਘ ਅਤੇ ਉਸਦੇ ਸਾਥੀਆਂ ਦੇ ਮਾਤਮੀ ਜੋੜ ਮੇਲੇ 'ਤੇ ਪੜ੍ਹੀ ਗਈ ਕਵਿਤਾ)

ਅਨ੍ਹੇਰ ਵਰਤਿਆ ਅੱਜ ਲਾਹੌਰ ਅੰਦਰ,
ਨੌਕਰਸ਼ਾਹੀ ਨੇ ਕੈਹਰ ਕਮਾ ਦਿੱਤਾ।
ਬਹੁਤ ਆਸ ਸੀ ਫੁੱਲਾਂ ਨੂੰ ਦੇਖਣੇ ਦੀ,
ਭੈੜੀ ਖ਼ਿਜ਼ਾਂ ਨੇ ਝੱਖੜ ਝੁਲਾ ਦਿੱਤਾ।
ਭਗਤ ਭਗਤ ਸੀ ਦੇਸ਼ ਸੀ ਭਗਤ ਪਿਆਰਾ,
ਸੁਖਦੇਵ ਨੇ ਮੁਲਕ ਜਗਾ ਦਿੱਤਾ।
ਪਿਆਰੇ ਰਾਜਗੁਰੂਆ ਕਰ ਕਮਾਲ ਦਿੱਤੀ,
ਸਬਕ ਗੱਭਰੂਆਂ ਤਾਈਂ ਸਿਖਲਾ ਦਿੱਤਾ।
ਹਾਏ! ਆਜ਼ਾਦੀ ਦੇ ਇਹਨਾਂ ਪ੍ਰਵਾਨਿਆਂ ਨੂੰ,
ਭੈੜੀ ਸ਼ਮਾਂ ਨੇ ਅੱਜ ਜਲਾ ਦਿੱਤਾ।
ਜ਼ਿਮੀਂ ਵੇਹਲ ਦੇਵੇ ਅਸੀਂ ਨਿਘਰ ਜਾਈਏ,
ਸਾਨੂੰ ਕਾਸ ਨੂੰ ਕੈਰ ਬਣਾ ਦਿੱਤਾ।
ਫਰੰਗੜਸ਼ਾਹੀ ਨੇ ਕੈਹਰ ਕਮਾ ਦਿੱਤਾ,
ਲੂਣ ਅੱਲਿਆਂ ਫੱਟਾਂ 'ਤੇ ਲਾ ਦਿੱਤਾ।
ਰਲੂ ਸ਼ਾਂਤੀ ਦਾ ਫਿਰਿਆ ਸੀ ਸਭ ਉੱਤੇ,
ਵਰਕਾ ਨਵਾਂ ਤਰੀਕ ਉਲਟਾ ਦਿੱਤਾ।

ਮਾਤਾ ਰੋਂਦੜੀ ਡੂੰਘੜੇ ਵੈਣ ਪਾ ਕੇ,
ਕੌਣ ਬੁੱਢੀ ਨੂੰ ਦੇਵੇਗਾ ਧੀਰ ਭਗਤਾ।
ਮਾਂ ਦੇ ਸੁਖਦੇਵਾ! ਪਿਆਰੇ ਰਾਜਗੁਰੂਆ!
ਓਏ ਸ਼ੇਰ ਮਰਦਾ ਬਲਬੀਰ ਭਗਤਾ।
ਦਾਸ ਵਿਛੜਿਆਂ ਅਜੇ ਨਾ ਦੇਰ ਹੋਈ,
ਸ਼ੇਰ ਦੱਤ ਨੂੰ ਪਈ ਜੰਜੀਰ ਭਗਤਾ।

ਭਾਈ ਦੱਤ ਦਾ ਅੱਜ ਕੀ ਹਾਲ ਹੋਸੀ,
ਜੀਹਦੇ ਵਿਛੜੇ ਤਿੰਨ ਅੱਜ ਵੀਰ ਭਗਤਾ।
ਸ਼ਾਂਤ ਰਸ ਕੀਤਾ ਇਰਵਨ ਜਿੱਤ ਲੀਤਾ,
ਬੰਬ ਦਿੱਤਾ ਸੀ ਛੱਤ ਤੋਂ ਚੀਰ ਭਗਤਾ।
ਇਰਵਨਸ਼ਾਹੀ ਦੇ ਕੰਨਾਂ ਨੂੰ ਖੋਲ੍ਹ ਦਿੱਤਾ,
ਤਾਰ ਗਈ ਸਮੁੰਦਰ ਨੂੰ ਚੀਰ ਭਗਤਾ।
ਜਾਰਜਸ਼ਾਹੀ ਦਾ ਤਖ਼ਤ ਕੰਬਾ ਦਿੱਤਾ,
ਜੇਹੜਾ ਸੁੱਤਾ ਸੀ ਗੂਹਰੜੀ ਨੀਂਦ ਭਗਤਾ।
ਪਿਆਰੇ ਸੁਖਦੇਵਾ! ਮਾਂ ਦੇ ਰਾਜਗੁਰੂਆ!
ਸਾਡੇ ਦੁਖੀਆਂ ਦੇ ਦਾਮਨਗੀਰ ਭਗਤਾ।

ਉੱਠੋ ਸ਼ੇਰ ਮਰਦੋ ਤੱਕ ਰਹੇ ਹੋ ਕੀ,
ਝੱਟ ਫੜ ਲਓ ਇਹਨਾਂ ਫਰੰਗੀਆਂ ਨੂੰ।
ਕਾਹਨੂੰ ਰੱਖੀਆਂ ਹੁਣ ਮਿਆਨ ਅੰਦਰ,
ਹੱਥ ਪਾ ਲਵੋ ਤੇਗਾਂ ਨੰਗੀਆਂ ਨੂੰ।
ਹੁਣ ਤਾਂ ਫੈਸਲਾ ਇਕਦੂ ਇੱਕ ਹੋਸੀ,
ਸਿੱਧੀਆਂ ਕਰ ਲਵੋ ਤੋਪਾਂ ਭੰਗੀਆਂ ਨੂੰ।
ਬੈਠੇ ਰਹਿਣ ਦੇਵੋ ਕੱਚ-ਖਿਆਲੀਆਂ ਨੂੰ,
ਅੰਧ ਵਿਸ਼ਵਾਸ ਦੇ ਮਜ਼ਬੀ ਢੰਗੀਆਂ ਨੂੰ।
ਊਚ ਨੀਚ ਦੇ ਖਿਆਲ ਨੂੰ ਦੂਰ ਕਰ ਕੇ,
ਘਰੀਂ ਰੈਹਣ ਦੇਵੋ ਭਰਮੀ ਬੰਦਿਆਂ ਨੂੰ।
ਪਿਆਰੇ ਭਗਤ ਦੇ ਨਾਅਰੇ ਨੂੰ ਯਾਦ ਰੱਖੋ,
ਹੋਕਾ ਜੱਗ ਦਿਓ ਗਜ ਪਤੰਗਿਆ ਨੂੰ।
ਸ਼ਮਾਂ ਤਿਆਰ ਹੈ ਜਨਮ ਨੂੰ ਸਫ਼ਲ ਕਰ ਲੋ,
ਮਿਲਣਾ ਹੈ ਜੇ ਇਹਨਾਂ ਪਤੰਗਿਆਂ ਨੂੰ।
ਭਗਤ ਸਿੰਘ ਨੂੰ ਕਿਤੇ ਨਾ ਵਿਸਰ ਜਾਣਾ,
ਰਾਜਗੁਰੂ ਸੁਖਦੇਵ ਫਾਂਸੀ ਟੰਗਿਆਂ ਨੂੰ।

# ਮੁਰਦਾ ਰੂਹ ਜਾਗੂ ਹਿੰਦੋਸਤਾਨ ਅੰਦਰ

ਨਾਸਤਕ

ਉਠ ਕਾਸਦਾ ਲੈ ਪੈਗਾਮ ਸਾਡਾ,
ਪ੍ਰੇਮ ਭੇਟ ਦੇਣਾ ਹਿੰਦ ਵਾਸੀਆਂ ਨੂੰ।
ਸਾਡੀ ਆਹ ਦੇ ਵਿੱਚ ਬਾਰੂਦ ਭਰਿਆ,
ਕਰਨਾ ਹਿੰਦ ਦੀ ਬੰਦ ਖਲਾਸੀਆਂ ਨੂੰ।
ਫੜੋ ਤੇਗ਼ ਤੇ ਕਰੋ ਦਰੇਗ ਨਾਹੀਂ,
ਨਹੀਂ ਮੰਨਣਾ ਸ਼ਾਂਤਮਈ ਝਾਸੀਆਂ ਨੂੰ।
ਇਰਵਨ ਗਾਂਧੀ ਦੀ ਦੋਸਤੀ ਕੇੜ ਚਾੜੇ,
ਰੱਸਾ ਵਟਿਆ ਸਾਡੀਆਂ ਫਾਂਸੀਆਂ ਨੂੰ।

ਸਾਡੀ ਮੇਹਨਤ ਮੁਸ਼ੱਕਤ ਕੁਰਬਾਨੀਆਂ ਨੂੰ,
ਖੇਡ ਵਿੱਚ ਨਾ ਕਿਤੇ ਭੁਲਾ ਦੇਣਾ।
ਧਾਰ ਗਦਰੀਓ ਰੂਪ ਪਤੰਗ ਵਾਲਾ,
ਸ਼ਮਾਂ ਗਦਰ ਦੇ ਵਿੱਚ ਜਲਾ ਦੇਣਾ।

ਇੱਧਰ ਚੜ੍ਹਣ ਫਾਂਸੀ ਉਧਰ ਸੁਲਾਹ ਹੋਵੇ,
ਐਸੇ ਲੀਡਰਾਂ ਨੂੰ ਸਾਡੀ ਸਲਾਮ ਹੋਵੇ।
ਬੇੜਾ ਕੌਮ ਦਾ ਉਹਨਾਂ ਕੀ ਪਾਰ ਕਰਨਾ,
ਗੱਲ ਗੱਲ ਦਾ ਜੋ ਗ਼ੁਲਾਮ ਹੋਵੇ।
ਕਦਰ ਕਰੇ ਨਾ ਜੋ ਬਹਾਦਰਾਂ ਦੀ,
ਸਾਰੇ ਜੱਗ ਦੇ ਵਿੱਚ ਬਦਨਾਮ ਹੋਵੇ।
ਗਦਰ ਨੌਜਵਾਨਾਂ ਨੂੰ ਖਬਰਦਾਰ ਕਰਦਾ,
ਇੱਜ਼ਤ ਕੌਮ ਦੀ ਪਈ ਨੀਲਾਮ ਹੋਵੇ।

ਵਾਦੇ ਕਰਨ ਤੇ ਫਿਰਨ ਦਰਵੇਸ਼ ਵੱਡੇ
ਮਗਰ ਲੱਗ ਕਿਓਂ ਉਹਨਾਂ ਦੇ ਝੱਟ ਮਰੀਏ।
ਲੋਹੜਾ! ਕੌਮ ਤੂੰ ਕਿਸ ਤਰ੍ਹਾਂ ਚੈਨ ਮਾਣੇਂ,
ਚਿੱਤ ਕਰਦਾ ਹੈ ਮੌਹਰਾ ਚੱਟ ਮਰੀਏ।

ਦੁਖੀ ਕੌਮ ਦੇ ਕਸ਼ਟ ਘਟੌਣ ਬਦਲੇ,
ਭਗਤ ਸਿੰਘ ਤੇ ਰਾਜਗੁਰੂ ਕੁਰਬਾਨ ਹੋ ਗਏ।
ਪੁਤਲੇ ਧਰਮ ਦੇ ਕੌਮ ਆਜ਼ਾਦੀ ਖਾਤਰ,
ਸੁਖਦੇਵ ਵੀ ਲਹੂ ਲੁਹਾਨ ਹੋ ਗਏ।
ਜੀਵਨ ਗਦਰੀਆਂ ਦੇ ਉੱਤੇ ਪਾ ਝਾਕੀ,
ਪਾ ਸ਼ਹੀਦੀਆਂ ਤੁਰਤ ਰਵਾਨ ਹੋ ਗਏ।
ਪ੍ਰਾਧੀਨ ਦਾ ਦੀਨ ਨਾ ਧਰਮ ਕੋਈ,
ਸੂਰੇ ਸੋਈ ਸ਼ਹੀਦ ਮੈਦਾਨ ਹੋ ਗਏ।

ਵਤਨ ਵਾਲਿਓ! ਅਸਾਂ'ਤੇ ਕੈਹਰ ਹੋਇਆ,
ਹੀਰੇ ਲਾਲ ਬੇਕੀਮਤੀ ਲੱਦ ਗਏ ਨੇ।
ਝੰਡਾ ਗਦਰ ਪਰੇਮ ਦਾ ਹੱਥ ਫੜ ਕੇ,
ਭਗਤ ਸਿੰਘ ਹੋਰੀਂ ਸਾਨੂੰ ਸੱਦ ਗਏ ਨੇ।

ਸਾਡੀ ਹਿੰਦ ਆਜ਼ਾਦ ਕਰੌਨ ਖਾਤਰ,
ਸ਼ਾਹਨਸ਼ਾਹੀ ਦੀ ਤਾਕਤ ਨੂੰ ਤੋੜ ਗਏ ਨੇ।
ਝੋਲੀ ਚੁਕਾਂ ਨੇ ਪਾਈ ਸੀ ਹਨੇਰਗਰਦੀ,
ਧੌਣਾਂ ਉਹਨਾਂ ਦੀਆਂ ਫੜ ਮਰੋੜ ਗਏ ਨੇ।
ਮਾਤਾ ਹਿੰਦ ਤੇ ਗਰਦ ਗੁਬਾਰ ਚੜ੍ਹਿਆ,
ਚਰਨ ਧੋਣ ਲਈ ਖੂਨ ਨਚੋੜ ਗਏ ਨੇ।
ਜਥੇਬੰਦੀ ਦੀ ਸੰਗਲੀ ਟੁੱਟ ਗਈ ਸੀ,
ਸੀਸ ਦੇ ਕੇ ਸੰਗਲੀ ਜੋੜ ਗਏ ਨੇ।

ਨੌਜਵਾਨ ਸ਼ਹੀਦਾਂ ਦੀ ਮੰਗ ਇਹੋ,
ਵਧੇ ਫੂਲੇ ਇਨਕਲਾਬ ਜਹਾਨ ਅੰਦਰ।
ਫਲ 'ਨਾਸਤਕ' ਖੂਨ ਦਾ ਖੂਨ ਹੋਸੀ,
ਮੁਰਦਾ ਰੂਹ ਜਾਗੂ ਹਿੰਦੋਸਤਾਨ ਅੰਦਰ।

# ਸ਼ੁਕਰ ਅਸਾਂ ਦਾ ਫ਼ਰਜ਼ ਅਦਾ ਹੋਇਆ

ਅਗਿਆਤ

(ਭਗਤ ਸਿੰਘ, ਰਾਜ ਗੁਰੂ, ਸੁਖਦੇਵ ਦਾ ਭਾਰਤ ਵਰਸ਼ ਨੂੰ ਫਾਂਸੀ ਦੇ ਤਖਤੇ ਤੋਂ ਆਖਰੀ ਪੈਗਾਮ)

ਲੈ ਨੀ ਅੱਮੀਏਂ ਅਸੀਂ ਤਿਆਰ ਬੈਠੇ,
ਸਾਡਾ ਆਖਰੀ ਅੱਜ ਸਲਾਮ ਤੈਨੂੰ।
ਰੈਹ ਗਏ ਭਾਂਬੜ ਦਿਲਾਂ ਦੇ ਦਿਲਾਂ ਅੰਦਰ,
ਛੱਡ ਚਲੇ ਹਾਂ ਮਾਤਾ ਗ਼ੁਲਾਮ ਤੈਨੂੰ।
ਆਪੋ ਵਾਰ ਦਿੱਤੇ ਕਈਆਂ ਸੂਰਿਆਂ ਨੇ,
ਅੜੀਏ ਕਰਨ ਬਦਲੇ ਨੇਕ ਨਾਮ ਤੈਨੂੰ।
ਭਾਰਤ ਮਾਤ ਨਿਕਰਮਣੇ ਭਾਗ ਤੇਰੇ!
ਕੈਹੰਦੇ ਗਏ ਨੇ ਏਹ ਕਲਾਮ ਤੈਨੂੰ॥

ਸਤਵੰਜੇ ਵਿੱਚ ਆਜ਼ਾਦੀ ਦਾ ਨਾਦ ਵੱਜਾ,
ਤੋੜਣ ਲਈ ਗ਼ੁਲਾਮੀ ਦੇ ਸੰਗਲਾਂ ਨੂੰ।
ਨਾਨੇ ਸਾਹਿਬ ਨੇ ਹੱਥੀਂ ਕਮਾਨ ਲੈ ਕੇ,
ਮਾਤ ਕਰ ਦਿੱਤਾ ਜੰਗੀ ਦੰਗਲਾਂ ਨੂੰ।
ਜਨਰਲ ਬਣੀ ਆ ਕੇ ਖੰਡਾ ਫੜ ਝਾਂਸੀ,
ਜੰਗਲ ਵਿੱਚ ਬਨਾਉਣ ਲਈ ਮੰਗਲ਼ਾਂ ਨੂੰ।
ਤਾਂਤੇ ਤੋਪੀਆ ਹੋਏ ਸ਼ਹੀਦ ਉਥੇ,
ਭੁੱਖੇ ਮਰਦਿਆਂ ਦੇਖ ਕੇ ਕੰਗਲਾਂ ਨੂੰ॥

ਐਪਰ ਤੇਰੀਆਂ ਬੇੜੀਆਂ ਟੁੱਟੀਆਂ ਨਾ,
ਚਾਚਾ ਦੇਸ਼ ਪਰਦੇਸ਼ ਰੁਲਾ ਦਿੱਤਾ।
ਤੇਰੇ ਪ੍ਰੇਮ ਦੀ ਲਗਨ ਕਰਤਾਰ ਲੱਗੀ,
ਸਣੇ ਪਿੰਗਲੇ ਮਿੱਟੀ ਮਿਲਾ ਦਿੱਤਾ।
ਬੱਬਰ ਬੰਬ ਮਾਰੇ ਮਾਤਾ ਅਣਖ ਪਿੱਛੇ,
ਮੰਡਲ ਦਾਸ ਦੀ ਭੁੱਖ ਹਿਲਾ ਦਿੱਤਾ।
ਲੈ ਹੁਣ ਸੀਸ ਦੀ ਫੀਸ ਹਾਂ ਦੇਣ ਲੱਗੇ,

ਮਤੇ ਕਹੇਂ ਤੂੰ "ਮੈਨੂੰ ਭੁਲਾ ਦਿੱਤਾ"॥

ਵਿਦਾ ਕਰ ਸਾਨੂੰ ਪਿੱਛੋਂ ਹੋਰ ਆਉਣਗੇ,
ਜਾਗ ਪਏ ਨੇ ਮਾਤਾ ਜਵਾਨ ਮੁੰਡੇ।
ਨਹੀਂ ਹੋਣੀ ਆਸ਼ਕ ਬੁੱਢੇ ਨੀਂਗਰਾਂ ਤੇ,
ਵਰ ਲਿਆਉਣ ਉਹਨੂੰ ਪੈਹਲਵਾਨ ਮੁੰਡੇ।
ਧਰਤੀ ਜਾਊ ਛਿੜਕੀ ਖ਼ੂਨ ਡੋਲ੍ਹ ਤੇਰਾ,
ਮੇਟ ਦੇਣਗੇ ਕਾਲੇ ਨਿਸ਼ਾਨ ਮੁੰਡੇ।
ਰਾਤੋ ਰਾਤ ਪ੍ਰਾਧੀਨਤਾ ਨੱਸ ਜਾਊ,
ਜਦੋਂ ਫੜਨਗੇ ਹੱਥ ਕਮਾਨ ਮੁੰਡੇ॥

ਸ਼ੁਕਰ ਅਸਾਂ ਦਾ ਫ਼ਰਜ਼ ਅਦਾ ਹੋਇਆ,
ਜਾਂਦੀ ਵਾਰ ਅੱਜ ਹੱਸ ਕੇ ਤੋਰ ਮਾਤਾ।
ਤੇਰੇ ਪ੍ਰੇਮ ਬਦਲੇ ਅੜੀਏ ਮਿਲੇ ਹੂਟੇ,
ਗ਼ੈਰ ਕੈਹਣ ਸਾਨੂੰ ਖ਼ੂਨੀ ਚੋਰ ਮਾਤਾ।
ਅਸੀਂ ਤੁਰੇ ਜਾਂਦੇ ਤੇਰਾ ਰੱਬ ਬੇਲੀ,
ਬੁੱਢੇ ਪਾਉਣ ਐਵੇਂ ਫੋਕਾ ਸ਼ੋਰ ਮਾਤਾ।
ਲਾਹ ਦੇ ਆਸ ਉਮੈਦ ਹੁਣ ਕਾਂਗਰਸ ਦੀ,
ਖ਼ੂਨ ਡੋਲ੍ਹ ਸੇਵਾ ਕਰਸਨ ਹੋਰ ਮਾਤਾ॥

# 9. ਆਜ਼ਾਦੀ ਦੀ ਗੂੰਜ

(ਪਹਿਲਾਂ ਹੀ ਪੰਜਾਬ ਸਰਕਾਰ ਅਧਿਆਦੇਸ਼ ਨੰਬਰ 20011-ਜੇ., ਮਿਤੀ 7 ਅਗਸਤ 1923 ਦੁਆਰਾ ਜ਼ਬਤ)

ਕਿਤਾਬ ਨੰਬਰ 11 (1931 ਈਸਵੀ ਦਾ ਪ੍ਰਕਾਸ਼ਨ)

## ਸੁੱਕੇ ਲਵੋ ਨਾ ਐਵੇਂ ਹਟਕੋਰਿਆਂ ਨੂੰ

ਹਿੰਦ ਸੇਵਕ

ਕਰੋ ਕਾਇਮ ਸੁਰਤੀ ਬਣੋ ਸ਼ੇਰ ਮਰਦੋ,
ਐਮੇਂ ਪੁੱਟ ਬੈਠੇ ਕਿਉਂ ਭੋਰਿਆਂ ਨੂੰ।
ਛਾਲਾਂ ਮਾਰ ਕੇ ਵਿੱਚ ਮੈਦਾਨ ਆਵੋ,
ਲਾਂਭੇ ਸਿੱਟ ਕੇ ਬਾਣਿਆਂ ਕੋਰਿਆਂ ਨੂੰ।
ਝੋਲੀਚੁੱਕ, ਗ਼ਦਾਰ, ਬਦਜ਼ਾਤ ਗੀਦੀ,
ਮੱਥੇ ਜਾਣ ਟੇਕਣ ਮਾਨਸਖੋਰਿਆਂ ਨੂੰ।
ਬਦਲਾ ਭਗਤ ਸੁਖਦੇਵ ਦਾ ਲਵੋ ਜਲਦੀ,
ਸੁੱਕੇ ਲਵੋ ਨਾ ਐਵੇਂ ਹਟਕੋਰਿਆਂ ਨੂੰ।

ਕਿਤੇ ਰਹਿ ਨਾ ਜਾਣ ਜਲਾਦ ਸੁੱਕੇ,
ਸਾਡੇ ਮਾਰ ਕੇ ਗਦਰੀਆਂ ਛੋਰਿਆਂ ਨੂੰ।
ਵੱਜੋ ਵੈਰੀਆਂ ਦੀ ਛਾਤੀ ਬਾਣ ਬਣ ਕੇ,
ਪੌਡਰ ਵਿੱਚ ਮਿਲਾ ਦਿਓ ਸੋਰਿਆਂ ਨੂੰ।
ਬਦਲਾ ਭਗਤ ਕਰਤਾਰ ਦਾ ਲੈਣ ਖਾਤਰ,
ਕਰੋ ਮੋਰਚੇ ਆਪਣੇ ਭੋਰਿਆਂ ਨੂੰ।
ਹੱਥਾਂ ਬਾਝ ਕਰਾਰਿਆਂ 'ਹਿੰਦ ਸੇਵਕ',
ਵੈਰੀ ਜਾਣਦਾ ਕੀ ਨਿਹੋਰਿਆਂ ਨੂੰ।

# ਮੁਲਕ ਲਈ ਸ਼ਹੀਦੀਆਂ ਪਾਣ ਵਾਲੇ

ਅਗਿਆਤ

ਜਾ ਕੇ ਦੇਖੀਏ ਬਾਗ਼ ਦਿਆਂ ਬੂਟਿਆਂ ਨੂੰ,
ਪਤਾ ਦੇ ਰਹੇ ਓਹ ਜਹਾਨ ਸੰਦਾ।
ਕੋਈ ਹੋਇ ਬੱਡਾ ਕੰਮ ਆਉਂਦਾ ਹੈ,
ਕੋਈ ਮੈਹਕਦਾ ਛੋਟਾ ਹੀ ਜਿਵੇਂ ਚੰਬਾ।
ਬਿਰਛ ਹੈਣ ਗੇ ਕਈ ਅਜਿਹੇ ਓਥੇ,
ਕੰਮ ਦੇਣ ਨਾ ਚੰਗਾ ਤੇ ਨਾ ਮੰਦਾ।
ਛੋਟੇ ਬੂਟੇ ਹੀ ਸਮਝ ਲੋ ਇਹ ਤਿੰਨੇ,
ਰਾਜ ਗੁਰੂ, ਸੁਖਦੇਵ ਤੇ ਭਗਤ ਬੰਦਾ।

ਤਿੰਨੇ ਬੂਟੇ ਹੀ ਛੋਟੇ ਸਨ ਬਾਗ਼ ਅੰਦਰ,
ਛੇਤੀ ਮੈਹਕ ਕੇ ਛੇਤੀ ਕੁਮਲਾ ਗਏ ਨੇ।
ਸਾਰੇ ਸੁੱਟ ਕੇ ਬੂਟੜੀ ਮੈਹਕ ਵਾਲੀ,
ਸੁੱਤੇ ਹਿੰਦ ਨੂੰ ਅੱਜ ਜਗਾ ਗਏ ਨੇ।
ਆਇਆ ਸਾਇਮਨ ਲਾਠੀਆਂ ਪੈਣ ਸਿਰ 'ਤੇ,
ਰੱਖ ਜ਼ਬਤ ਨੂੰ ਸ਼ਾਨ ਵਿਖਾ ਗਏ ਨੇ।
ਜਿੰਦ ਮੁਲਕ ਪੁਰ ਵਾਰਨੀ ਕੰਮ ਚੰਗਾ,
ਨੌਜਵਾਨਾਂ ਨੂੰ ਇਹ ਸਿਖਲਾ ਗਏ ਨੇ।

ਲੱਖ ਵਾਰ ਸਦਕੜੇ ਗਦਰ ਤੇਰੇ,
ਉੱਚਾ ਤੂੰ ਤੇ ਉੱਚੀ ਹੈ ਸ਼ਾਨ ਤੇਰੀ।
ਤੇਰੇ ਸਾਹਮਣੇ ਹੀ ਕਸਮਾਂ ਚੁਕਦੇ ਹਾਂ,
ਮਿਲੇ ਫੇਰ ਨਾ ਸ਼ਾਇਦ ਕਮਾਨ ਤੇਰੀ।
ਤੂੰ ਹੁਣ ਹੌਸਲਾ ਰੱਖ ਕੇ ਜਾਹ ਭਾਈ,
ਬਦਲਾ ਲਵੇਗੀ ਕਦੀ ਸਨਤਾਨ ਤੇਰੀ।
ਲਿਖੀ ਗਈ ਅਨਾਰ ਦੀ ਕਲੀ 'ਤੇ ਹੈ,
ਖ਼ੂਨੀ ਰੰਗ ਅੰਦਰ ਦਾਸਤਾਨ ਤੇਰੀ।

ਹੁਕਮ ਨਹੀਂ ਸੀ ਅਸਾਂ ਨੂੰ ਪਾਰਟੀ ਦਾ,
ਨਹੀਂ ਤਾਂ ਹਾਲ ਦਾ ਹਾਲ ਉਡਾ ਦਿੰਦੇ।
ਵਿੱਚੇ ਕੌਮਘਾਤੀ ਵਿੱਚੇ ਜ਼ਾਲਮਾਂ ਨੂੰ,
ਨੌਕਰਸ਼ਾਹੀ ਦਾ ਫਸਤਾ ਮੁਕਾ ਦਿੰਦੇ।
ਬੇੜਾ ਗਰਕ ਕਰ ਦਿੰਦੇ ਫਰੰਗੀਆਂ ਦਾ,
ਨਾਲ ਇੱਟ ਦੇ ਇੱਟ ਬਜਾ ਦਿੰਦੇ।
ਬੱਧੇ ਹੋਏ ਹਾਂ ਪਾਰਟੀ ਹੁਕਮ ਅੰਦਰ,
ਨਹੀਂ ਤਾਂ ਆਪਣੀ ਸ਼ਾਨ ਵਿਖਾ ਦਿੰਦੇ।

ਬੰਬ ਸਿੱਟਿਆ ਵਿੱਚ ਅਸੈਂਬਲੀ ਦੇ,
ਕੰਨ ਜ਼ਾਲਮਾਂ ਖੜੇ ਕਰਾਣ ਦੇ ਲਈ।
ਨਹੀਂ ਮਾਰਿਆ ਅਜੇ ਪੋਲੀਸ ਅਫ਼ਸਰ,
ਬਦਲਾ ਕਿਸੇ ਸ਼ਹੀਦ ਦਾ ਲਾਹਣ ਦੇ ਲਈ।
ਕੀਤੀ ਭੁੱਖ ਹੜਤਾਲ ਸੀ ਜੇਲ੍ਹ ਅੰਦਰ,
ਓਥੇ ਆਪਣੀ ਈਨ੍ਹ ਮਨਾਣ ਦੇ ਲਈ।
ਸ਼ੇਰ ਵਾਂਗਰਾਂ ਗੱਜੇ ਸੀ ਜੱਜ ਅੱਗੇ,
ਰੋਅਬ ਆਪਣਾ ਓਥੇ ਬੈਠਾਣ ਦੇ ਲਈ।
ਗਾਨਾਂ ਬੰਨ੍ਹ ਕੇ ਹੱਥ ਨੂੰ ਮੌਤ ਵਾਲਾ,
ਚੱਲੇ ਹਾਂ ਆਜ਼ਾਦੀ ਵਿਆਹਣ ਦੇ ਲਈ।
ਛੇਤੀ ਮਿਲੇ ਫਾਂਸੀ ਮੁੜ ਕੇ ਜਨਮ ਲਈਏ,
ਭਾਰਤ ਮਾਤ ਆਜ਼ਾਦ ਕਰਾਣ ਦੇ ਲਈ।

ਪਿੱਛੇ ਰਹਿਣ ਆਜ਼ਾਦੀ ਦੀ ਜੰਗ ਵਿੱਚੋਂ,
ਜਿਹੜੇ ਮਾਰ ਘੁਰਾੜਿਆਂ ਸੌਣ ਵਾਲੇ।
ਉਹਨਾਂ ਦੇਸ਼ ਦੀ ਸੇਵਾ ਦਾ ਕੀ ਚਸਕਾ,
ਜੇਹੜੇ ਹੁੰਦੇ ਨੇ ਢੇਰੀਆਂ ਢੌਣ ਵਾਲੇ।
ਫਾਂਸੀ ਲਟਕਣਾ ਉਹਨਾਂ ਲਈ ਕੰਮ ਕੁੱਛ ਨਹੀਂ,
ਜਿਹੜੇ ਗੌਣ ਆਜ਼ਾਦੀ ਦਾ ਗੌਣ ਵਾਲੇ।
ਸਦਾ ਜੀਓਂਦੇ ਰਹਿਣਗੇ ਓਹ ਸਾਥੀ,
ਮੁਲਕ ਲਈ ਸ਼ਹੀਦੀਆਂ ਪੌਣ ਵਾਲੇ।

ਕਿਤਾਬ ਨੰਬਰ 12 (1931 ਈਸਵੀ ਦਾ ਪ੍ਰਕਾਸ਼ਨ)

# ਭਾਰਤ ਮਾਂ ਦੀ ਫ਼ਰਿਆਦ

ਹਿਤ ਸੇਵਕ

ਕੀਤੇ ਜ਼ਾਲਮਾਂ ਨੇ ਕਤਲ ਲਾਲ ਮੇਰੇ,
ਕਿਸੇ ਰੋਕਿਆ ਨਾ ਦੇ ਕੇ ਬਲੀਆਂ ਵੇ।
ਗੱਲੀਂ ਕੋਟ ਉਸਾਰਦੇ ਥੱਕਦੇ ਨਾ,
ਸਮਾਂ ਗਏ ਪਿੱਛੋਂ ਮਲੋਂ ਤਲੀਆਂ ਵੇ।
ਕੋਹੇ ਰਾਕਸ਼ਾਂ ਨੇ ਅੱਖੀਂ ਨੂਰ ਮੇਰੇ,
ਲਾਸ਼ਾਂ ਵਿੱਚ ਦਰਯਾਵਾਂ ਦੇ ਠੱਲੀਆਂ ਵੇ।
ਜਾਂਦੀ ਵਾਰ ਨਾ ਜਿਸ ਦੀਦਾਰ ਕੀਤਾ,
ਬੱਜਣ ਕਾਲਜੇ ਕਿਉਂ ਨਾ ਸੱਲੀਆਂ ਵੇ।
ਗਏ ਸੁੱਤਿਆਂ ਤਾਈਂ ਜਗਾ ਜੇਹੜੇ,
ਗਏ ਖੋਲ੍ਹ ਮਕਾਰਾਂ ਦੀਆਂ ਕਲੀਆਂ ਵੇ।
ਉਹਨਾਂ ਵਾਸਤੇ ਤੁਸਾਂ ਸੰਵਾਰਿਆ ਕੀ,
ਖਾਲੀ ਅਰਜ਼ੀਆਂ ਹੀ ਲਿਖ ਘੱਲੀਆਂ ਵੇ।
ਵੈਰੀ ਜਾਣਦਾ ਕੀ ਰੈਜ਼ੋਲੂਸ਼ਨਾਂ ਨੂੰ,
ਜਿੱਚਰ ਪੁੱਠੀਆਂ ਲੈਹਣ ਨਾ ਖੱਲੀਆਂ ਵੇ।
ਮੇਰੇ ਬਾਂਕਿਆਂ ਜੇਡਤੀ ਉਮਰ ਹੋਵੇ,
ਟੰਗੇ ਜਾਣ ਫਾਂਸੀ ਵਿੱਚ ਗਲੀਆਂ ਵੇ।
ਤਾਂ ਫਿਰ ਆਖਸਾਂ ਮੈਂ ਸਪੁੱਤੜੀ ਹਾਂ,
ਕਰੇ ਨਾਲ ਕੇਹੜਾ ਮੇਰੇ ਛੱਲੀਆਂ ਵੇ।
ਹੁਣ ਤੱਕ ਡੰਡਿਓਂ ਬਿਨਾਂ ਭੀ ਜੱਗ ਉੱਤੇ,
ਕਿਤੇ ਦੱਸੋ ਅਨੀਤੀਆਂ ਟੱਲੀਆਂ ਵੇ।
ਹਾੜ੍ਹੇ ਨਾਲ ਕਸੈਣਾ ਤੋਂ ਰੈਹਮ ਭਾਲੋਂ,
ਖ਼ੂਨ ਪੀ ਪੀ ਜੇਹੜੀਆਂ ਪੱਲੀਆਂ ਵੇ।
ਐਪਰ ਦਿਸਦੀ ਚਾਲ ਅਵੱਲੜੀ ਏਹ,
ਰੋਵਾਂ ਵਾਸਤੇ ਕੀਹਦੇ ਪਾ ਕੇ ਪੱਲੀਆਂ ਵੇ।
ਮਿਲੀ ਰਮਜ਼ ਜਾਂ ਦੋਸਤਾਂ ਦੋਸਤਾਂ ਦੀ,

ਕਾਰੀ ਜਿਗਰ ਉੱਤੇ ਛੁਰੀਆਂ ਚੱਲੀਆਂ ਵੇ।
'ਹਿੰਦ ਸੇਵਕਾ' ਪਾਲਣਾ ਪਰਣ ਔਖਾ,
ਗੱਲਾਂ ਕਰਨੀਆਂ ਢੇਰ ਸੌਖੱਲੀਆਂ ਵੇ।

ਬਚਨ ਆਪ ਦੇ ਸੱਤ ਨੇ ਸੱਤ ਮਾਤਾ,
ਨਹੀਂ ਅਰਜ਼ੀਆਂ ਨਾਲ ਆਜ਼ਾਦ ਹੋਣਾ।
ਬਦਲਾ ਜਾਨ ਦਾ ਜਾਨ ਦੇ ਨਾਲ ਕੈਂਹਦੇ,
ਮਿੰਨਤਾਂ ਨਾਲ ਨਾ ਰਾਸ ਸਯਾਦ ਹੋਣਾ।
ਕਰ ਦੇਖੀਆਂ ਕੁੱਲ ਅਜ਼ਮਾਇਸ਼ਾਂ ਨੇ,
ਬਾਕੀ ਰਿਹਾ ਕੀ ਹੋਰ ਬਰਬਾਦ ਹੋਣਾ।
ਬਿਨਾਂ ਗਦਰ ਨਹੀਂ ਸਰੇਗਾ 'ਹਿੰਦ ਸੇਵਕ',
ਸਿੱਧਾ ਐਮੇਂ ਨਹੀਂ ਨਾਮੁਰਾਦ ਹੋਣਾ।

# 10. ਦੁੱਖੀ ਦੁਨੀਆ

ਕਰਤਾਰ ਸਿੰਘ 'ਕਰਤਾਰ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 4197 ਐੱਸ.ਡੀ. ਐੱਸ. ਬੀ., ਮਿਤੀ 20 ਮਾਰਚ 1938 ਦੁਆਰਾ ਜ਼ਬਤ)

## ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ

ਸੀ ਕੌਮ ਦਾ ਗਮਖਾਰ ਤਾਂ ਸਰਦਾਰ ਭਗਤ ਸਿੰਘ,
ਹੋਇਆ ਮੁਲਕ ਤੋਂ ਨਸਾਰ ਤਾਂ ਸਰਦਾਰ ਭਗਤ ਸਿੰਘ,
ਦੇਸ਼ ਸੇਵਾ ਵਾਸਤੇ ਸਿਰ ਸੀ ਕਟਾ ਲਿਆ,
ਮੂੰਹੋਂ ਨਾ ਕੀਤਾ ਉਫ਼ ਦਾ ਇਜ਼ਹਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਦੇਸ਼ ਪਿੱਛੇ ਤਿੱਖੀ ਸੂਲੀ ਉੱਤੇ ਚੜ੍ਹ ਕੇ,
ਭਾਂਬੜ ਜ਼ੁਲਮ ਵਾਲੇ ਵਿੱਚ ਸੜ ਕੇ,
ਸ਼ਹੀਦਾਂ ਵਾਲੀ ਕਤਲਗਾਹ ਵਿੱਚ ਵੜ ਕੇ,
ਸੀਸ ਦਿੱਤਾ ਆਪਣਾ ਸੀ ਵਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਰੱਖਿਆ ਨ ਦਿਲ ਵਿੱਚ ਖੌਫ ਮਰਨ ਦਾ,
ਸੀ ਖਿਆਲ ਇੱਕ ਹਿੰਦ ਨੂੰ ਆਜ਼ਾਦ ਕਰਨ ਦਾ,
ਤੇ ਦਾਮਨ ਸ਼ਹਾਦਤ ਦੇ ਨਾਲ ਭਰਨ ਦਾ,
ਇਹਾ ਲੈ ਖਿਆਲ ਹੋਯਾ ਤਯਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਘਰ ਛੱਡ ਜਿਹਲ ਨੂੰ ਖ਼ਾਨਾ ਬਣਾ ਲਿਆ,
ਬਲਿਹਾਰ ਤੇਰੇ ਹੌਸਲੇ ਤੋਂ ਕਰਮਾਂ ਵਾਲਿਆ,

ਵਤਨ ਲਈ ਫਾਂਸੀ ਦਾ ਗਲ ਰੱਸਾ ਪਾ ਲਿਆ,
ਹੱਦੋਂ ਵੱਧ ਕੀਤਾ ਉਪਕਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਹਿੰਦ ਨੂੰ ਗ਼ੁਲਾਮ ਜਦੋਂ ਤੂੰ ਤਕਾਇਆ ਸੀ,
ਸੀਸ ਵਾਰ ਸਿਰੋਂ ਤੂੰ ਫ਼ਰਜ਼ ਲਾਹਿਆ ਸੀ,
ਮੁਲਕ ਨੂੰ ਸ਼ਹੀਦੀਆਂ ਦਾ ਰਾਹ ਵਿਖਾਇਆ ਸੀ,
ਤੈਥੋਂ ਲੱਖ ਵਾਰ ਬਲਿਹਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਕੀਤਾ ਜੋ ਤੂੰ ਕੰਮ ਨਹੀਂ ਕਦੇ ਭੀ ਭੁੱਲਣਾ,
ਸਾਡੇ ਪਿੱਛੇ ਤੇਰਾ ਜੇਹਲਾਂ ਵਿੱਚ ਰੁਲਣਾ,
ਹਿੰਦੀਆਂ ਦੇ ਲਈ ਤੇਰਾ ਖ਼ੂਨ ਡੁੱਲ੍ਹਣਾ,
ਯਾਦ ਤੇਰੀ ਆਵੇ ਬਾਰ ਬਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਤੇਰੀ ਹਰ ਚਾਲ ਕਾਬਲੇ ਕਦਰ ਹੈ,
ਤੇਰੀ ਹਿੰਮਤ ਉੱਤੇ ਸਾਨੂੰ ਬਜਾ ਫਖ਼ਰ ਹੈ,
ਨਾਮ ਤੇਰਾ ਰੌਸ਼ਨ ਸ਼ਮਸ਼ੋ ਕਮਰ ਹੈ,
ਕਾਇਮ ਜਦੋਂ ਤੀਕ ਸੰਸਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਕੀਤਾ ਜੋ ਤੂੰ ਕੰਮ ਨਹੀਂ ਕਿਸੇ ਤੋਂ ਲੁਕਿਆ,
ਦੇਸ਼ ਸੇਵਾ ਕਰਦਿਆਂ ਸਰੀਰ ਮੁੱਕਿਆ,
ਕਿਹੜਾ ਹੈ ਉਹ ਸਿਰ ਜੋ ਤੈਨੂੰ ਨਹੀਂ ਝੁੱਕਿਆ,
ਸਿਜਦਾ ਤੈਨੂੰ ਕੀਤਾ ਏ ਨਰ ਨਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਤੈਨੂੰ ਦੁਨੀਆ ਤੋਂ ਜੇ ਕੋਈ ਚਾਹੇ ਮਿਟਾਵਣਾ,
ਮਿਟਣਾ ਨਹੀਂ ਤੂੰ ਓਸ ਮਿਟ ਜਾਵਣਾ,
ਨਾਮ ਤੇਰੇ ਦੁਨੀਆ 'ਤੇ ਸ਼ੁਹਰਤ ਪਾਵਣਾ,
ਮਿਟਣਾ ਨਹੀਂ ਕਦੇ ਜੀਣਹਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਆਜ਼ਾਦੀ ਵਾਲੀ ਹਵਾ ਦੇ ਜਦ ਬੁੱਲੇ ਵਗਣਗੇ,
ਤੇਰੀ ਚਿਤਾ ਵਾਲੀ ਜਗ੍ਹਾ ਮੇਲੇ ਲੱਗਣਗੇ,
ਘਿਓ ਵਾਲੇ ਦੀਵੇ ਉਸ ਥਾਂ 'ਤੇ ਜਗਣਗੇ,
ਪੂਜਾ ਤੇਰੀ ਹੋਸੀ ਨਾਲ ਪਿਆਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਜਦੋਂ ਹਿੰਦੁਸਤਾਨੀ ਹੋ ਆਜ਼ਾਦ ਜਾਣਗੇ,
ਤੇਰੀ ਮੜ੍ਹੀ ਉੱਤੇ ਫੁੱਲ ਜਾ ਚੜ੍ਹਾਣਗੇ,
'ਭਗਤ ਸਿੰਘ ਜ਼ਿੰਦਾਬਾਦ' ਦੇ ਨਾਅਰੇ ਲਾਣਗੇ,
ਸੁਣੇਂਗਾ ਪਿਆ ਸਾਰਾ ਸੰਸਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

ਰੱਬਾ ਹੈ ਇਹਾ ਬੇਨਤੀ ਸਾਨੂੰ ਆਜ਼ਾਦ ਕਰ,
ਸ਼ਕਤ ਦਿਲਾਂ ਅੰਦਰ ਦੇਸ਼ ਸੇਵਾ ਕਰਨੀ ਭਰ,
ਝੰਡਾ 'ਕਰਤਾਰ' ਏਕਤਾ ਦਾ ਜਾਏ ਲਹਿਰ,
ਮਨਾਈਏ ਹਰ ਸਾਲ ਪਏ ਤਿਹਵਾਰ ਭਗਤ ਸਿੰਘ।
ਵਾਹ ਜੀ ਵਾਹ! ਸੋਹਣੇ ਸਰਦਾਰ ਭਗਤ ਸਿੰਘ।

# 11. ਆਜ਼ਾਦੀ ਕੇ ਤਰਾਨੇ ਉਰਫ ਜਜ਼ਬਾਤੇ ਅਮਰ

(ਇਸ ਰਚਨਾ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਸ਼ਹੀਦਾਨੇ ਵਤਨ ਕੀ ਯਾਦ

ਅਲੀ

ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।
ਹੱਕੇ ਖਿਦਮਤ ਕੌਮ ਮੁਲਕ ਵਾਲਾ
ਉਹ ਸਿਰ ਤੋਂ ਖੂਬ ਅਦਾ ਕਰ ਗਏ।

ਸਿਰ 'ਤੇ ਫ਼ਰਜ਼ ਜੋ ਆਪਨੇ ਚਾਇਆ ਸੀ
ਮਾਦਰੇ ਭਾਰਤ ਦੀ ਖਿਦਮਤ ਵਾਲਾ,
ਇਸ ਫ਼ਰਜ਼ ਨੂੰ ਸਿਰ ਤੋਂ ਸਿਰ ਦੇ ਕੇ
ਅਪਨੇ ਉਹ ਖੂਬ ਅਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਮੁਰਝਾ ਗਏ ਗੁਲਸ਼ਨ ਭਾਰਤ ਦੇ
ਤਿੰਨ ਸੌਂਪ ਗਏ ਫੁੱਲ ਖੁਸ਼ਬੂ ਅਪਨੀ
ਫੈਲਾ ਕੇ ਆਲਮ ਦੁਨੀਆ ਵਿੱਚ
ਫੁੱਲ ਹੋਣ ਦਾ ਹੱਕ ਅਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਛਾਵੇਂ ਹਿੰਦੂ ਮੁਸਲਮ ਬੈਠਣਗੇ
ਨਾਲੇ ਸਿੱਖ ਯਹੂਦੀ ਈਸਾਈ,
ਦੇ ਕੇ ਪਾਣੀ ਦੀ ਥਾਂ ਉਹ ਖੂਨ ਅਪਨਾ
ਕਾਇਮੇ ਸ਼ਜਰ ਅਜ਼ਾ ਕਰ ਗਏ।

ਸੁਖਦੇਵ, ਭਗਤ ਸਿੰਘ, ਰਾਜਗੁਰੂ।
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਜਿਵੇਂ ਬਦਨ ਉਹਨਾਂ ਦੇ ਹੋਏ ਟੁਕੜੇ
ਸਤਲੁਜ ਦੇ ਕਿਨਾਰੇ ਉਵੇਂ
ਭਾਰਤ ਦੀ ਜ਼ੰਜੀਰ ਗ਼ੁਲਾਮੀ ਦਾ
ਖ਼ੁਦ ਇੱਕ ਇੱਕ ਬੰਦ ਜੁਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਜ਼ਿੰਦਗੀ ਵਿੱਚ ਥੋੜ੍ਹੇ ਜਾਣਦੇ ਸਨ
ਸੁਖਦੇਵ, ਭਗਤ ਸਿੰਘ, ਰਾਜਗੁਰੂ,
ਮਰ ਕੇ ਉਹ ਰੌਸ਼ਨ ਨਾਮ ਅਪਨਾ
ਮਸ਼ਰਕ ਥੀਂ ਮਗਰਬ ਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਹਰ ਚਸ਼ਮ ਉਹਨਾਂ ਨੂੰ ਰੋਂਦਾ ਹੈ
ਹਰ ਦਿਲ ਟੁਕੜੇ ਹੈ ਵਿੱਚ ਗ਼ਮ ਦੇ,
ਭਾਵੇਂ ਮੰਨ ਗਏ ਉਹ ਦੂੱਤੀਆਂ ਤੋਂ
ਪਰ ਅਪਨਾ ਨਾਮ ਪੈਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

ਪੁੱਤਰ ਹੋਣ ਤੇ ਇਹੋ ਜਿਹੇ ਹੋਵਣ
ਜਿਵੇਂ ਰਾਜਗੁਰੂ ਸੁਖਦੇਵ ਭਗਤ ਸਿੰਘ,
ਜਿਹੜੇ ਖਾਤਰ ਵਤਨ ਆਜ਼ਾਦੀ ਦੇ
ਚੜ੍ਹ ਫਾਂਸੀ 'ਤੇ ਜਾਨ ਫਿਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

'ਅਲੀ' ਹਸ਼ਰ ਤੱਕ ਪਿਆ ਰੋਵੇਂਗਾ
ਕਰ ਯਾਦ ਭਗਤ ਸੁਖਦੇਵ ਰਾਜਗੁਰੂ,
ਉਹ ਮੁਲਕ 'ਤੇ ਕੁਰਬਾਨ ਹੋ ਗਏ
ਤੇ ਤੈਨੂੰ ਰੋਣ ਦਾ ਹਕ ਅਦਾ ਕਰ ਗਏ।
ਸੁਖਦੇਵ, ਭਗਤ ਸਿੰਘ, ਰਾਜਗੁਰੂ
ਚੜ੍ਹ ਫਾਂਸੀ ਤੇ ਜਾਨ ਫਿਦਾ ਕਰ ਗਏ।

# ਕੈਸਾ ਰੁਤਬਾ ਪਾਇਆ ਹੈ

ਅਗਿਆਤ

ਭਗਤ ਸਿੰਘ, ਸੁਖਦੇਵ, ਗੁਰੂ ਨੇ
ਕੈਸਾ ਰੁਤਬਾ ਪਾਇਆ ਏ।
ਕਰਕੇ ਭਾਰਤ ਨਾਲ ਪਿਆਰ
ਤਨ ਮਨ ਘੋਲ ਘੁਮਾਇਆ ਏ।

ਭਗਤ ਸਿੰਘ ਹੈ ਰਾਜ ਦੁਲਾਰਾ,
ਰਾਜਗੁਰੂ ਸੁਖਦੇਵ ਪਿਆਰਾ,
ਉਹਨਾਂ ਕੀਤਾ ਕੰਮ ਨਿਆਰਾ ਸਿਰ ਤੋਂ ਸੀਸ ਕਟਾਇਆ ਏ।
ਕਰਕੇ ਭਾਰਤ ਨਾਲ ਪਿਆਰ ਤਨ ਮਨ ਘੋਲ ਘੁਮਾਇਆ ਏ।

ਵਾਹ ਵਾਹ ਭਗਤ ਸਿੰਘ ਜੁਆਨ,
ਕੀਤੀ ਜਾਨ ਆਪਣੀ ਕੁਰਬਾਨ,
ਰਾਜ਼ਗੁਰੂ ਸੁਖਦੇਵ ਨੇ ਤਨ ਮਨ ਆਪਨਾ ਘੋਲ ਘੁਮਾਇਆ ਏ।
ਕਰਕੇ ਭਾਰਤ ਨਾਲ ਪਿਆਰ ਤਨ ਮਨ ਘੋਲ ਘੁਮਾਇਆ ਏ।

ਰੋਵੇ ਭਗਤ ਸਿੰਘ ਦੀ ਮਾਈ,
ਮੈਨੂੰ ਲਾਸ਼ ਹੱਥ ਨਾ ਆਈ
ਹਾਇ! ਹਾਇ!! ਜ਼ਾਲਮ ਏਹਨਾਂ ਫਿਰੰਗੀਆਂ ਕੇਡਾ ਜ਼ੁਲਮ ਕਮਾਇਆ ਏ।
ਭਗਤ ਸਿੰਘ, ਸੁਖਦੇਵ, ਗੁਰੂ ਨੇ ਕੈਸਾ ਰੁਤਬਾ ਪਾਇਆ ਏ।

ਭਗਤ ਸਿੰਘ ਦੀ ਚਿਤਾ ਬਨਾਈ,
ਉਹ ਵੀ ਜ਼ਾਲਮਾਂ ਪੁੱਟ ਗਰਾਈ,
ਤੈਨੂੰ ਸ਼ਰਮ ਜ਼ਰਾ ਨਾ ਆਈ ਕੇਡਾ ਕਹਿਰ ਕਮਾਇਆ ਏ।
ਭਗਤ ਸਿੰਘ, ਸੁਖਦੇਵ, ਗੁਰੂ ਨੇ ਕੈਸਾ ਰੁਤਬਾ ਪਾਇਆ ਏ।

ਸੋਹਣੇ ਮਾਪਿਆਂ ਦੇ ਪੁੱਤ ਲਾਲ,
ਰਲ ਗਏ ਖਾਸ ਸ਼ਹੀਦਾਂ ਨਾਲ,
ਭਾਰਤ ਮਾਤਾ ਹੋ ਖੁਸ਼ਹਾਲ ਲੈ ਵਿੱਚ ਗੋਦ ਬਿਠਾਇਆ ਏ।
ਭਗਤ ਸਿੰਘ, ਸੁਖਦੇਵ, ਗੁਰੂ ਨੇ ਕੈਸਾ ਰੁਤਬਾ ਪਾਇਆ ਏ।

# ਸ੍ਰੀ ਹਰੀ ਕਿਸ਼ਨ ਦੀ ਸ਼ਹੀਦੀ

23 ਦਸੰਬਰ 1930 ਨੂੰ ਪੰਜਾਬ ਪ੍ਰਾਂਤ ਦਾ ਅੰਗਰੇਜ਼ ਗਵਰਨਰ ਮਿਸਟਰ ਜਾਫਰੀ ਡੀ. ਮੌਂਟਮੋਰੇਸੀ ਪੰਜਾਬ ਯੂਨੀਵਰਸਿਟੀ, ਲਾਹੌਰ ਦੀ ਕਨਵੋਕੇਸ਼ਨ ਨੂੰ ਸੰਬੋਧਨ ਕਰਨ ਉਪਰੰਤ ਹਾਲ ਵਿੱਚੋਂ ਬਾਹਰ ਜਾਣ ਲੱਗਾ ਤਾਂ ਸਮਾਰੋਹ ਵਿਚ ਸ਼ਾਮਲ ਇੱਕ ਨੌਜੁਆਨ ਨੇ ਉਸ ਉੱਤੇ ਪਸਤੌਲ ਦੀ ਗੋਲੀ ਦਾਗ ਦਿੱਤੀ। ਜਦੋਂ ਜ਼ਖਮੀ ਗਵਰਨਰ ਨੂੰ ਚੁੱਕ ਕੇ ਨਾਲ ਦੇ ਕਮਰੇ ਵਿੱਚ ਲਿਜਾਇਆ ਜਾ ਰਿਹਾ ਸੀ ਤਾਂ ਗੋਲੀ ਚਲਾਉਣ ਵਾਲੇ ਨੂੰ ਪਕੜਣ ਲਈ ਪੁਲਿਸ ਇੰਸਪੈਕਟਰ ਚੰਨਣ ਸਿੰਘ ਅੱਗੇ ਵਧਿਆ ਜੋ ਸਿਰ ਵਿੱਚ ਗੋਲੀ ਵੱਜਣ ਕਾਰਨ ਮੌਕੇ ਉੱਤੇ ਹੀ ਦਮ ਤੋੜ ਗਿਆ। ਨੌਜੁਆਨ ਵੱਲੋਂ ਪਸਤੌਲ ਵਿੱਚ ਹੋਰ ਗੋਲੀਆਂ ਭਰੇ ਜਾਣ ਤੋਂ ਪਹਿਲਾਂ ਹੀ ਪੁਲਿਸ ਨੇ ਉਸ ਨੂੰ ਕਾਬੂ ਕਰ ਲਿਆ।

ਗਵਰਨਰ ਪੰਜਾਬ ਨੂੰ ਕਤਲ ਕਰਨ ਦੇ ਇਰਾਦੇ ਨਾਲ ਕਨਵੋਕੇਸ਼ਨ ਹਾਲ ਵਿੱਚ ਬੈਠਾ ਇਹ ਨੌਜੁਆਨ ਸੀ ਪਿਤਾ ਗੁਰਦਾਸ ਮੱਲ ਤਲਵਾੜ ਅਤੇ ਮਾਤਾ ਮਥਰੀ ਦੇਵੀ ਦੇ ਘਰ ਪਿੰਡ ਗਲਾਢੇਰ, ਜ਼ਿਲ੍ਹਾ ਮਰਦਾਨ, ਵਿੱਚ ਦਸੰਬਰ 1908 ਵਿੱਚ ਜਨਮਿਆ ਹਰੀ ਕਿਸ਼ਨ। ਉਹ ਭਾਵੇਂ ਬਹੁਤਾ ਪੜ੍ਹਿਆ ਲਿਖਿਆ ਨਹੀਂ ਸੀ ਪਰ ਦੇਸ਼ ਪਿਆਰ ਦੀ ਗੁੜਤੀ ਉਸ ਨੂੰ ਵਿਰਸੇ ਵਿੱਚੋਂ ਹੀ ਮਿਲੀ। ਉਸ ਦਾ ਪਿਤਾ ਕਾਂਗਰਸ ਪਾਰਟੀ ਵਿੱਚ ਸ਼ਾਮਲ ਸੀ ਅਤੇ ਵੱਡਾ ਭਰਾ ਭਗਤ ਰਾਮ ਲਾਲ ਕੁੜਤੀ ਲਹਿਰ ਦਾ ਕਾਰਕੁਨ। ਐਸੇ ਮਾਹੌਲ ਵਿੱਚ ਰਹਿੰਦਿਆਂ ਹਰੀ ਕਿਸ਼ਨ ਵੀ ਦੇਸ਼ ਲਈ ਕੁਝ ਕਰਨਾ ਲੋਚਦਾ ਸੀ। ਜਦੋਂ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੇ ਮੁਕੱਦਮੇ ਦੀਆਂ ਖ਼ਬਰਾਂ ਅਖ਼ਬਾਰਾਂ ਵਿੱਚ ਛਪਣ ਲੱਗੀਆਂ ਤਾਂ ਇਹਨਾਂ ਨੂੰ ਦਿਲਚਸਪੀ ਨਾਲ ਪੜ੍ਹਦਿਆਂ ਹਰੀ ਕਿਸ਼ਨ ਦੇ ਮਨ ਵਿੱਚ ਵੀ ਭਗਤ ਸਿੰਘ ਜੇਹਾ ਕੁਝ ਕਰ ਵਿਖਾਉਣ ਦੀ ਤਾਂਘ ਅੰਗੜਾਈ ਲੈਣ ਲੱਗੀ। ਜਦੋਂ ਇੱਕ ਇਨਕਲਾਬੀ ਚਮਨ ਲਾਲ ਨੇ ਉਸ ਨਾਲ ਗਵਰਨਰ ਪੰਜਾਬ ਨੂੰ ਮਾਰਨ ਦੀ ਗੱਲ ਸਾਂਝੀ ਕੀਤੀ ਤਾਂ ਹਰੀ ਕਿਸ਼ਨ, ਜੋ ਪਹਿਲਾਂ ਹੀ ਆਤਸ਼ੀ ਹਥਿਆਰ ਚਲਾਉਣ ਜਾਣਦਾ ਸੀ, ਨੇ ਇਹ ਕੰਮ ਕਰਨ ਲਈ ਆਪਣੇ ਆਪ 7 ਪੇਸ਼ ਕਰ ਦਿੱਤਾ। ਫਲਸਰੂਪ ਇੱਕ ਮੋਟੀ ਡਿਕਸ਼ਨਰੀ ਵਿੱਚ ਪਸਤੌਲ ਰੱਖਣ ਲਈ ਬਣਾਈ ਥਾਂ ਵਿੱਚ ਪਸਤੌਲ ਛੁਪਾ ਕੇ ਉਹ ਕਨਵੋਕੇਸ਼ਨ ਹਾਲ ਵਿੱਚ ਜਾ ਬੈਠਾ ਅਤੇ ਇਹ ਹਮਲਾ ਕਰਨ ਵਿੱਚ ਸਫਲ ਹੋਇਆ।

ਪੁਲਿਸ ਹਿਰਾਸਤ ਦੌਰਾਨ ਹਰੀ ਕਿਸ਼ਨ ਨੂੰ ਲਾਹੌਰ ਦੇ ਕਿਲ੍ਹੇ ਵਿੱਚ ਰੱਖ ਕੇ ਹਰ ਪ੍ਰਕਾਰ ਦੇ ਤਸੀਹੇ ਦਿੱਤੇ ਗਏ। ਸਰਕਾਰ ਨੇ ਉਸ ਦੇ ਮੁਕੱਦਮੇ ਦੀ ਸੁਣਵਾਈ ਲਈ

ਹੈਰਾਨੀਜਨਕ ਤੇਜ਼ੀ ਵਿਖਾਈ। ਸੈਸ਼ਨ ਜੱਜ ਨੇ 14 ਜਨਵਰੀ ਨੂੰ ਸਣਵਾਈ ਸ਼ੁਰੂ ਕੀਤੀ ਅਤੇ 26 ਜਨਵਰੀ ਨੂੰ ਉਸ ਨੂੰ ਫਾਂਸੀ ਦੀ ਸਜ਼ਾ ਸੁਣਾ ਦਿੱਤੀ ਗਈ। ਜੇਲ੍ਹ ਵਿੱਚ ਉਸ ਨੇ ਆਪਣੇ ਪ੍ਰੇਰਨਾ ਸਰੋਤ ਭਗਤ ਸਿੰਘ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ ਪਰ ਜੇਲ੍ਹ ਪ੍ਰਸ਼ਾਸਨ ਨੇ ਇਸ ਨੂੰ ਠੁਕਰਾ ਦਿੱਤਾ। ਨਤੀਜੇ ਵਜੋਂ ਆਪਣੀ ਮੰਗ ਮੰਨਵਾਉਣ ਲਈ ਉਸ ਨੇ ਭੁੱਖ ਹੜਤਾਲ ਸ਼ੁਰੂ ਕਰ ਦਿੱਤੀ। ਅਧਿਕਾਰੀ ਹਾਰ ਕੇ ਭਗਤ ਸਿੰਘ ਨੂੰ ਉਸ ਦੀ ਕੋਠੜੀ ਵਿੱਚ ਲੈ ਕੇ ਆਏ ਅਤੇ ਉਸ ਨੇ ਹੀ ਹਰੀ ਕਿਸ਼ਨ ਦੀ ਭੁੱਖ ਹੜਤਾਲ ਖੁਲਵਾਈ। ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਫਾਂਸੀ ਲਾਏ ਜਾਣ ਤੋਂ ਕੁਝ ਦਿਨ ਪਹਿਲਾਂ ਹਰੀ ਕਿਸ਼ਨ ਨੂੰ ਮੀਆਂਵਾਲੀ ਜੇਲ੍ਹ ਵਿੱਚ ਤਬਦੀਲ ਕੀਤਾ ਗਿਆ।

ਭਗਤ ਸਿੰਘ ਅਤੇ ਉਸ ਦੇ ਸਾਥੀ ਸਮਕਾਲੀ ਯੁਵਕ ਦੇਸ਼ ਭਗਤਾਂ ਦੀ ਲਾਸਾਨੀ ਕੁਰਬਾਨੀ ਤੋਂ ਉਹਨਾਂ ਜੇਹੀ ਕੁਰਬਾਨੀ ਕਰਨ ਦੀ ਭਾਵਨਾ ਨਾਲ ਪ੍ਰੇਰਿਤ ਹਰੀ ਕਿਸ਼ਨ ਨੇ ਆਪਣੇ ਘਰ ਵਾਲਿਆਂ ਨੂੰ ਅਪਣੀ ਆਖਰੀ ਇਛਾ ਇਹ ਦੱਸੀ ਕਿ ਉਸ ਦੀ ਮ੍ਰਿਤਕ ਦੇਹ ਦਾ ਸਸਕਾਰ ਵੀ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਦੇ ਸਸਕਾਰ ਦੀ ਜਗਾਹ ਹੁਸੈਨੀਵਾਲਾ ਵਿਖੇ ਕਰਕੇ ਉਸ ਦੇ ਫੁੱਲ ਵੀ ਦਰਿਆ ਸਤਲੁਜ ਵਿੱਚ ਜਲ ਪ੍ਰਵਾਹ ਕਰ ਦਿੱਤੇ ਜਾਣ ਪਰ ਸਰਕਾਰ ਨੇ ਹਰੀ ਕਿਸ਼ਨ ਨੂੰ ਫਾਂਸੀ ਦੇਣ ਉਪਰੰਤ ਮ੍ਰਿਤਕ ਦੇਹ ਵਾਰਸਾਂ ਦੇ ਹਵਾਲੇ ਕਰਨ ਦੀ ਥਾਂ ਆਪ ਹੀ ਜੇਲ੍ਹ ਦੇ ਪਿਛਵਾੜੇ ਉਸ ਦਾ ਸਸਕਾਰ ਕਰ ਦਿੱਤਾ ਅਤੇ ਫੁੱਲ ਚੁਗ ਕੇ ਦਰਿਆ ਸਿੰਧ ਵਿੱਚ ਵਹਾ ਕੇ ਉਸ ਦੀ ਇਹ ਆਖਰੀ ਇੱਛਾ ਵੀ ਪੂਰੀ ਨਾ ਹੋਣ ਦਿੱਤੀ। ਇਹ ਘਟਨਾ ਭਗਤ ਸਿੰਘ ਅਤੇ ਉਸ ਦੇ ਸਾਥੀਆਂ ਨੂੰ ਸ਼ਹੀਦ ਕੀਤੇ ਜਾਣ ਤੋਂ ਠੀਕ ਢਾਈ ਮਹੀਨੇ ਬਾਅਦ 9 ਜੂਨ 1931 ਨੂੰ ਵਾਪਰੀ। ਉਸ ਸਮੇਂ ਹਰੀ ਕਿਸ਼ਨ ਦੀ ਉਮਰ ਸਾਢੇ ਬਾਈ ਸਾਲ ਸੀ।

ਦੇਸ਼ ਭਗਤ ਕਵੀਆਂ ਨੇ ਜਨਤਾ ਨੂੰ ਦੇਸ਼ ਪਿਆਰ ਦਾ ਸੁਨੇਹਾ ਦੇਣ ਲਈ ਹਰੀ ਕਿਸ਼ਨ ਦੀ ਸ਼ਹੀਦੀ ਘਟਨਾ ਨੂੰ ਵੀ ਕਾਵਿ-ਰੂਪ ਦਿੱਤਾ ਅਤੇ ਇਹ ਕਵਿਤਾ ਵੀ ਅੰਗਰੇਜ਼ ਸਰਕਾਰ ਦੀ ਕ੍ਰੋਪੀ ਦਾ ਸ਼ਿਕਾਰ ਹੋਈ।

# ਸ੍ਰੀ ਹਰੀ ਕਿਸ਼ਨ ਦੀ ਸ਼ਹੀਦੀ ਬਾਰੇ ਕਵਿਤਾ

## 1. ਮਿਸਟਰ ਹਰੀ ਕਿਸ਼ਨ ਦੀ ਫਾਂਸੀ

ਭਗਵਾਨ ਸਿੰਘ ਚਾਵਲਾ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5994-ਪੀ. ਬੀ., ਮਿਤੀ 24 ਜੂਨ 1931 ਦੁਆਰਾ ਜ਼ਬਤ)

### ਵਿਰਲਾਪ ਭੈਣ

ਵੀਰਾ ਵੇ ਤੂੰ ਮੇਰਿਆ ਜਾਵੀਂ ਨਾ ਮੈਨੂੰ ਛੱਡ।
ਲੱਗਾ ਤੀਰ ਜੁਦਾਈ ਦਾ ਆਣ ਕਲੇਜੇ ਕੱਢ।

### ਭੈਣ ਭਰਾ ਦੇ ਸੁਆਲ ਜੁਆਬ

ਭੈਣ: ਆ ਮਿਲ ਵੀਰ ਪਿਆਰਿਆ, ਸਹਾਰੇ ਮੇਰੇ ਦਿਲ ਦੇ,
ਚੰਨ ਵੇ!
ਮੌਤ ਨੂੰ ਵਿਆਹ ਲਿਆਂਦਾ ਗਾਨਾ ਬੰਨ੍ਹ ਵੇ।
ਹਰੀ ਕਿਸ਼ਨ: ਅਸਾਂ ਹੱਸ ਹੱਸ ਮੌਤ ਵਿਆਹੀ, ਹੱਥੀਂ ਲਾ ਕੇ ਮਹਿੰਦੀ ਰੰਗਲੀ,
ਭੈਣਾਂ!
ਜਾਮ ਸ਼ਹਾਦਤ ਦਾ ਪੀ ਲੈਣਾ।
ਭੈਣ: ਤੇਰੀ ਫਾਂਸੀ ਨੇ ਜਗਾਈ ਦੁਨੀਆ, ਤੇ ਹਿੰਦੀਆਂ ਦੇ ਦਿਲ ਖਿਲ ਗਏ,
ਚੰਨ ਵੇ!
ਮੌਤ ਨੂੰ ਵਿਆਹ ਲਿਆਂਦਾ ਗਾਨਾ ਬੰਨ੍ਹ ਵੇ।
ਹਰੀ ਕਿਸ਼ਨ: ਸਾਡਾ ਕੰਮ ਹੈ ਸੇਵਾ ਕਮਾਵਣੀ, ਮਾਤਾ ਭਾਰਤ ਦੀ,
ਭੈਣਾਂ!
ਜਾਮ ਸ਼ਹਾਦਤ ਦਾ ਪੀ ਲੈਣਾ।
ਭੈਣ: ਦਿਲ ਖਿਲਿਆ ਗੁਲਾਬ ਫੁੱਲ ਵਾਂਗੂੰ, ਅੱਜ ਤੇਰੀ ਜੰਜ ਸੁਣ ਕੇ,

ਚੰਨ ਵੇ!
ਮੌਤ ਨੂੰ ਵਿਆਹ ਲਿਆਂਦਾ ਗਾਨਾ ਬੰਨ੍ਹ ਵੇ।

ਹਰੀ ਕਿਸ਼ਨ: ਅਸੀਂ ਫਾਂਸੀ ਨੂੰ ਸਮਝਦੇ ਹਾਸੀ, ਸਾਵਨ ਮਾਹ ਵਾਂਗੂੰ ਝੂਟ ਲਈ,
ਭੈਣਾਂ!
ਜਾਮ ਸ਼ਹਾਦਤ ਦਾ ਪੀ ਲੈਣਾ।

ਭੈਣ: ਮੇਰਾ ਮਨ ਤਨ ਠੰਢਾ ਹੋਇਆ, ਵੀਰ ਮੇਰਾ ਲੇਖੇ ਲਗਿਆ,
ਚੰਨ ਵੇ!
ਮੌਤ ਨੂੰ ਵਿਆਹ ਲਿਆਂਦਾ ਗਾਨਾ ਬੰਨ੍ਹ ਵੇ।

ਹਰੀ ਕਿਸ਼ਨ: ਅਸੀਂ ਕੱਟ ਕੇ ਜੰਜੀਰ ਵਿਖਾਣੀ, ਭਾਰਤ ਮਾਤਾ ਦੀ,
ਭੈਣਾਂ!
ਜਾਮ ਸ਼ਹਾਦਤ ਦਾ ਪੀ ਲੈਣਾ।

ਭੈਣ: ਮੇਰੇ ਸੋਹਣੇ ਵੀਰ ਪਿਆਰੇ, ਸਾਨੂੰ ਲੈ ਜਾ ਨਾਲ ਆਪਣੇ,
ਚੰਨ ਵੇ!
ਮੌਤ ਨੂੰ ਵਿਆਹ ਲਿਆਂਦਾ ਗਾਨਾ ਬੰਨ੍ਹ ਵੇ।

ਹਰੀ ਕਿਸ਼ਨ: ਨਾਲ ਆਉਣ ਦੀ ਲੋੜ ਨਾ ਕੋਈ, ਦੇਸ਼ ਨੂੰ ਆਜ਼ਾਦ ਕਰਨਾ,
ਭੈਣਾਂ!
ਜਾਮ ਸ਼ਹਾਦਤ ਦਾ ਪੀ ਲੈਣਾ।

## ਵਿਰਲਾਪ ਭਾਰਤ ਮਾਤਾ

ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਬੜਾ ਬੀਰਤਾ ਵਿੱਚ ਬਲਵਾਨ ਸੀ,
ਸਰੂ ਕੱਦ ਤੇ ਲੰਮਾ ਜੁਆਨ ਸੀ।
ਹਾਇ ! ਪਾਪੀਆਂ ਪਾਪ ਗੁਜ਼ਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਵੇ ਮੈਂ ਰੋ ਰੋ ਹਾਲ ਵੰਞਾਉਂਦੀ,
ਖ਼ੂਨ ਹੰਝੂਆਂ ਦੀ ਥਾਂ ਵਹਾਉਂਦੀ,
ਮਿਲ ਜਾ ਆਣ ਕੇ ਪੁੱਤਰ ਦੁਲਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,

ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਆਇਉਂ ਪੁੱਤਰਾ ਫਿਰ ਜਗਾਨ ਨੂੰ,
ਰੁੜ੍ਹਦਾ ਜਾਂਦਾ ਸੀ ਵਤਨ ਬਚਾਨ ਨੂੰ,
ਕੀਤਾ ਮੌਤ ਦਾ ਵਣਜ ਵਣਜਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਦੂਰੋਂ ਦੇਖੀ ਕੁੜੀ ਇੱਕ ਹਾਣ ਦੀ,
ਜੀਹਨੂੰ ਮੌਤ ਹੈ ਦੁਨੀਆ ਜਾਣਦੀ,
ਗਲ ਲੱਗਣ ਨੂੰ ਜੱਫਾ ਤੂੰ ਖਿਲਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਵੇ ਮੈਂ ਹੰਝੂਆਂ ਹਾਰ ਪਰੋਂਵਦੀ,
ਸਿਰ ਦੇ ਵਾਲ ਵੇ ਬੱਚਿਆ ਖੋਂਵਦੀ,
ਗੂੜ੍ਹੀ ਨੀਂਦ ਵਿੱਚ ਮੈਨੂੰ ਵਿਸਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਵੀਹਵੀਂ ਸਦੀ ਦਾ ਇਹ ਵੀਰ ਹੋਣਹਾਰ ਸੀ,
ਸਾਰੀ ਹਿੰਦ ਦਾ ਹਰੀ ਸਰਦਾਰ ਸੀ,
ਅੱਲੇ ਜ਼ਖਮਾਂ 'ਤੇ ਲੂਣ ਛਣਕਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਅਜੇ ਭਗਤ ਨੂੰ ਦਿਲੋਂ ਨਾ ਵਿਸਾਰਿਆ,
ਦੂਜਾ ਡੰਗ ਹੈ ਜ਼ਾਲਮਾਂ ਨੇ ਮਾਰਿਆ,
ਮੇਰੇ ਅੱਲੜੇ ਜਿਗਰ ਨੇ ਸਹਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਵੇ ਮੈਂ ਕਿਸਨੂੰ ਹਾਲ ਸੁਣਾਵਾਂ,

ਕੋਈ ਨਾ ਦਰਦੀ, ਦਰਦ ਵੰਡਾਵਾਂ,
ਸੋਈ ਸਮਝੇ ਮੇਰਾ ਸਿਰ ਮਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਮਾਤਾ ਧੰਨ ਹੈ ਜਿਸ ਨੇ ਜਾਇਆ,
ਵਾਹ ਵਾਹ ਆਪਣਾ ਫ਼ਰਜ਼ ਨਿਭਾਇਆ,
ਬੜਾ ਜ਼ਾਲਮਾਂ ਕਹਿਰ ਗੁਜ਼ਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।
ਆ ਜਾ, ਆ ਜਾ, ਨਾ ਜਾਵੀਂ ਨੱਠ ਕੇ,
ਮੰਦੇ ਹਾਲ ਨਾ ਜਾਵੀਂ ਸੱਟ ਕੇ,
ਮੈਂ ਤਾਂ ਰੋ ਰੋ ਹਾਲ ਗੁਜ਼ਾਰਿਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

ਮੇਰੇ ਸੱਲ ਸੀਨੇ ਵਿੱਚੋਂ ਉੱਠਦੇ,
ਜਿਹੜੇ ਜੜ੍ਹ ਜ਼ੁਲਮ ਦੀ ਪੁੱਟਦੇ,
ਚੰਗਾ ਲਾਈ ਇਹਨਾਂ ਨੂੰ ਚੰਗਾਰੀ ਆ,
ਹਰੀ ਕਿਸ਼ਨ ਅੱਖਾਂ ਦੇ ਤਾਰਿਆ,
ਤੈਨੂੰ ਜ਼ਾਲਮਾਂ ਫਾਂਸੀ 'ਤੇ ਚਾੜ੍ਹਿਆ।

# 2. ਸਰਹੱਦੀ ਸ਼ੇਰ

ਕਵੀ ਐਮ. ਐਸ. ਪੰਛੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14785 ਐੱਸ. ਬੀ., ਮਿਤੀ 16 ਜੁਲਾਈ 1931
ਦੁਆਰਾ ਜ਼ਬਤ)

## ਹਰੀ ਕਿਸ਼ਨ ਦੀ ਭੈਣ ਅਤੇ ਮਾਂ ਦੇ ਸੁਆਲ ਜੁਆਬ

ਭੈਣ: ਜਿਨ੍ਹਾਂ ਆਪਣੇ ਧਰਮ ਨਾ ਹਾਰੇ, ਦੁਨੀਆ 'ਚੋਂ ਜੱਸ ਖਟ ਗਏ,
ਅੰਮੀਏਂ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

ਮਾਂ: ਜਿਨ੍ਹਾਂ ਧੁਰੋਂ ਸੀ ਲਿਖਾਇਆ ਨਾਮ ਧਰਮੀ, ਧਰਮ ਤੋਂ ਜਿੰਦ ਵਾਰ
ਗਏ,
ਕਰਮੀ!
ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

ਭੈਣ: ਉਹ ਤਾਂ ਮਰਨੋਂ ਮੂਲ ਨਾ ਡਰਦੇ, ਜਿਨ੍ਹਾਂ ਨੂੰ ਐਸਾ ਚਾਅ ਚੜ੍ਹਿਆ,
ਅੰਮੀਏਂ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

ਮਾਂ: ਰਾਜਗੁਰੂ ਤੇ ਭਗਤ ਸਿੰਘ ਸ਼ੇਰ ਦਾ, ਨੀ ਹਾਲ ਸੁਣ ਸੁਖਦੇਵ ਦਾ,
ਕਰਮੀ!
ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

ਭੈਣ: ਅਸਾਂ ਹਿੰਦ ਦੀ ਆਜ਼ਾਦੀ ਲੈਣੀ, ਫਾਂਸੀ ਉੱਤੇ ਚੜ੍ਹ ਚੜ੍ਹ ਕੇ,
ਅੰਮੀਏਂ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

ਮਾਂ: ਨਾਅਰੇ ਮਾਰਦਾ ਭਗਤ ਸਿੰਘ ਪਿਆਰਾ, ਫਾਂਸੀ ਉੱਤੇ ਚੜ੍ਹਣ ਲੱਗਾ,
ਕਰਮੀ!
ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

ਭੈਣ: ਹਰੀ ਕਿਸ਼ਨ ਪਿਆਰਾ ਵੀਰ ਮੇਰਾ, ਜਾਂਦੀ ਵਾਰੀ ਆਖ ਗਿਆ,
ਅੰਮੀਏਂ!

ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

ਮਾਂ: ਅਸਾਂ ਜਾਨ ਦੇਸ਼ ਤੋਂ ਵਾਰੀ, ਹਿੰਦੀਓ ਨਾ ਭੁੱਲ ਜਾਵਣਾ,
ਕਰਮੀ!
ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

ਭੈਣ: ਜਿਨ੍ਹਾਂ ਮਾਰਿਆ ਹਰੀ ਕਿਸ਼ਨ ਮੇਰਾ, ਪਾਪੀਆਂ ਦਾ ਕੱਖ ਨਾ ਰਹੇ,
ਅੰਮੀਏਂ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

ਮਾਂ: ਸਾਡਾ ਭਗਤ ਸਿੰਘ ਨਹੀਂ ਛੱਡਿਆ, ਸਧਰ ਉਹਦੀ ਪੂਰੀ ਹੋ ਗਈ,
ਕਰਮੀ!
ਖੁਸ਼ੀ ਨਾਲ ਖੁਸ਼ ਹੋ ਮਰੇ ਲਾਲ ਧਰਮੀ।

ਭੈਣ: ਅਸਾਂ ਰੱਬ ਨੂੰ ਸੌਂਪਣਾ ਕੀਤੀ, ਪਿਆਰੇ ਵੀਰ ਆਪਣੇ ਦੀ,
ਅੰਮੀਏਂ!
ਨੀ ਧਰਮੀ ਲਾਲ ਪੁੱਤਰ ਨਿੱਤ ਜੰਮੀਏ।

## ਹਰੀ ਕਿਸ਼ਨ ਦਾ ਕਹਿਣਾ ਆਪਣੀ ਭੈਣ ਨੂੰ




ਹਿੰਦ ਵਾਲਾ ਦੇਖ ਕੇ ਬੁਰਾ ਹਵਾਲ ਨੀ,
ਦੁਖੀ ਹੋਇਆ ਭੈਣੇ ਮੇਰਾ ਵਾਲ ਵਾਲ ਨੀ।
ਹਿੰਦੀਆਂ ਦੀ ਸੁਣੇ ਨਾ ਕੋਈ ਪੁਕਾਰ ਨੀ,
ਫਾਂਸੀ ਉੱਤੇ ਚਾੜ੍ਹ ਚਾੜ੍ਹ ਦਿੱਤੇ ਮਾਰ ਨੀ।

ਹਾਲ ਦੇਖ ਹਿੰਦ ਦਾ ਤਰਸ ਆਇਆ ਨੀ,
ਦੁਖੀ ਹੋ ਕੇ ਸੀਸ ਮੈਂ ਤਲੀ ਟਿਕਾਇਆ ਨੀ।
ਇੱਕ ਸੀਸ ਲੱਗਿਆਂ ਆਜ਼ਾਦੀ ਮਿਲ ਜਾਏ,
ਹਿੰਦ ਵਾਲਾ ਬਾਗ਼ ਤੇ ਬਗੀਚਾ ਖਿਲ ਜਾਏ।

ਹਿੰਦ ਨੂੰ ਆਜ਼ਾਦ ਹੈ ਜ਼ਰੂਰ ਕਰਨਾ,
ਹੱਸ ਹੱਸ ਅਸਾਂ ਫਾਂਸੀ ਉੱਤੇ ਚੜ੍ਹਨਾ।
ਮੰਗ ਲਈ ਸ਼ਹੀਦੀ ਰਾਜਗੁਰੂ ਹੱਸ ਕੇ,
ਸੁਖਦੇਵ ਓਹਦੇ ਪਿੱਛੇ ਗਿਆ ਨੱਸ ਕੇ।

ਮੈਨੂੰ ਵੀ ਭਗਤ ਸਿੰਘ ਨੇ ਬੁਲਾਇਆ ਨੀ,
ਖੁਸ਼ੀ ਨਾਲ ਮੈਂ ਵੀ ਰੱਸਾ ਗਲ ਪਾਇਆ ਨੀ।

## ਭੈਣ ਦਾ ਰੁਦਨ

ਖੁਸ਼ੀ ਨਾਲ ਭੈਣ ਕਰਦੀ ਜੁਆਬ ਵੇ,
ਰਹਿਆ ਨਹੀਂ ਜ਼ਾਲਮਾਂ ਦਾ ਹੁਣ ਰਾਜ ਵੇ।
ਰੋਂਦੀ ਏ ਭੈਣ ਕਹਿੰਦੀ ਹੈ ਪੁਕਾਰ ਕੇ,
ਆਇਆ ਕੀ ਏ ਹੱਥ ਮੇਰਾ ਵੀਰ ਮਾਰ ਕੇ।

ਬਾਲਕ ਅੱਲੂੜ ਦਿੱਤਾ ਫਾਂਸੀ ਚਾੜ੍ਹ ਜੀ,
ਪਾਪੀਆਂ ਨੇ ਕੀਤੀ ਬੜੀ ਭੈੜੀ ਕਾਰ ਜੀ।
ਹੁੰਦੀ ਜੇ ਮੈਂ ਕੋਲ ਵੀਰ ਨਾਲ ਜਾਂਵਦੀ,
ਖੁਸ਼ੀ ਨਾਲ ਰੱਸਾ ਗਲ ਵਿੱਚ ਪਾਂਵਦੀ।

ਹੁੰਦੀ ਮੈਂ ਸ਼ਹੀਦ ਵੀਰ ਨਾਲ ਰਲ ਕੇ,
ਕਰਦੀ ਜੁਆਬ ਰੱਬ ਕੋਲ ਚੱਲ ਕੇ।

## ਭਰਾ ਦਾ ਦਿਲਾਸਾ

ਭੈਣੇ ਅੱਖੀਆਂ ਖੋਲ੍ਹ ਕੇ ਤੱਕ ਤੇ ਸਹੀ,
ਕੀਹਨੂੰ ਰੋ ਰੋ ਹਾਲ ਸੁਣਾਂਵਣੀ ਏ।
ਅਸੀਂ ਜਿਊਂਦੇ ਹਾਂ ਬੀਬੀਏ ਕੋਲ ਤੇਰੇ,
ਕਾਹਨੂੰ ਹੌਸਲਾ ਆਪਣਾ ਢਾਵਣੀ ਏਂ।
ਥੋੜ੍ਹੇ ਦਿਨਾਂ ਨੂੰ ਜ਼ੁਲਮ ਦੀ ਜੜ੍ਹ ਬੀਬੀ,
ਸਾਡੇ ਹਿੰਦ ਵਿੱਚੋਂ ਪੱਟੀ ਜਾਵਣੀ ਏਂ।
'ਪੰਛੀ' ਅਸਾਂ ਵੀ ਸੀਸ ਕੁਰਬਾਨ ਕਰਕੇ,
ਹਿੰਦੁਸਤਾਨ ਦੀ ਸ਼ਾਨ ਵਧਾਵਣੀ ਏਂ।

## ਭਾਰਤ ਮਾਤਾ ਦੀ ਪੁਕਾਰ

ਭਾਰਤ ਮਾਤਾ ਪੁਕਾਰਦੀ, 'ਲਾਲ ਮੇਰੇ'!
ਹੋ ਅੱਖੀਆਂ ਤੋਂ ਗਏ ਦੂਰ ਲੋਕੋ।
ਦਿੱਤਾ ਉਹਦੇ ਵਿਛੋੜੇ ਨੇ ਸਾੜ ਸੀਨਾ,
ਹੋਇਆ ਭੁੱਜ ਕੇ ਵਾਂਗ ਤੰਨੂਰ ਲੋਕੋ।
ਬੇਗੁਨਾਹ ਨੂੰ ਫਾਂਸੀ ਤੇ ਚਾੜ੍ਹ ਦੇਣਾ,
ਨਵਾਂ ਨਿਕਲਿਆ ਇਹ ਦਸਤੂਰ ਲੋਕੋ।
'ਪੰਛੀ' ਮੌਤ ਦੀ ਘੋੜੀ ਤੇ ਚੜ੍ਹੇ ਲੱਖਾਂ,
ਭਾਰਤ ਮਾਤਾ ਦੇ ਚਮਕਦੇ ਨੂਰ ਲੋਕ।

# 3. ਮਿਸਟਰ ਹਰੀ ਕਿਸ਼ਨ ਜੀ ਦੀ ਫਾਂਸੀ

ਇੰਦਰ ਸਿੰਘ ਮਸਕੀਨ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਮੂਲੀਅਤ ਇਸ ਦੇ ਜ਼ਬਤ ਹੋਣ ਦਾ ਪ੍ਰਮਾਣ ਹੈ।)

## ਗਵਰਨਰ ਪੰਜਾਬ ਤੇ ਹਰੀ ਕਿਸ਼ਨ ਦੇ ਸਵਾਲ ਜਵਾਬ

ਗਵਰਨਰ ਪੰਜਾਬ: ਤੈਨੂੰ ਖੌਫ਼ ਜ਼ਰਾ ਨਾ ਆਇਆ, ਤੂੰ ਚਲਾਈਆਂ ਗੋਲੀਆਂ।
ਤੂੰ ਇਹ ਕੀ ਕਹਿਰ ਕਮਾਇਆ,
ਤੈਨੂੰ ਖੌਫ਼ ਜ਼ਰਾ ਨਾ ਆਇਆ,
ਤੂੰ ਡਾਢਾ ਫਾਇਰ ਚਲਾਇਆ, ਜਿਉਂ ਖੇਡੇਂ ਹੋਲੀਆਂ।
ਤੈਨੂੰ ਖੌਫ਼ ਜ਼ਰਾ ਨਾ ਆਇਆ, ਤੂੰ ਚਲਾਈਆਂ ਗੋਲੀਆਂ।

ਹਰੀ ਕਿਸ਼ਨ : ਮੈਂ ਨਾ ਕੋਈ ਜ਼ੁਲਮ ਕਮਾਇਆ,
ਨਾ ਮੈਂ ਆਜਜ਼ ਕੋਈ ਦੁਖਾਇਆ,
ਇਹੋ ਖੜ੍ਹ ਕੇ ਹੈ ਸੁਣਾਇਆ,ਗੱਲ ਸੁਣਾਵਣ ਆਇਆ ਹਾਂ।
ਤੂੰ ਸੁੱਤਾ ਪਿਆ ਸੀ ਗਾਫਲ, ਮੈਂ ਜਗਾਵਣ ਆਇਆ ਹਾਂ।

ਗਵਰਨਰ ਪੰਜਾਬ: ਤੂੰ ਤਾੜੇ ਤਾੜ ਚਲਾਈਆਂ,
ਸੀਨੇ ਮੇਰੇ ਵਿੱਚ ਚੁਭਾਈਆਂ,
ਹੁਣ ਮੀਂਹ ਦੇ ਵਾਂਗ ਵਰ੍ਹਾਈਆਂ, ਜਿੰਦਾਂ ਸੱਭੇ ਡੋਲੀਆਂ।
ਤੈਨੂੰ ਖੌਫ਼ ਜ਼ਰਾ ਨਾ ਆਇਆ, ਤੂੰ ਚਲਾਈਆਂ ਗੋਲੀਆਂ।

ਹਰੀ ਕਿਸ਼ਨ : ਜਿਹੜੇ ਉਥੇ ਬੰਬ ਚਲਾਏ,
ਉਹ ਤੇ ਸੁੱਤੇ ਆਣ ਜਗਾਏ,
ਨਾ ਕੋਈ ਉਥੇ ਮਾਰ ਮੁਕਾਏ, ਸੱਗੋਂ ਜਗਾਵਣ ਆਇਆ ਹਾਂ।
ਤੂੰ ਸੁੱਤਾ ਪਿਆ ਸੀ ਗਾਫ਼ਲ, ਮੈਂ ਜਗਾਵਣ ਆਇਆ ਹਾਂ।

ਗਵਰਨਰ ਪੰਜਾਬ: ਮੈਂ ਨਾ ਐਸਾ ਛੋੜਿਆ ਜਾਵਾਂ,
ਤੈਨੂੰ ਫਾਂਸੀ ਹੁਕਮ ਸੁਣਾਵਾਂ,

ਤੈਨੂੰ ਉਹਨਾਂ ਕੋਲ ਪੁਚਾਵਾਂ, ਜਿਨ੍ਹਾਂ ਦੀਆਂ ਗੱਲਾਂ ਖੋਲ੍ਹੀਆਂ।
ਤੈਨੂੰ ਖ਼ੌਫ਼ ਜ਼ਰਾ ਨਾ ਆਇਆ, ਤੂੰ ਚਲਾਈਆਂ ਗੋਲੀਆਂ।

ਹਰੀ ਕਿਸ਼ਨ: ਹੁਣ ਮੈਂ ਇਨਕਲਾਬ ਬੁਲਾਵਾਂ,
ਰੱਸਾ ਆਪਣੇ ਗਲ ਵਿਚ ਪਾਵਾਂ,
ਨਾਲੇ ਸਭ ਨੂੰ ਸੀਸ ਝੁਕਾਵਾਂ, ਜਿੰਦ ਘੁਮਾਵਣ ਆਇਆ ਹਾਂ।
ਤੂੰ ਸੁੱਤਾ ਪਿਆ ਸੀ ਗ਼ਾਫ਼ਲ, ਮੈਂ ਜਗਾਵਣ ਆਇਆ ਹਾਂ।

## ਮਿਸਟਰ ਹਰੀ ਕਿਸ਼ਨ ਅਤੇ ਉਸ ਦੀ ਮਾਂ ਦੇ ਸਵਾਲ ਜਵਾਬ

ਮਾਂ: ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।
ਬੱਚਾ ਕਿਉਂ ਇੱਥੇ ਟੁਰ ਆਇਆ,
ਕਿਉਂ ਇਸ 'ਤੇ ਫਾਇਰ ਚਲਾਇਆ,
ਕਿਉਂ ਮਾਂ ਤੱਤੀ ਨੂੰ ਤਾਇਆ, ਕੀਤਾ ਮੰਦੜਾ ਹੀ ਹਾਲ,
ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਹਰੀ ਕਿਸ਼ਨ: ਤੂੰ ਸੁਣ ਮੇਰੀ ਮਾਤ ਪਿਆਰੀ,
ਜਿੰਦ ਜਾਣੀ ਅੰਤ ਨੂੰ ਮਾਰੀ,
ਚੰਗੇ ਭਾਗ ਵਤਨ ਤੋਂ ਵਾਰੀ, ਜਗਿਆ ਸੁੰਦਰ ਚਰਾਗ,
ਮਾਤਾ ਮੇਰੀ ਪਿਆਰੀਏ ਤੇਰੇ ਚੰਗੇ ਨੇ ਭਾਗ।

ਮਾਂ: ਵੇ ਇਹ ਕੀ ਆਖ ਸੁਣਾਇਆ,
ਸਗੋਂ ਹੋਰ ਤੱਤੀ ਨੂੰ ਤਾਇਆ,
ਤੈਨੂੰ ਤਰਸ ਜ਼ਰਾ ਨਾ ਆਇਆ, ਕੀਤਾ ਡਾਢਾ ਬੇਹਾਲ,
ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਹਰੀ ਕਿਸ਼ਨ: ਦੁਖੀ ਦੇਸ਼ ਨੂੰ ਬਚਾਣਾ,
ਸਿਰ ਸੂਰੇ ਨੇ ਲਗਾਣਾ,
ਕੀਮਾ ਕੀਮਾ ਹੋ ਜਾਣਾ, ਗਾਉਣਾ ਵਤਨ ਦਾ ਰਾਗ,
ਮਾਤਾ ਮੇਰੀ ਪਿਆਰੀਏ ਤੇਰੇ ਚੰਗੇ ਨੇ ਭਾਗ।

ਮਾਂ: ਸੋਹਣੀ ਤੋਤਲੀ ਜ਼ਬਾਨ,
ਮੇਰੇ ਖਿੱਚ ਲੇ ਪਰਾਨ,
ਤੂੰ ਬਾਲ ਸੀ ਨਿਦਾਨ, ਅਜੇ ਰਹੀ ਸਾਂ ਪਾਲ,

ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਹਰੀ ਕਿਸ਼ਨ: ਮਾਤਾ ਛੋਟਾ ਕੀ ਸੁਣਾਵੇ,
ਅੰਤ ਮੌਤ ਸਭ ਨੂੰ ਖਾਵੇ,
ਕਿਹੜਾ ਉੱਥੋਂ ਜਾ ਛੁਡਾਵੇ, ਚੱਕੇ ਬਾਗ਼ਾਂ ਦੇ ਬਾਗ਼,
ਮਾਤਾ ਮੇਰੀ ਪਿਆਰੀਏ ਤੇਰੇ ਚੰਗੇ ਨੇ ਭਾਗ।

ਮਾਂ: ਬੱਚਾ ਕਰਨੈਂ ਕੀ ਗੱਲੀਂ,
ਮੈਂ ਤਾਂ ਹੋ ਗਈ ਆਂ ਝੱਲੀ,
ਮੈਂ ਭੀ ਤੇਰੇ ਸੰਗ ਚੱਲੀ, ਸੱਦਾ ਆ ਗਿਆ ਕਾਲ,
ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਹਰੀ ਕਿਸ਼ਨ: ਗੁਰੂ ਦਸਵੇਂ ਦਾ ਹਾਲ,
ਪੜ੍ਹ ਅੱਖਾਂ ਦੇ ਨਾਲ,
ਵਾਰੇ ਚਾਰੇ ਨੇ ਲਾਲ, ਗਾਉਂਦਾ ਖੁਸ਼ੀ ਦੇ ਰਾਗ,
ਮਾਤਾ ਮੇਰੀ ਪਿਆਰੀਏ ਤੇਰੇ ਚੰਗੇ ਨੇ ਭਾਗ।

ਮਾਂ: ਇਹ ਠੀਕ ਹੈ ਸੁਣਾਈ,
ਫਿਰ ਗਈ ਦੇਸ਼ 'ਚ ਦੁਹਾਈ,
ਕੀਤੀ ਤੂੰ ਭੀ ਉਹ ਕਮਾਈ, ਜਿਹੜੇ ਕਰ ਗਏ ਸੀ ਲਾਲ,
ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਹਰੀ ਕਿਸ਼ਨ: ਹੋਰ ਕਲ੍ਹ ਦੀ ਕਹਾਣੀ,
ਭਗਤ, ਰਾਜ, ਸੁੱਖ ਜਾਣੀ,
ਤੁਰ ਗਏ ਮੇਰੇ ਨੇ ਹਾਣੀ, ਗਾ ਆਜ਼ਾਦੀ ਦਾ ਰਾਗ,
ਮਾਤਾ ਮੇਰੀ ਪਿਆਰੀਏ ਤੇਰੇ ਚੰਗੇ ਨੇ ਭਾਗ।

ਮਾਂ: ਬੱਚਾ ਸੋਹਣਿਆ ਤੂੰ ਮੋਹਿਆ,
ਦੂਰ ਭਰਮ ਜੋ ਹੋਇਆ,
ਤੂੰ ਜਿਊਂਦਾ ਨਹੀਂ ਮੋਇਆ, ਘਾਲੀ ਜੀਹਨੇ ਇਹ ਘਾਲ,
ਜਾਂਦੀ ਵਾਰੀ ਬੱਚਾ ਵੇ ਲੱਗੀਂ ਸੀਨੇ ਦੇ ਨਾਲ।

ਦੋਹਰਾ: ਸੁਣ ਕੇ ਇਸ ਬਿਆਨ ਨੂੰ ਮਾਤਾ ਹੋਈ ਨਿਹਾਲ।
ਵਾਰਾਂ ਖਾਤਰ ਵਤਨ ਦੇ ਕਹਿੰਦੀ ਸਾਰੇ ਲਾਲ।
ਮਾਫੀ ਨਾ ਹੁਣ ਮੰਗਣੀ ਰਹਿਣਾ ਹੋ ਹੁਸ਼ਿਆਰ।
ਦਾਗ ਨਾ ਲਾਉਣਾ ਕੁੱਖ ਨੂੰ ਕਹਿੰਦੀ ਵਾਰੰਵਾਰ।
ਪਤਾ ਜਾਂ ਲੱਗਾ ਭੈਣ ਨੂੰ ਰੋਈ ਭੁੱਬਾਂ ਮਾਰ।
ਉੱਠ ਨੱਠੀ ਵੱਲ ਜੇਲ੍ਹ ਦੇ ਕਰਦੀ ਹਾਲ ਪੁਕਾਰ।

## ਭੈਣ ਅਤੇ ਭਰਾ ਦੇ ਸੁਆਲ ਜੁਆਬ

ਭੈਣ: ਕਿਉਂ ਜੀਤਾ ਸ਼ਹੀਦਾਂ ਖਾਲੀ ਮੌਤ ਨੂੰ ਵਿਆਹ ਕਰਕੇ,
ਵੀਰਾ!
ਹਾਰੋਂ ਟੁੱਟ ਚੱਲਿਆ ਇੱਕ ਹੀਰਾ।
ਹਰੀ ਕਿਸ਼ਨ: ਮੈਂ ਹੱਸ ਹੱਸ ਮੌਤ ਵਿਆਹਵਾਂ ਦੇਸ਼ ਦੀ ਆਜ਼ਾਦੀ ਤੋਂ,
ਭੈਣੇ!
ਹੂਟੇ ਵਤਨ ਪਿੱਛੇ ਹੁਣ ਲੈਣੇ।
ਭੈਣ: ਤੈਨੂੰ ਵਰਜ ਰਹੀ ਤੇਰੀ ਮਾਈ ਮੌਤ ਨੂੰ ਵਿਆਹ ਹੁਣ ਨਾ,
ਵੀਰਾ!
ਹਾਰੋਂ ਟੁੱਟ ਚੱਲਿਆ ਇੱਕ ਹੀਰਾ।
ਹਰੀ ਕਿਸ਼ਨ: ਏਥੇ ਬੈਠ ਸਦਾ ਨਹੀਂ ਰਹਿਣਾ ਕੁਲ ਨੇ ਹੈ ਕੂਚ ਕਰਨਾ,
ਭੈਣੇ!
ਹੂਟੇ ਵਤਨ ਪਿੱਛੇ ਹੁਣ ਲੈਣੇ।
ਭੈਣ: ਕੀਹਨੂੰ ਵੀਰਾ ਆਖ ਖਿਡਾਵਾਂ ਨਾਲ ਮੈਂ ਲਾਡਾਂ ਦੇ,
ਵੀਰਾ!
ਹਾਰੋਂ ਟੁੱਟ ਚੱਲਿਆ ਇੱਕ ਹੀਰਾ।
ਹਰੀ ਕਿਸ਼ਨ: ਸਾਰੇ ਜੱਗ 'ਤੇ ਵੀਰ ਨੇ ਤੇਰੇ ਜਿਨ੍ਹਾਂ ਤੋਂ ਮੈਂ ਜਾਨ ਦਿਆਂ,
ਭੈਣੇ!
ਹੂਟੇ ਵਤਨ ਪਿੱਛੇ ਹੁਣ ਲੈਣੇ।
ਭੈਣ: ਪਤਾ ਹੁੰਦਾ ਜੇ ਜਹਾਨੋਂ ਜਾਣਾ ਗੋਲੀਆਂ ਚਲਾਉਣੋ ਰੋਕਦੀ,
ਵੀਰਾ!
ਹਾਰੋਂ ਟੁੱਟ ਚੱਲਿਆ ਇੱਕ ਹੀਰਾ।

## ਭੈਣ ਦਾ ਵਿਰਲਾਪ

ਜਦੋਂ ਬੋਲਦੀ ਗਸ਼ਾਂ ਖਾ ਡਿੱਗਦੀ ਆ ਗਈ ਅੱਜ ਮਹਾਂ ਪਰਲੋ,
ਲੋਕੋ!
ਚੰਦਰੀ ਫਾਂਸੀ ਨੂੰ ਕੋਈ ਰੋਕੋ।
ਉਦੋਂ ਅਰਸ਼ ਫਰਸ਼ ਸਭ ਡੋਲੇ ਭੈਣ ਦੇ ਵੈਣ ਸੁਣ ਕੇ,
ਲੋਕੋ!

ਚੰਦਰੀ ਫਾਂਸੀ ਨੂੰ ਕੋਈ ਰੋਕੋ।
ਪਰ ਨਰਮ ਜਲਾਦ ਨਾ ਹੋਏ, ਜਿਨ੍ਹਾਂ ਦੇ ਇਹ ਕੰਮ ਰੋਜ਼ ਦੇ,
ਲੋਕੋ!
ਚੰਦਰੀ ਫਾਂਸੀ ਨੂੰ ਕੋਈ ਰੋਕੋ।
ਦੇਖੋ, ਰੱਬ ਵੀ ਅਲੋਪ ਅੱਜ ਹੋ ਗਿਆ, ਰੋਕਿਆ ਨਾ ਜ਼ਾਲਮ ਨੂੰ,
ਲੋਕੋ!
ਚੰਦਰੀ ਫਾਂਸੀ ਨੂੰ ਕੋਈ ਰੋਕੋ।

## ਭਾਰਤ ਮਾਤਾ ਦਾ ਰੁਦਨ

ਇੱਕ ਫੁੱਲ ਚਮਨ 'ਚੋਂ ਹੋਰ ਤੋੜਿਆ,
ਤੋੜਦਿਆਂ ਤਾਂਈਂ ਰੱਬ ਨਹੀਂ ਮੋੜਿਆ।
ਜ਼ਮੀਨ ਅਸਮਾਨ ਢਾਹੀਂ ਮਾਰ ਰੋ ਪਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਤੋਤਲੀ ਜ਼ਬਾਨ ਗੱਲਾਂ ਕਰੇ ਭੋਲੀਆਂ,
ਹੱਸ ਹੱਸ ਦੇਖ ਲੋ ਚਲਾਵੇ ਗੋਲੀਆਂ।
ਭੋਲੀ ਭੋਲੀ ਗੱਲ ਨਾਲ ਸਾਨੂੰ ਮੋਹ ਲਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਸੋਲ੍ਹਵੇਂ ਸਾਲ ਵਿੱਚ ਪੈਰ ਪਾਉਂਦਾ,
ਰੱਬ ਉੱਤੋਂ ਕਹਿਰ ਦਾ ਘੜਾ ਵਜਾਉਂਦਾ।
ਬਿਜਲੀ ਸਮਾਨ ਮੁੱਖ ਸੀ ਨਦਾਨ ਦਾ,
ਮਿੱਠੇ ਮਿੱਠੇ ਗੀਤ ਬੰਸਰੀ 'ਚ ਗਾਂਵਦਾ।
ਮਥਰਾ ਦੇ ਵਿੱਚ ਜਿਉਂ ਕਾਹਨ ਮੋਹ ਲਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਹੋ ਹੋ ਕਰਦਾ ਸੀ ਕੋਲ ਆਂਮਦਾ,
ਘੁੱਟ ਘੁੱਟ ਜੱਫੀਆਂ ਜਹਾਨ ਪਾਂਮਦਾ।
ਜ਼ਮੀਨ ਅਸਮਾਨ ਢਾਈਂ ਮਾਰ ਰੋ ਪਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਭਾਰਤ ਬੇਹਾਲ ਹੋਈ ਵਾਲ ਪੁੱਟਦੀ,

ਆਖਦੀ ਕਿਸ਼ਨ ਮੈਨੂੰ ਗਿਆ ਲੁੱਟ ਜੀ।
ਭਗਤ, ਰਾਜ, ਸੁੱਖ ਜਿਉਂ 'ਲੋਪ ਹੋ ਗਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਨਿੱਕੇ ਨਿੱਕੇ ਬੋਟ ਮੈਂ ਤਾਂ ਰਹੀ ਪਾਲਦੀ,
ਵੱਜ ਗਈ ਅਚਾਨਚੱਕ ਚੋਟ ਕਾਲ ਦੀ।
ਦੇਖੋ ਲੋਕੋ ! ਰੱਬ ਭੀ ਅਲੋਪ ਹੋ ਗਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਜਲਾਦਾਂ ਨੇ ਜੰਜੀਰ ਮਜ਼ਬੂਤ ਪਾਏ ਨੇ,
ਉਹਨਾਂ ਸੀਸ ਤੋੜਨ ਨਮਿੱਤ ਲਾਏ ਨੇ।
ਤੋੜਦਿਆਂ ਤੋੜਦਿਆਂ ਖ਼ੂਨ ਚੋ ਗਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਪ੍ਰੀਖਿਆ 'ਚ ਮੇਰੇ ਲਾਲ ਹੋਏ ਪਾਸ ਨੇ,
ਪੰਜ ਸੱਤ ਦਸ ਨਹੀਂ ਲੱਖ ਪਾਸ ਨੇ।
ਸ਼ਾਂਤੀ ਸਰੂਪ ਸਾਰਾ ਜੱਗ ਹੋ ਗਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਛੱਡ 'ਮਸਕੀਨ' ਲੰਮੀਆਂ ਕਹਾਣੀਆਂ,
ਟੁਰ ਗਏ ਅਨੇਕਾਂ ਇੱਥੋਂ ਰਾਜੇ ਰਾਣੀਆਂ।
ਰਾਵਨ ਫਰਾਊਨ ਦੱਸ ਕੀ ਖੋਹ ਗਿਆ,
ਹਾਇ ! ਹਾਇ !! ਹਾਇ !!! ਡਾਢਾ ਕਹਿਰ ਹੋ ਗਿਆ।

ਅਧਿਆਇ ਨੌਂ

# ਜ਼ਬਤ-ਸ਼ੁਦਾ ਫੁਟਕਲ ਕਾਵਿ

ਦੇਸ਼ ਪਿਆਰ ਦੀਆਂ ਭਾਵਨਾਵਾਂ ਨਾਲ ਓਤਪੋਤ ਅਜਿਹੀ ਪੰਜਾਬੀ ਕਵਿਤਾ ਵੀ ਮਿਲਦੀ ਹੈ ਜੋ ਭਾਵੇਂ ਸਿੱਧੇ ਤੌਰ ਉੱਤੇ ਕਿਸੇ ਰਾਜਨੀਤਿਕ ਲਹਿਰ ਜਾਂ ਘਟਨਾ ਦੀ ਉਪਜ ਤਾਂ ਨਹੀਂ ਪਰ ਅੰਗਰੇਜ਼ੀ ਸਰਕਾਰ ਦੀ ਲੁੱਟ ਖਸੁੱਟ ਦਾ ਪਾਜ ਖੋਲ੍ਹਣ ਅਤੇ ਜਨ ਸਾਧਾਰਨ ਨੂੰ ਸੁਤੰਤਰਤਾ ਅੰਦੋਲਨ ਵਿੱਚ ਸ਼ਾਮਲ ਹੋਣ ਦੀ ਪ੍ਰੇਰਨਾ ਦੇਣ ਵਾਲੀ ਸੀ। ਆਪਣੇ ਇਸ ਲੱਛਣ ਕਾਰਨ ਹੀ ਇਹ ਕਵਿਤਾ ਅੰਗਰੇਜ਼ੀ ਸਰਕਾਰ ਦੇ ਕ੍ਰੋਪ ਦਾ ਸ਼ਿਕਾਰ ਹੋਈ। ਇਸ ਵਰਗ ਦੀ ਕਵਿਤਾ ਦੀ ਚੋਣਵੀਂ ਵੰਨਗੀ ਹੇਠਾਂ ਦਰਜ ਕੀਤੀ ਗਈ ਹੈ।

## 1. ਕੈਦੀ ਬੀਰ (ਪਹਿਲਾ ਭਾਗ)

ਅਵਤਾਰ ਸਿੰਘ 'ਆਜ਼ਾਦ'

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 14372, ਮਿਤੀ 19 ਮਈ 1924 ਦੁਆਰਾ ਜ਼ਬਤ)

### ਆਜ਼ਾਦੀ ਦੀ ਤਾਂਘ

ਰਾਹੀਆ ਜਾਂਦਿਆ! ਠਹਿਰ ਕੇ ਗੱਲ ਸੁਣ ਜਾ,
ਅਸੀਂ ਸੱਜਣਾਂ ਬਾਝ ਬੇਹਾਲ ਹੋਏ।
ਲੂੰ ਲੂੰ 'ਚੋਂ ਦਰਦ ਫਿਰਾਕ ਨਿਕਲੇ,
ਵਿੱਚ ਗਮਾਂ ਦੇ ਡਾਢੇ ਮਲਾਲ ਹੋਏ।
ਪਰ ਲਾ ਕੇ ਉਡ ਗਈ ਖੁਸ਼ੀ ਸਾਡੀ,
ਹਾਇ! ਡਾਢਿਆਂ ਹੱਥੋਂ ਪਾਮਾਲ ਹੋਏ।
ਪਏ ਸੱਲ ਪੈਂਦੇ ਵਿੱਚ ਕਾਲਜੇ ਦੇ,
ਦੁਖੀ ਨਾਲ ਦੁੱਖਾਂ ਵਾਲ ਵਾਲ ਹੋਏ।

ਆਖੀਂ! ਆਪ ਬਾਝੋਂ ਅਸੀਂ ਹੋਏ ਕਮਲੇ,
ਝੁਗੀ ਰੱਖ ਬਨਾਂ ਦੇ ਪਾ ਬੈਠੇ।
ਸਿਰ ਖ਼ਾਕ ਤੇ ਕੰਨੀਂ ਮੁੰਦਰਾਂ,
ਪਾ ਗਿੱਲੇ ਤੈਂਡੜੀ ਆਸ ਤਕਾ ਬੈਠੇ।

ਐ ਨੀ ਕਮਲੀਏ! ਜਾ ਕੇ ਸੋ ਲੈ ਨੀ,
ਜੇਹੜੇ ਛੱਡ ਕੇ ਆਏ ਬੁਖਾਰਿਆਂ ਨੂੰ।
ਘਰ ਬਾਰ ਤੇ ਰਾਜ ਸਮਾਜ ਤਾਈਂ,
ਨਾਲੇ ਉਚੜੇ ਮਹਿਲ ਮੁਨਾਰਿਆਂ ਨੂੰ।
ਤੇਰੇ ਦਰ 'ਤੇ ਹੋਏ ਫਕੀਰ ਢੱਠੇ,
ਅਣੀਏ ਛੱਡ ਕੇ ਸੱਜਣਾਂ ਪਿਆਰਿਆਂ ਨੂੰ।
ਪਏ ਬੰਦੀਆਂ ਵਿੱਚ ਅਸੀਰ ਬਣ ਕੇ,
ਲੱਤ ਮਾਰ ਕਰਕੇ ਸੁੱਖਾਂ ਸਾਰਿਆਂ ਨੂੰ।

ਹੁਣ ਬਹੁਤ ਖਾਂ ਮਜਨੂੰ ਦੀ ਲੇਲੀਏ ਨੀ,
ਤੇਰੇ ਵਾਸਤੇ ਹੋ ਅਸੀਰ ਗਏ।
ਛੋਲੇ ਚੱਬਦਿਆਂ ਤੇ ਭੁੱਖੇ ਸੌਂਦਿਆਂ ਦੇ,
ਆ ਕੇ ਵੇਖ ਲੈ ਸੁੱਕ ਸਰੀਰ ਗਏ।

ਤੇਰੇ ਦੀਦ ਦੀ ਫੀਸ ਵਿੱਚ ਸੀਸ ਰੱਖੇ,
ਬਜਬਜ ਘਾਟ ਜਾ ਖਾਧੀਆਂ ਗੋਲੀਆਂ ਸਨ।
ਜਲ੍ਹਿਆਂ ਬਾਗ਼ ਅੰਦਰ ਹੋਸੀ ਵੇਖਿਆ ਤੈਂ,
ਤੇਰੇ ਨਾਮ ਉੱਤੋਂ ਜਿੰਦਾਂ ਘੋਲੀਆਂ ਸਨ।
ਤੇਰੀ ਤਾਂਘ ਅੰਦਰ ਜਾ ਕੇ ਨਨਕਾਣੇ,
ਦੇਹਾਂ ਕਰ ਬੇਕਦਰੀਆਂ ਰੋਲੀਆਂ ਸਨ।
ਹੱਸ ਹੱਸ ਮਾਰ ਖਾ ਕੇ, ਗੁਰੂ ਬਾਗ਼ ਜਾ ਕੇ,
ਨਾਲ ਖ਼ੂਨ ਦੇ ਰੰਗੀਆਂ ਚੋਲੀਆਂ ਸਨ।

ਤੇਰਾ ਕਰਨ ਜਮਾਲ ਐ ਸੋਹਣੀਏਂ ਨੀ,
ਅਸੀਂ ਦੇਸ਼ ਵਾਲੀ ਮਹੀਂਵਾਲ ਹੋਏ।
ਆ ਕੇ ਦਰਸ ਦਿਖਾ ਜਾ ਸਿਕਦਿਆਂ ਨੂੰ,
ਤੇਰੇ ਬਾਝ ਦੁਖੀਏ ਵਾਲ ਵਾਲ ਹੋਏ।

ਅੱਜ ਹੋਏ ਬੇਕਦਰੇ ਹਾਂ ਅਸੀਂ ਅੜੀਏ,
ਬੇਵਫਾ ਪਏ ਅਸਾਂ ਦੁਰਕਾਰਦੇ ਨੀ।
ਤੇਰਾ ਨਾਮ ਲਿਆਂ ਗ਼ੈਰ ਅਸਾਂ ਤਾਈਂ,
'ਬਾਗ਼ੀ' 'ਸਾਜ਼ਿਸ਼ੀ' ਅੱਜ ਪੁਕਾਰਦੇ ਨੀ।
ਬੰਨ ਰੱਖ ਕਾਨੂੰਨੀ ਸ਼ਿਕੰਜਿਆ ਵਿੱਚ,
ਆਹ! ਨਿਹੱਥਿਆਂ ਨੂੰ ਜਕੜ ਮਾਰਦੇ ਨੀ।
ਪਾ ਕੇ ਲੱਕੜਾਂ ਹਿੰਦ ਡੰਡਾਵਲੀ 'ਚੋਂ,
ਜਾਬਰ ਜਿਗਰ ਅਸਾਡੜੇ ਸਾੜਦੇ ਨੀ।

ਆ ਆ ਸ਼ੀਰੀਂ, ਫੇਰਾ ਪਾ ਸ਼ੀਰੀਂ,
ਤੇਰੇ ਦਰਸ ਨੂੰ ਫਕਰ ਫਰਹਾਦ ਬੈਠੇ।
ਛੱਡ ਕੇ ਦਿਲੋਂ ਖਿਆਲ ਹੁਣ ਹੋਰਨਾਂ ਦਾ,
ਇੱਕੋ ਵਿੱਚ ਤੇਰੀ ਅਸੀਂ ਯਾਦ ਬੈਠੇ।

ਸਾਨੂੰ ਵਿੱਚ ਗ਼ੁਲਾਮੀ ਦੇ ਨਹੀਂ ਲਗਦੇ,
ਚੰਗੇ ਆਪਣੇ ਮਹਿਲ ਮੁਨਾਰ ਅੜੀਏ।
ਨਾ ਪਰਿਵਾਰ ਭਾਉਂਦੇ, ਨਾ ਘਰ ਬਾਰ ਭਾਉਂਦੇ,
ਨਹੀਂ ਭਾਂਵਦੇ ਸ਼ਹਿਰ ਦਿਆਰ ਅੜੀਏ।
ਅੱਗ ਭੜਕਦੀ ਜਦੋਂ ਚੁਫੇਰ ਤੋਂ ਹੀ,
ਕੋਈ ਲਏ ਨਾ ਦੁਖੀਆਂ ਦੀ ਸਾਰ ਅੜੀਏ।
ਨੰਗੇ ਸੀਸ ਤੇ ਬਦਨ 'ਤੇ ਚੀਥੜਾ ਨਾ,
ਦੁੱਖ ਪਏ ਝੱਲਣ ਜਥੇਦਾਰ ਅੜੀਏ।

ਆ ਝਾਤ ਪਾ! ਦਰਸ ਦਿਖਾ ਆਪਣਾ,
ਐ ਚਾਕ ਦੀ ਹੀਰ ਸ਼ਾਹਜ਼ਾਦੀਏ ਨੀਂ।
ਕਟਣਹਾਰੀਏ ਦੁੱਖ ਤੇ ਰੋਗ ਸਾਡੇ,
ਭਾਰਤ ਵਰਸ਼ ਦੀ ਸੁੰਦਰ ਆਜ਼ਾਦੀਏ ਨੀ।

ਸਦੀਆਂ ਹੋ ਗਈਆਂ ਭਾਰਤ ਨੂੰ ਚਾਕ ਬਣਿਆਂ,
ਦੇਹੀ ਨਾਲ ਦੁੱਖਾਂ ਸਾਰੀ ਗਾਲੀ ਆ ਨੀ।
ਲੱਗੇ ਪਏ ਨੇ ਜਿਸਮ 'ਤੇ ਜ਼ਖਮ ਡਾਢੇ,
ਖਲੜੀ ਬ੍ਰਿਹੋਂ ਦੀ ਅਗਨ 'ਚ ਜਾਲੀ ਆ ਨੀ।

ਝੱਲੇ ਦੁੱਖ ਵਿਛੋੜੇ ਦੇ ਬਹੁਤ ਸਾਰੇ,
ਘਾਲ ਤੁੱਧ ਕਾਰਨ ਬੜੀ ਘਾਲੀ ਆ ਨੀ।
ਲਾਈ ਦੋਸਤੀ ਖੂਬ ਨਿਬਾਹੀ ਇਸ ਨੇ,
ਰੀਤ ਪ੍ਰੀਤ ਵਾਲੀ ਸਿਰੜੀ ਪਾਲੀ ਆ ਨੀ।

ਚਕਦਾ ਦੇਸ਼ ਉਡੀਕਦਾ ਦਰਸ ਤੇਰਾ,
ਵਿਹੁ ਨੂਰ ਭਰਿਆ ਨਮੂਦਾਰ ਹੋਇਆ।
ਸਾਡਾ ਨਾਮ ਵੀ ਹੁਣ 'ਆਜ਼ਾਦ' ਥੀਵੇ,
ਜਲਿਆ ਦਿਲ ਠਾਢਾ ਬੇਕਰਾਰ ਹੋਇਆ।

## 2. ਕਾਲੇ ਤੇ ਗੋਰੇ ਦੇ ਸਵਾਲ ਜਵਾਬ ਅਰਥਾਤ ਗੋਰੇਸ਼ਾਹੀ ਢੋਲ ਦਾ ਪੋਲ

ਰਣਜੀਤ ਸਿੰਘ 'ਤਾਜਵਰ'

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਨਹੀਂ ਮਿਲਿਆ ਪਰ ਹਿੰਦੁਸਤਾਨ ਸਰਕਾਰ ਦੁਆਰਾ ਸਾਲ 1921 ਤੋਂ 1924 ਦਰਮਿਆਨ ਜ਼ਬਤ ਕੀਤੀਆਂ ਪੁਸਤਕਾਂ ਦੀ ਸੂਚੀ ਵਿੱਚ ਇਸ ਨੂੰ 1924 ਈਸਵੀ ਵਿੱਚ ਪੰਜਾਬ ਸਰਕਾਰ ਵੱਲੋਂ ਜ਼ਬਤ ਕੀਤੀ ਦੱਸਿਆ ਗਿਆ ਹੈ।)

### ਕਾਲੇ ਤੇ ਗੋਰੇ ਦੇ ਸਵਾਲ ਜਵਾਬ

ਕਾਲਾ: ਊੜਾ ਉਠ ਆਇਓਂ ਕਿੱਥੋਂ ਦੇਸ਼ ਸਾਡੇ,
ਅੰਦਰ ਆਜਜ਼ਾਂ ਦੇ ਲਹੂ ਨ੍ਹਾਉਣਿਆ ਓ।
ਤਰਸ ਕਰੇਂ ਨਾ ਰੱਬ ਦੇ ਬੰਦਿਆਂ 'ਤੇ,
ਮਾਸ ਚੂੰਡ ਕੇ ਹੱਡ ਕੜਕਾਣਿਆ ਓ।
ਖੀਵਾ ਫਿਰੇਂ ਤੂੰ ਰਾਜ ਦੇ ਨਸ਼ੇ ਅੰਦਰ,
ਮੁਰਦੇ ਕਬਰ ਦੇ ਕੱਢ ਕੇ ਖਾਣਿਆ ਓ।
ਆਖੇ ਲੱਗ, ਨਾ ਬਹੁਤ ਸਤਾ ਸਾਨੂੰ,
ਕਰੀਂ ਰੱਬ ਦਾ ਖੌਫ ਜਰਵਾਣਿਆ ਓ।

ਉਹ ਜ਼ਾਲਮਾਂ ਦੀ ਨਿਸ਼ਾ ਖੂਬ ਕਰਦਾ,
ਤੈਨੂੰ ਹਾਲੀਆ ਦੋਜ਼ਖੀਂ ਪਾ ਦੇਊ।

ਯਾਦ ਰੱਖ ਮਗਰੂਰ ਮਤਵਾਲਿਆ ਵੇ,
ਤੜੇ 'ਤਾਜਵਰ' ਸਭ ਉਡਾ ਦੇਊ।

ਪ੍ਰਦੇਸੀ: ਐੜਾ ਆਇਆ ਸਾਂ ਇੰਗਲਸਤਾਨ ਤੋਂ ਮੈਂ,
ਭਾਰਤ ਵਰਸ਼ ਮੇਂ ਕਰਨ ਵਪਾਰ ਭਾਈ।
ਐਪਰ ਦੇਖ ਏਥੇ ਮੋਮਨ ਹਿੰਦੂਆਂ ਨੂੰ,
ਹੁੰਦੇ ਫੂਟ ਦੇ ਨਿੱਤ ਸ਼ਿਕਾਰ ਭਾਈ।
ਰਾਤ ਦਿਨੇ ਸੀ ਖੜਕਦੀ ਤੇਗ਼ ਰਹਿੰਦੀ,
ਦੁਖੀ ਹਿੰਦ ਦਾ ਸੀ ਨਰ ਨਾਰ ਭਾਈ।
ਆਦਮ ਜ਼ਾਤ ਦੀ ਕਰਨ ਨੂੰ ਹਮਦਰਦੀ,
ਹੋਇਆ ਤਦੋਂ ਮੈਂ ਬਹੁਤ ਲਾਚਾਰ ਭਾਈ।

ਆਖਰ ਝਗੜੇ ਕੁਲ ਸਮੇਟਣੇ ਨੂੰ,
ਹਿੰਦ ਜਿੱਤਿਆ ਮਾਰ ਤਲਵਾਰ ਸੀ ਮੈਂ।
'ਤਾਜਵਰ' ਤਹਿਜ਼ੀਬ ਸਿਖਾਲ ਨਾਲੇ,
ਬੇੜਾ ਹਿੰਦ ਦਾ ਲਾ ਦਿੱਤਾ ਪਾਰ ਸੀ ਮੈਂ।

ਕਾਲਾ: ਈੜੀ ਈਸਾ ਦਾ ਹੋਇਕੇ ਸਿੱਖ ਮੂਰਖ,
ਮਾਰੇਂ ਸੱਚ ਨੂੰ ਜੰਦਰੇ ਤਾਕੀਆਂ ਤੂੰ।
ਹਿੰਦ ਲੁਟ ਖਾਧੀ ਹਿੰਦੂ ਮੋਮਨਾ ਦੇ
ਵਿੱਚ ਪਾਇ ਕੇ ਆਪ ਨਚਾਕੀਆਂ ਤੂੰ।
ਆਦਮ ਜ਼ਾਤ ਦਾ ਬਣੇ ਹਮਦਰਦ ਨਾਲੇ,
ਰੌਲਟ ਮਾਰਸ਼ਲ ਕਰੇਂ ਚਲ਼ਾਕੀਆਂ ਤੂੰ।
ਹਿੰਦ ਨਾਲ ਤਲਵਾਰ ਦੇ ਕਹੇਂ ਜਿੱਤੀ,
ਮਾਰੇਂ ਝੂਠਿਆ ਝੂਠੀਆਂ ਫਾਕੀਆਂ ਤੂੰ।

ਧੌਣ ਭੱਜਦੀ ਜਦੋਂ ਸਈ ਗਦਰ ਅੰਦਰ,
ਕਿੱਥੇ ਗਈ ਸੀ ਦੱਸ ਤਲਵਾਰ ਤੇਰੀ।
ਸਾਨੂੰ ਦੱਸ ਗਈ ਖ਼ੂਬ ਤਹਿਜ਼ੀਬ ਨਾਲੇ,
ਗੁਰੂ ਬਾਗ਼ ਦੀ ਡਾਂਗ ਦੀ ਮਾਰ ਤੇਰੀ।

ਗੋਰਾ: ਸੱਸਾ ਸੋਚ ਵਿਚਾਰ ਕੇ ਦੱਸ ਮੈਨੂੰ,
ਮੈਂ ਫੂਟ ਹੈ ਕਿਸ ਤਰ੍ਹਾਂ ਪਾਈ ਵੀਰਾ।

ਮੇਰੇ ਸਿਰ ਝੂਠੀ ਤੋਹਮਤ ਲਾਇਕੇ ਤੂੰ,
ਕੀਤੀ ਕਤਰੀ ਕੁਲ ਗਵਾਈ ਵੀਰਾ।
ਮੈਂ ਤਾਂ ਖੋਹਲ ਕੇ ਕਈ ਸਕੂਲ ਕਾਲਜ,
ਸੁੱਤੀ ਹਿੰਦ ਹੈ ਕੁਲ ਜਗਾਈ ਵੀਰਾ।
ਪੈਹਲਾਂ ਤੁਸਾਂ ਨੂੰ ਅਕਲ ਨਾ ਮੱਤ ਹੀ ਸੀ,
ਹੁੰਦੇ ਕੁਲ ਸੀ ਨੀਮ ਸੁਦਾਈ ਵੀਰਾ।

ਸਾਥੋਂ ਮੁਲਕ ਨਹੀਂ ਸਾਂਭਿਆ ਜਾਂਵਦਾ ਏਹ,
ਹਾਇ! 'ਤਾਜਵਰ' ਕਰੋ ਇਮਦਾਦ ਸਾਡੀ।
ਮੈਨੂੰ ਤੁਸਾਂ ਦੇ ਹੀ ਰਾਜੇ ਸੱਦ ਕਹਿੰਦੇ,
ਸੁਣੋ ਸਾਹਿਬ ਜੀ ਇਹ ਫਰਿਆਦ ਸਾਡੀ।

ਕਾਲਾ: ਹਾਹਾ ਹਾਇ ਤੈਨੂੰ ਗਜ਼ਬ ਰੱਬ ਦਾ ਵੇ,
ਸਾਨੂੰ ਇਲਮ ਸਿਖਲਾਇ ਜਗੌਣ ਵਾਲੇ।
ਭੁੱਲ ਗਏ ਤੈਨੂੰ ਸਾਡੇ ਓਹ ਆਲਮ,
ਵੇਦ ਸ਼ਾਸਤਰ ਗ੍ਰੰਥ ਬਨੌਣ ਵਾਲੇ।
ਵਡੇ ਤੇਰੇ ਸੀ ਜਿਨ੍ਹਾਂ ਤੋਂ ਪੜ੍ਹਨ ਆਉਂਦੇ,
ਵਿਸਰ ਗਏ ਸੋ ਇਲਮ ਸਿਖਲੌਣ ਵਾਲੇ।
ਧੋਵੇਂ ਹੱਥ ਨਾ ਹੱਗ ਕੇ, ਨ੍ਹਾਓ ਨੰਗੇ,
ਆਕਿਲ ਮਰਦ ਹੋ ਬੜੇ ਕਹੌਣ ਵਾਲੇ।

ਹਾਇ 'ਤਾਜਵਰ' ਝੂਠ ਕਿਉਂ ਬਕੇਂ ਮੂਰਖ,
ਤੈਨੂੰ ਆਉਂਦੀ ਕੁਝ ਹਯਾ ਨਾਹੀਂ।
ਪਾਟੋ ਧਾੜ ਪਾ ਕੇ ਬਾਂਦਰ ਵੰਡ ਕਰਨੀ,
ਸਾਥੋਂ ਪੌਲਿਸੀ ਮੂਲ ਛੁਪਾ ਨਾਹੀਂ।

ਗੋਰਾ: ਕੱਕਾ ਕਾਸਨੂੰ ਕਰੇਂ ਬਕਵਾਸ ਵਾਧੂ,
ਮੈਨੂੰ ਖੋਹਲ ਕੇ ਦੱਸ ਇਹ ਗੱਲ ਪਹਿਲਾਂ।
ਵੀਰ ਤੁਸਾਂ ਦੇ ਖੁਫੀਆ ਪੁਲਿਸ ਬਣ ਕੇ,
ਸਾਨੂੰ ਡਾਇਰੀਆਂ ਦੇਣ ਕਿਉਂ ਘੱਲ ਪਹਿਲਾਂ।
ਵੱਡੇ ਵੱਡੇ ਤੁਸਾਡੜੇ ਕੌਂਸਲਾਂ ਦੇ,
ਕਿਉਂ ਆਦਮੀ ਨੇ ਸਾਡੇ ਵੱਲ ਪਹਿਲਾਂ।
ਯਾਰਾਂ ਛਿੱਲੜਾਂ ਨੂੰ ਸੀਸ ਵੇਚ ਕਰਕੇ,

ਮੇਰਾ ਬਣੇ ਨੇ ਕਿਉਂ ਬਾਹੂਬਲ ਪਹਿਲਾਂ।

ਕੁੱਲ ਗੱਲ ਤੋਂ ਇਹੀ ਪ੍ਰਤੀਤ ਹੁੰਦਾ,
ਮੈਨੂੰ ਪਾਤਸ਼ਾਹ ਮੰਨਿਆ ਹਿੰਦ ਸਾਰੀ।
ਗੱਲ ਗੱਲ ਅੰਦਰ ਤਾਂ ਹੀ ਕੁੱਲ ਦੇਸੀ,
ਮੇਰੀ 'ਤਾਜਵਰ' ਕਰਨ ਵਫ਼ਾਦਾਰੀ।

ਕਾਲਾ: ਖੱਖਾ ਖਾਵਣੋਂ ਭੂੰਡ ਨੇ ਕਦੇ ਵਿਸ਼ਟਾ,
ਕਹਿਣੇ ਭੌਰਿਆਂ ਦੇ ਲੱਗ ਹਟਣਾ ਨਹੀਂ।
ਆਖੇ ਲੱਗ ਕੇ ਭੂੰਡ ਦੇ ਭੌਰਿਆਂ ਨੇ,
ਸ਼ੈਹਦ ਛੱਡ ਕੇ ਗੰਦ ਨੂੰ ਚਟਣਾ ਨਹੀਂ।
ਚੱਕੀ ਚੱਟਣੋਂ ਹਟ ਕੇ ਕੁੱਤਿਆਂ ਨੇ,
ਰਾਜ ਕਰਨ ਨੂੰ ਤਖਤ 'ਤੇ ਡਟਣਾ ਨਹੀਂ।
ਤਿਵੇਂ ਲਟਰਪੋਚਾਂ ਕੌਮ ਘਾਤਕਾਂ ਨੇ,
ਝੋਲੀ ਚੁਕਣੋਂ ਕਦੇ ਪਲਟਣਾ ਨਹੀਂ।

ਖੈਰ ਖਵਾਹ ਜੋ ਆਪਣੇ ਦੇਸ਼ ਦੇ ਨੇ,
ਓਹਨਾਂ ਮੰਨਣਾ ਕਦੇ ਨਹੀਂ ਸ਼ਾਹ ਤੈਨੂੰ।
ਬਹੁਤੇ 'ਤਾਜਵਰ' ਦੇਹ ਪਰਮਾਨ ਨਾਹੀਂ,
ਝੋਲੀ ਚੁਕਣੇ ਦੇ ਖਾਹ ਮਖਾਹ ਮੈਨੂੰ।

ਗੋਰਾ: ਗੱਗਾ ਗਜ਼ਬ ਓ ਬੰਦਿਆਂ ਦਾਨਿਆਂ ਨੂੰ,
ਵਿਸ਼ਟਾ ਖਾਣ ਵਾਲੇ ਭੂੰਡ ਕਹੇਂ ਹਾਏ।
ਬਾਗ਼ੀ ਹੋਇਕੇ ਆਪ ਸਰਕਾਰ ਦਾ ਤੂੰ,
ਸ਼ੈਹਦ ਖਾਵਣਾ ਭੌਰ ਬਣ ਬਹੇਂ ਹਾਏ।
ਨੈਹਰ, ਰੇਲ ਦੇ ਸੁੱਖ ਭੁਗੌਣ ਵਾਲੇ
ਤਾਈਂ ਬਾਦਸ਼ਾਹ ਨਹੀਂ ਮਨੇਂ ਹਾਏ।
ਕੁੱਲ ਨੇਕੀਆਂ ਮੇਰੀਆਂ ਭੁਲ ਕੇ ਤੂੰ,
ਮੇਰੇ ਨਾਲ ਹੀ ਆਣ ਹੁਣ ਖਹੇਂ ਹਾਏ।

ਗੱਲ ਦੇਖ ਤੇਰੀ ਬੇਮੁਰੱਵਤੀ ਦੀ,
ਮੇਰਾ ਜੀਊੜਾ ਤੇਲ ਦੇ ਵਾਂਗ ਸੜਿਆ।
ਸੱਤਰ ਸਾਲ ਦੀ ਦੋਸਤੀ ਤੋੜ ਨਾਹੀਂ,

ਐਵੇਂ 'ਤਾਜਵਰ' ਪਲਕ ਦੇ ਵਿਚ ਅੜਿਆ।

ਕਾਲਾ:

ਘੱਘਾ ਘੋਰ ਲੀਤਾ ਮੁਖੋਂ ਦੁੱਖ ਹੋ ਕੇ,
ਤੇਰੀ ਨੈਹਰ ਤੇ ਰੇਲ ਨੇ ਹਿੰਦ ਤਾਈਂ।
ਕਹਿਰ ਨੈਹਰ ਨੇ ਘੱਤਿਆ ਮਾਮਲੇ ਦਾ,
ਕਾਲ, ਕਹਿਤਸਾਲੀ ਕਢੇ ਜਿੰਦ ਤਾਈਂ।
ਰੇਲਾਂ ਮਦਦ ਦੇਵਣ ਦਾਣੇ ਖਿਚਣੇ ਦੀ,
ਹਿੰਦੋਸਤਾਨ ਵਿੱਚੋਂ ਰੋਲੀ ਜਿੰਦ ਤਾਈਂ।
ਖੱਟੀ ਖੱਟੋ ਤੇ ਕਰੋ ਪਰਬੰਧ ਪੱਕੇ,
ਜਿੱਥੇ ਚਾਹੋ ਉਥੇ ਟਿੱਕ ਖਿੰਦ ਮਾਹੀਂ।

ਘੰਡੀ ਘੁੱਟ ਕੇ ਮਾਰ ਨਾ ਸਕਦੇ ਹੋ,
ਤੁਸਾਂ ਰੋਲ ਕੇ ਮਾਰਨੇ ਕਾਲੜੇ ਨੇ।
ਸੱਤਰ ਸਾਲ ਦੀ ਦੋਸਤੀ ਵਾਲੜੇ ਵੀ,
ਤੇਰੇ 'ਤਾਜਵਰ' ਢੱਬ ਨਿਰਾਲੜੇ ਨੇ।

ਗੋਰਾ:

ਚੱਚਾ ਚੁੰਘ ਕਰਕੇ ਸ਼ੀਰ ਸਿੰਘਣੀ ਦਾ,
ਮੇਰੇ ਉੱਤੇ ਨਾ ਕਰੇਂ ਇਤਵਾਰ ਭਾਈ।
ਮੇਰੇ ਰਾਜ ਦਾ ਸੁੱਖ ਅਰਾਮ ਲੈ ਕੇ,
ਔਰੰਗਸ਼ਾਹੀ ਦੀ ਭੁਲਿਆ ਸਾਰ ਭਾਈ।
ਤੇਰੇ ਮਜ਼ਹਬ ਦਾ ਹੁੰਦਾ ਸੀ ਹਾਲ ਭੈੜਾ,
ਹੋਇਆ ਅੱਜ ਹੈ ਜੋ ਬਰਕਰਾਰ ਭਾਈ।
ਗੁਰਦਵਾਰਿਆਂ ਤੇਰਿਆ ਵਿੱਚ ਵਜੇ,
ਅੱਜ ਖੂਬ ਆਜ਼ਾਦ ਸਿਤਾਰ ਭਾਈ।

ਚੰਗਾ ਏਸ ਤੋਂ ਵਧ ਕੇ ਹੋਰ ਤੈਨੂੰ,
ਦੇਵਾਂ ਕੀ ਸਬੂਤ ਮੈਂ ਦੋਸਤੀ ਦਾ।
ਹਰਦਮ ਵਹਿਮ ਦੇ ਵਿੱਚ ਹੋ ਗਰਕ ਰਹਿਣਾ,
ਹੁੰਦਾ ਕੰਮ ਹੈ 'ਤਾਜਵਰ' ਪੋਸਤੀ ਦਾ।

ਕਾਲਾ:

ਛੱਛਾ ਛੱਡ ਦੇਹ ਜ਼ਿਕਰ ਹੁਣ ਦੋਸਤੀ ਦਾ,
ਕਾਹਨੂੰ ਜਿਗਰ ਮੇਰਾ ਪਿਆ ਤਾਂਵਦਾ ਏਂ।
ਗੁਰਦਵਾਰਿਆਂ ਦੇ ਕਦੇ ਬਿਲ ਵਿੱਚੋਂ,

ਕੱਢ ਕੱਢ ਕੇ ਬਿਲ ਡਰਾਂਵਦਾ ਏਂ।
ਸਾਡੀ ਜਾਨ ਕਿਰਪਾਨ ਨੂੰ ਜ਼ਬਤ ਕਰਕੇ,
ਗੀਤ ਆਮ ਆਜ਼ਾਦੀ ਦੇ ਗਾਂਵਦਾ ਏਂ।
ਏਡੇ ਜ਼ੁਲਮ ਕਰਕੇ ਰਾਜ ਆਪਣੇ ਨੂੰ,
ਔਰੰਗਸ਼ਾਹੀ ਦੇ ਨਾਲ ਟਕਰਾਂਵਦਾ ਏਂ।

ਛੋੜ ਬਿਲ ਦੇਣਾ ਗੁਰਦਵਾਰਿਆਂ ਦਾ,
ਔਰੰਗਸ਼ਾਹੀ ਦਾ ਕੋਈ ਕਾਨੂੰਨ ਨਹੀਂ ਸੀ।
ਜ਼ਬਤ ਕਰਨ ਦਾ 'ਤਾਜ' ਕ੍ਰਿਪਾਨ ਗੋਇਆ,
ਔਰੰਗਜ਼ੇਬ ਨੂੰ ਕਦੇ ਜਨੂੰਨ ਨਹੀਂ ਸੀ।

ਗੋਰਾ: ਜੱਜਾ ਜਾਹ ਅਕ੍ਰਿਤਘਨ ਮੂਰਖਾ ਓਏ,
ਜਾਤਾ ਮੇਰਾ ਨਾ ਕਦਰ ਤੂੰ ਤੁਛ ਕਰਕੇ।
ਹੁੰਦੀ ਭੁੱਖ ਸੀ ਕਿਸ ਤਰ੍ਹਾਂ ਹਿੰਦ ਅੰਦਰ,
ਜਾ ਕੇ ਵੱਡਿਆਂ ਤੋਂ ਲੈ ਪੁੱਛ ਕਰਕੇ।
ਅੱਠੀਂ ਪਹਿਰੀਂ ਵੀ ਟੁਕ ਨਾ ਲੱਭਦਾ ਸੀ,
ਮਰ ਜਾਂਵਦਾ ਸੀ ਲੁਛ ਲੁਛ ਕਰਕੇ।
ਭਰਨ ਵਾਸਤੇ ਪੇਟ ਨੂੰ ਖਾਂਵਦੇ ਸਨ,
ਘਾਹ ਪੱਤਿਆਂ ਨੂੰ ਤੁੱਛ ਮੁੱਛ ਕਰਕੇ।

ਜੱਗ ਵਿੱਚ ਨਾ ਤੁਸਾਂ ਦੇ ਤੁਲ ਕੋਈ,
ਭਰਕੇ ਪੇਟ ਨੂੰ ਅੱਜ ਹੈ ਟੁਕ ਖਾਂਦਾ।
'ਤਾਜਵਰ' ਜੇਹੜਾ ਮੇਰੇ ਆਉਣ ਨਾਲੋਂ,
ਪੈਹਲੇ ਹੋਂਵਦਾ ਸੀ ਹੱਦੋਂ ਵੱਧ ਮਾਂਦਾ।

ਕਾਲਾ: ਝੱਝਾ ਝੂਠਿਆ ਜਿਗਰ ਨਾ ਪਾੜ ਮੇਰਾ,
ਸੱਚੋ ਸੱਚ ਮੈਥੋਂ ਗੱਲਾਂ ਪੁੱਛ ਕੇ ਓਇ।
ਆਟਾ ਸੇਰ ਰੁਪਏ ਨੂੰ ਲੱਭਦਾ ਨਹੀਂ,
ਕੀਤਾ ਹਿੰਦ ਕੰਗਾਲ ਤੂੰ ਮੁੱਛ ਕੇ ਓਇ।
ਪੱਤੇ, ਘਾਹ, ਅਨਾਜ ਸਭ ਲੁਟ ਖਾਧਾ,
ਸਾਡੀ ਬਾਗ਼ ਖੇਤੀ ਤੁੱਛ ਤੁਛ ਕੇ ਓਇ।
ਹਿੰਦੁਸਤਾਨ ਅੰਦਰ ਮਾਵਾਂ ਪੁੱਤਰਾਂ ਨੂੰ,
ਖਾਵਣ ਮਰਦੀਆਂ ਭੁੱਖੀਆਂ ਲੁੱਛ ਕੇ ਓਇ।

ਤਰਸ ਰਹੇ ਨੇ 'ਤਾਜਵਰ' ਅੱਜ ਹਿੰਦੀ,
ਰਾਜਿ ਤਰਸਦੇ ਸੁੱਕੀਆਂ ਰੋਟੀਆਂ ਨੂੰ।
ਜਿਹੜੇ ਹੋਰ ਵੀ ਹੂਏ ਜ਼ਮੀਨ ਉਪਰ,
ਮਾਵਾਂ ਜਾਂਦੀਆਂ ਨੇ ਪੁੱਤਾਂ ਬੋਟੀਆਂ ਨੂੰ।

ਗੋਰਾ: ਟੋਕਾ ਟਾਕਰਾ ਕਾਸ ਨੂੰ ਲਾਇਆ ਈ,
ਤੇਰੇ ਵੱਡਿਆਂ ਦੀ ਸੀ ਇਹ ਚਾਲ ਬੀਬਾ।
ਪੈਸਾ ਨਿਕਲਦਾ ਨਹੀਂ ਸੀ ਜੇਬ ਵਿੱਚੋਂ,
ਲੈਣ ਵਾਸਤੇ ਲੂਣ ਤੇ ਤੇਲ ਬੀਬਾ।
ਇੱਕ ਸੌ ਰੁਪਈਆ ਸੀ ਪਾਸ ਜਿਧੇ,
ਉਸ ਨੂੰ ਸਮਝਦੇ ਸੀ ਮਾਲੋਮਾਲ ਬੀਬਾ।
ਐਪਰ ਅੱਜ ਦੇ ਤਾਂ ਭੁੱਖੜ ਚੂਹੜੇ ਵੀ,
ਉਹਨਾਂ ਸ਼ਾਹਾਂ ਤੋਂ ਹੈਣ ਖੁਸ਼ਹਾਲ ਬੀਬਾ।

ਟਾਹਰਾਂ ਮਾਰ ਨਾਹੀਂ ਮਤਵਾਲਿਆ ਓਇ,
ਅੱਜ 'ਤਾਜਵਰ' ਦੇਖ ਕੇ ਮਾਇਆ ਨੂੰ।
ਭੋਗੇਂ ਲੱਛਮੀਂ ਜਿਹਦੇ ਅੱਜ ਰਾਜ ਅੰਦਰ,
ਦੇਹ ਅਸੀਸ ਮੇਰੀ ਛਤਰ ਛਾਇਆ ਨੂੰ।

ਕਾਲਾ: ਠੱਠਾ ਠਗਿਆ ਈ ਹਿੰਦੁਸਤਾਨ ਭੋਲਾ,
ਕੀਤੇ ਲੁੱਟ ਕੇ ਕੁੱਲ ਕੰਗਾਲ ਹਿੰਦੀ।
ਨੋਟ ਸਾਡਿਆਂ ਖੀਸਿਆਂ ਵਿੱਚ ਰਹਿ ਗਏ,
ਲੰਡਨ ਲੈ ਵੜਿਓਂ ਨਕਦ ਮਾਲ ਹਿੰਦੀ।
ਦਾਣਾ ਇੱਕ ਨਾ ਛੱਡਿਆ ਖਾਵਣੇ ਨੂੰ,
ਭੁੱਖੇ ਮਰਨ ਆਜ਼ਜ਼ ਬੁੱਢੇ ਬਾਲ ਹਿੰਦੀ।
ਦਿਸਣ ਬਣੇ ਕਰੋੜਾਂ ਦੇ ਪਤੀ ਐਪਰ,
ਨਿਰੀ ਕਾਗਜ਼ਾਂ ਪੰਡ ਸੰਭਾਲ ਹਿੰਦੀ।

ਠੱਠਾ ਠੱਗ ਕੇ 'ਤਾਜਵਰ' ਦੇਸ਼ ਸਾਡਾ,
ਰੱਖੇਂ ਅਸਾਂ ਤੋਂ ਆਸ ਅਸੀਸ ਵਾਲੀ।
ਚੂਹੀ ਚੁਕ ਬਣਾਈ ਊ ਕਾਗਤਾਂ ਦੀ,
ਜੇਹੜੀ ਚਿੜੀ ਸੀ ਸੋਨੇ ਦੀ ਅਸਾਂ ਪਾਲੀ।

ਗੋਰਾ: ਡੱਡਾ ਡੈਮਫੂਲ! ਸੋਨੇ ਦੀ ਚਿੜੀ ਆਖੇਂ,

ਮੈਥੋਂ ਅਗਦੀ ਸੀ ਹਿੰਦੁਸਤਾਨ ਓਏ।
ਐਪਰ ਏਸਦੇ ਵਿੱਚ ਤਾਂ ਹੋਂਵਦੇ ਸੀ,
ਜੰਗਲ ਸੰਘਣੇ ਤੇ ਬੀਆਬਾਨ ਓਏ।
ਵਿੱਚ ਜਿਨ੍ਹਾਂ ਦੇ ਸੂਰ ਬਘੇਲਿਆਂ ਦੇ,
ਹੁੰਦੇ ਨਿੱਤ ਸੀ ਖੂਬ ਘਮਸਾਨ ਓਏ।
ਖੇਤੀ ਫਸਲ ਦੀ ਥਾਉਂ ਸੀ ਓਸ ਵੇਲੇ,
ਚਾਰੋਂ ਤਰਫ ਸੀ ਸੁੰਨਸਾਨ ਓਏ।

ਡੀਲ ਤੁਸਾਂ ਦੀ ਕਦੇ ਨਾ ਇਹ ਹੁੰਦੀ,
ਜੇਕਰ ਮੈਂ ਨਾ ਆਂਵਦਾ ਹਿੰਦ ਅੰਦਰ।
ਟੁੱਕ ਤੁਸਾਂ ਨੂੰ 'ਤਾਜਵਰ' ਲੱਭਦਾ ਨਾ,
ਮਰ ਜਾਂਵਦੀ ਹਿੰਦ ਇੱਕ ਬਿੰਦ ਅੰਦਰ।

ਕਾਲਾ: ਢੱਢਾ ਢੋਰ ਅਸਾਡੜੇ ਮਰਨ ਭੁੱਖੇ,
ਜੰਗਲ ਵੇਚਕੇ ਨਫਾ ਤੂੰ ਖਟਿਆ ਈ।
ਬਾਘ ਸ਼ੇਰ ਦਾ ਮਿਲੇ ਸ਼ਿਕਾਰ ਨਾਹੀਂ,
ਤਾਂ ਹੀ 'ਛਤ੍ਰੀ' 'ਖੱਤ੍ਰੀ' ਵਟਿਆ ਈ।
ਗਊਆਂ ਮਰਨ ਜੋ ਭੁੱਖੀਆਂ ਘਾਹ ਬਾਝੋਂ,
ਮਾਸ ਉਹਨਾਂ ਦਾ ਖਾਣ ਨੂੰ ਕੱਟਿਆ ਈ।
ਜੂਹ ਜੰਗਲਾਂ ਤਾਈਂ ਬਰਬਾਦ ਕਰਕੇ,
ਦੇ ਕੇ ਪਿਆਰ ਤੇ ਅਸਾਂ ਨੂੰ ਫਟਿਆ ਈ।

ਢਾਹੀਂ ਮਾਰ ਰੁੰਨੇ ਹਿੰਦੋਸਤਾਨ ਵਾਲੇ,
ਅੱਜ 'ਤਾਜਵਰ' ਜੰਗਲਾਂ ਉਜੜਿਆਂ ਨੂੰ।
ਮੱਖਣ ਦੁੱਧ ਸਾਂ ਜਿਨ੍ਹਾਂ ਤੁਫੈਲ ਖਾਂਦੇ,
ਅੱਜ ਤਰਸੀਏ ਸੁਕਿਆਂ ਟੁਕੜਿਆਂ ਨੂੰ।

ਗੋਰਾ: ਤੱਤਾ ਤੈਂਡੜੇ ਅੱਜ ਦਿਮਾਗ ਅੰਦਰ,
ਜਾਪੇ ਹੋ ਗਿਆ ਕੁਝ ਫਤੂਰ ਹੈ ਓ।
ਦੇਖ ਪਸੂ ਤੋਂ ਆਦਮੀ ਜਾਤ ਕੀਤਾ,
ਅਸਾਂ ਆਣਕੇ ਤੁਧ ਜ਼ਰੂਰ ਹੈ ਓ।
ਲੱਠੇ, ਮਲਮਲਾਂ, ਸਿਲਕ ਹੰਢਾਵਣੇ ਦਾ,
ਤੈਨੂੰ ਦੱਸ ਕੇ ਕੁਲ ਦਸਤੂਰ ਹੈ ਓ।

ਖੱਦਰ ਵੱਢ ਜੋ ਬਦਨ ਨੂੰ ਖਾਂਵਦਾ ਸੀ,
ਕੀਤਾ ਹਿੰਦ ਤੋਂ ਮੈਂ ਚੁੱਕ ਦੂਰ ਹੈ ਓ।

ਤੈਨੂੰ ਆਂਵਦੀ ਅਜੇ ਵੀ ਸ਼ਰਮ ਨਾਹੀਂ,
ਝੇੜੇ ਕਰੇਂ ਬੈਠਾ ਮੇਰੇ ਨਾਲ ਕੱਬੇ।
ਨਹੀਂ ਤੇ 'ਤਾਜਵਰ' ਹਿੰਦ ਦੇ ਵਿੱਚ ਪੈਹਲਾਂ,
ਫਿਰਦੇ ਨਗਨ ਸੀ ਮਰਦ ਬੇਪਰਦ ਸੱਭੇ।

ਕਾਲਾ: ਢੱਕਾ ਦੇਸੀਆਂ ਮਲਮਲਾਂ ਤੇਰੀਆਂ ਨੂੰ,
ਅਸੀਂ ਗਫਲਤਾਂ ਵਿੱਚ ਹੰਡਾਂਵਦੇ ਸਾਂ।
ਤੇਰੇ ਚਿਗਨ ਦੇ ਨਾਲ ਪਿਆਰ ਪਾ ਕੇ,
ਗਊਆਂ ਕਈ ਕਰੋੜ ਕੁਹਾਂਵਦੇ ਸਾਂ।
ਖੱਦਰ ਪਾਉਣ ਦੀ ਰਸਮ ਵਿਸਾਰ ਕਰਕੇ,
ਪਾਪ ਆਪਣੇ ਸਿਰੀਂ ਉਠਾਂਵਦੇ ਸਾਂ।
ਚਾਬੀ ਨਟ, ਗਵਾਰਨਟ ਪਹਿਨ ਛੱਬੀ,
ਹਿੰਦੂ ਨਾਮ ਧਰੀਕ ਅਖਾਂਵਦੇ ਸਾਂ।

ਥੁੜੋਂ ਦੁੱਧ ਮਲਾਈਆਂ ਮੱਖਣਾਂ ਦੀ,
ਭਾਰਤ ਵਿੱਚ ਕੀਤੀ ਲੱਠੇ ਮਲਮਲਾਂ ਨੇ।
ਰਾਜੇ ਹਿੰਦ ਦੇ ਕੁਲ ਗ਼ੁਲਾਮ ਤੇਰੇ,
ਕੀਤੇ 'ਤਾਜਵਰ' ਤੇਰੀਆਂ ਮਖਮਲਾਂ ਨੇ।

ਗੋਰਾ: ਦੱਦਾ ਦਸ ਖਾਂ ਹੋਇਕੇ ਸ਼ਹਿਨਸ਼ਾਹ ਮੈਂ,
ਕੇਹੜਾ ਸਾਂਭਿਆ ਹਿੰਦ ਦਾ ਦਾਜ ਵੀਰਾ।
ਹਿੰਦੁਸਤਾਨ ਦੇ ਰਾਜਿਆਂ ਰਾਣਿਆਂ ਦਾ,
ਖੋਹਿਆ ਨਹੀਂ ਮੈਂ ਤਖਤ ਤੇ ਤਾਜ ਵੀਰਾ।
ਪਰਜਾ ਬੇਮੁਹਾਰ ਸੀ ਮੂਲ ਜੇਹੜੀ,
ਕੀਤਾ ਓਸ 'ਤੇ ਕਾਇਮ ਮੈਂ ਰਾਜ ਵੀਰਾ।
ਗਰਜ ਰਾਜ ਸੁਧਾਰ ਕੇ ਹਿੰਦ ਦਾ ਮੈਂ,
ਹਿੰਦੁਸਤਾਨ ਦੀ ਰੱਖ ਲਈ ਲਾਜ ਵੀਰਾ।

ਦੁਨੀਆ ਵਿੱਚ ਮਸ਼ਹੂਰ ਹੈ ਮਿਲੇ ਸੱਬ ਨੂੰ,
ਫਲ ਬੁਰਾ ਯਾ ਭਲਾ ਅਨੁਸਾਰ ਕਰਨੀ।

ਐਪਰ 'ਤਾਜਵਰ' ਮੁਝ ਗ਼ਰੀਬ ਨੂੰ ਤਾਂ,
ਭਲੇ ਕੰਮ ਦੀ ਪਈ ਹੈ ਬੁਰੀ ਭਰਨੀ।

ਕਾਲਾ: ਧੱਧਾ ਧੁਖਦੀ ਅੱਗ ਭੜਕਾਵਣੇ ਨੂੰ,
ਕਾਹਨੂੰ ਰਾਜ ਦਾ ਵੇਰਵਾ ਛੇੜਿਓ ਈ।
ਮਿਤ੍ਰਤਾਈ ਸੀ ਜਿਨ੍ਹਾਂ ਦੇ ਨਾਲ ਗੰਢੀ,
ਚੁੱਕ ਉਹਨਾਂ ਦਾ ਰਾਜ ਨਿਬੇੜਿਓ ਈ।
ਬੂਟਾ ਖਾਲਸਈ ਰਾਜ ਦਾ ਦੇਸ਼ ਵਿੱਚੋਂ,
ਧੋਖੇ ਨਾਲ ਚਾ ਜੋੜ ਉਖੇੜਿਓ ਈ।
ਮੁਲਕ ਦੱਬਕੇ ਇੱਕ ਕਰੋੜ ਵਿੱਚੇ,
ਚੰਗਾ ਕੰਮ ਕੀ ਤੁਧ ਸਹੇੜਿਓ ਈ।

ਧੋਖੇ ਨਾਲ ਦਲੀਪ ਸਿੰਘ ਪਕੜ ਸਾਡਾ,
ਲੰਡਨ ਲੈ ਵੜਿਓਂ ਬਾਰ੍ਹਾਂ ਬਰਸ ਦਾ ਈ।
ਕੇਹੜੇ ਦੇਸ਼ ਦੇ ਵਿੱਚ ਓਹ ਮਾਰਿਆ ਈ,
ਦੇਸੀ ਕਫਨ ਨੂੰ 'ਤਾਜਵਰ' ਤਰਸਦਾ ਈ।

ਗੋਰਾ: ਨੱਨਾ ਨਹੀਂ ਸੀ ਕਿਸੇ ਨੂੰ ਸੁੱਖ ਮਾਸਾ,
ਸਿਖਾਸ਼ਾਹੀ ਦੇ ਰਾਜ ਦੇ ਵਿੱਚ ਭਾਈ।
ਫੌਜ ਵੱਢਦੀ ਸੀ ਦਿਨੇ ਰਾਜਿਆਂ ਨੂੰ,
ਬਿਨਾਂ ਪੁੱਛ ਤੇ ਬਾਝ ਵਿਚਾਰ ਭਾਈ।
ਮਾਰੋ ਮਾਰ ਮਚਾਈ ਸੀ ਬੁਰਛਿਆਂ ਨੇ,
ਹੋਈ ਕੁਲ ਮਖਲੂਕ ਸੀ ਜਿਚ ਭਾਈ।
ਏਸੇ ਵਾਸਤੇ ਮੁਝ ਨੂੰ ਚੰਦ ਕੌਰਾਂ,
ਮਦਦ ਵਾਸਤੇ ਲਿਆ ਸੀ ਖਿਚ ਭਾਈ।

ਨਾਮ ਮਾਤ੍ਰਾ ਨਹੀਂ ਸੀ ਦੇਸ਼ ਅੰਦਰ,
ਕੋਈ ਜਾਣਦਾ ਕੜਾ ਕਾਨੂੰਨ ਬੰਦੇ।
ਗੱਲ ਛੱਡ ਦੇਹ 'ਤਾਜਵਰ' ਡਾਕਿਆਂ ਦੀ,
ਕੋਈ ਨਹੀਂ ਸੀ ਪੁੱਛਦਾ ਖੂਨ ਏਥੇ।

ਕਾਲਾ: ਪੱਪਾ ਪਾਗਲਾ ਗੱਲ ਤੂੰ ਨਾਲ ਮੇਰੇ,
ਕੀਤੀ ਰਤਾ ਨਾ ਸੋਚ ਵਿਚਾਰ ਕੇ ਓਏ।

ਤੈਨੂੰ ਭੁੱਲ ਗਏ ਅੱਜ ਕਾਨੂੰਨ ਸਾਰੇ,
ਸ਼ੇਰ ਸਿੰਘ ਬਲਵਾਨ ਬਲਕਾਰ ਦੇ ਓਏ।
ਬੁਰਛੇ ਰਾਜਿਆਂ ਤਾਈਂ ਸੀ ਲੁਟ ਖਾਂਦੇ,
ਆਕੀ ਹੋਇ ਕੇ ਰਾਜ ਦਰਬਾਰ ਦੇ ਓਏ।
ਐਪਰ ਲੁੱਟਦੇ ਅੱਜ ਨਿਹੱਥਿਆਂ ਨੂੰ,
ਨੌਕਰ ਹੈਨ ਜੋ ਖਾਸ ਸਰਕਾਰ ਦੇ ਓਏ।

ਪੁਲਿਸ ਲੁਟਦੀ ਹੈ ਪਿੰਡੋ ਪਿੰਡ ਫਿਰਦੀ,
ਕਿਰਚਾਂ ਚੋਸਕੇ, ਪੈਹਨ ਕੇ ਸ਼ਾਹੀ ਵਰਦੀ।
ਡਾਹਡੀ 'ਤਾਜਵਰ' ਅੱਜ ਮਚਾਈ ਹੈ ਤੂੰ,
ਹਿੰਦੁਸਤਾਨ ਦੇ ਵਿੱਚ ਕਾਨੂੰਨ ਗਰਦੀ।

ਗੋਰਾ: ਫੱਫਾ ਫੋਲ ਕੇ ਦੇਖ ਇਤਿਹਾਸ ਪਿਛਲੇ,
ਤੇਰਾ ਉਤਰੇ ਸਿਰੋਂ ਗਰੂਰ ਬੇਲੀ।
ਭੁੱਲ ਗਿਆ ਹੈਂ ਜਦੋਂ ਸੀ ਪਿਆ ਹੁੰਦਾ,
ਕੁਲ ਦੇਸ਼ ਦੇ ਵਿੱਚ ਫਤੂਰ ਬੇਲੀ।
ਅੱਗ ਜ਼ੁਲਮ ਦੀ ਨਾਲ ਸੀ ਲਾਲ ਹੋਇਆ,
ਹਿੰਦੁਸਤਾਨ ਇਹ ਵਾਂਗ ਤੰਦੂਰ ਬੇਲੀ।
ਐਪਰ ਅੱਜ ਕੋਈ ਮੇਰੇ ਰਾਜ ਅੰਦਰ,
ਜ਼ੁਲਮ ਹੋਣ ਦਾ ਨਹੀਂ ਦਸਤੂਰ ਬੇਲੀ।

ਫਿਰੇਂ ਅਜੇ ਵੀ ਨਿੰਦਦਾ 'ਤਾਜਵਰ' ਵੇ,
ਹਿੰਦੁਸਤਾਨ ਦੇ ਵਿੱਚ ਕਾਨੂੰਨ ਮੇਰਾ।
ਯਾਦ ਰੱਖ ਅਕਾਲੀਆ ਪਲਕ ਅੰਦਰ,
ਲਾਹ ਦੇਵਸਾਂ ਕੁਲ ਜਾਨੂੰਨ ਤੇਰਾ।

ਕਾਲਾ: ਬੱਬਾ ਬੁਰਾ ਕਾਨੂੰਨ ਤਾਊਨ ਨਾਲੋਂ,
ਲਹੂ ਚੂਸਦਾ ਹੈ ਹਿੰਦੁਸਤਾਨੀਆਂ ਦਾ।
ਰੌਲਟ ਐਕਟ ਤੇ ਮਾਰਸ਼ਲ ਲਾਅ ਤੇਰਾ,
ਹੈ ਸਬੂਤ ਕਾਨੂੰਨ ਸ਼ੈਤਾਨੀਆਂ ਦਾ।
ਮੈਨੂੰ ਖੂਬ ਹੈ ਯਾਦ ਕਾਨੂੰਨ ਜੇਹੜਾ,
ਕਰਦਾ ਨਸ਼ਰ ਸੀ ਸਤਰ ਜਨਾਨੀਆਂ ਦਾ।
ਬੈਂਤ, ਕੋਟੜੇ, ਚੱਕੀਆਂ, ਜੇਹਲਖਾਨੇ,

ਭੁੱਲੇ ਨਹੀਂ ਚੇਤਾ ਮੇਹਰਬਾਨੀਆਂ ਦਾ।

ਬੈਠਾ ਜਿਨ੍ਹਾਂ ਤੋਂ 'ਤਾਜਵਰ' ਕੰਬਦਾ ਸੀ,
ਕਦੇ ਸਤਲੁਜੋਂ ਪਾਰ ਕਾਨੂੰਨ ਗੋਇਆ।
ਅੱਜ ਉਹਨਾਂ ਦੀ ਭੈਣ ਬੇਪੜਦ ਕਰਕੇ,
ਫੋਟੋ ਲੈਣ ਦਾ ਆਣ ਜਾਨੂੰਨ ਹੋਇਆ।

ਗੋਰਾ: ਭੱਭਾ ਭੈੜਿਆ ਰਤਾ ਨਾ ਕਦਰ ਪਾਈ,
ਨੇਕੀ ਮੇਰੀ ਤੂੰ ਕੁੱਲ ਭੁਲਾਈ ਜਾਨੈਂ।
ਕੀਤੀ ਕਤਰੀ ਅਗਲੀ ਪਿਛਲੀ ਵੀ,
ਚੁੱਕ ਖੂਹ ਦੇ ਵਿੱਚ ਤੂੰ ਪਾਈ ਜਾਨੈਂ।
ਸੱਤਰ ਸਾਲ ਦੀ ਦੋਸਤੀ ਮੂਰਖਾ ਓਏ,
ਇੱਕ ਪਲਕ ਮੇਂ ਤੋੜ ਗਵਾਈ ਜਾਨੈਂ।
ਜਿਨ੍ਹੇ ਪਾਲਿਆ ਸੀ ਪੁੱਤਾਂ ਵਾਂਗ ਤੈਨੂੰ,
ਉਹਦੇ ਨਾਲ ਹੀ ਅੱਤ ਤੂੰ ਚਾਈ ਜਾਨੈਂ।

ਭਲਾ 'ਤਾਜਵਰ' ਕਰ ਕੀ ਸਕਦਾ ਹੈ,
ਤੇਰਾ ਵਾਂਗ ਚਮੂਣਿਆਂ ਟਪਕੇ ਓਏ।
ਬਹੁਤਾ ਕਰੇਂਗਾ ਲਾਡ ਤਾਂ ਯਾਦ ਰੱਖੀਂ,
ਰੱਖੂੰ ਜੋਰ ਦੇ ਨਾਲ ਮੈਂ ਨੱਪਕੇ ਓਏ।

ਕਾਲਾ: ਮੰਮਾ ਮਿਲ ਚੁਕਾ ਸਾਨੂੰ ਖੂਬ ਸਿਟਾ,
ਤੇਰੀਆਂ ਅਗਲੀਆਂ ਪਿਛਲੀਆਂ ਯਾਰੀਆਂ ਦਾ।
ਰੋਲਟ ਬਿਲ ਇਨਾਮ ਤੂੰ ਖੂਬ ਦਿੱਤਾ,
ਯੂਰਪ ਵਿੱਚ ਜਾ ਕੇ ਤੇਗਾਂ ਮਾਰੀਆਂ ਦਾ।
ਬਜਬਜ, ਜਲ੍ਹਿਆਂ ਵਾਲਾ ਤੇ ਨਨਕਾਣਾ,
ਸਤਰ ਭੰਗ ਹੋਣਾ ਭੈਣਾਂ ਪਿਆਰੀਆਂ ਦਾ।
ਛਿੱਤਰ, ਲਾਠੀਆਂ ਗੁਰੂ ਕੇ ਬਾਗ਼ ਬੀਬਾ,
ਵਾਹ! ਇਨਾਮ ਮਿਲਿਆ ਵਫਾਦਾਰੀਆਂ ਦਾ।

ਮੈਂ ਗਦਰ ਵਿੱਚੋਂ ਤੈਨੂੰ ਰੱਖ ਲੀਤਾ,
ਮੈਨੂੰ ਪਤਾ ਨਹੀਂ ਤੇਰੇ ਛਲ ਦਾ ਸੀ।
ਤੇਰੀ ਦੋਸਤੀ ਨੂੰ ਪਿਆ ਫਲ ਕੇਹੜਾ,
'ਤਾਜਵਰ' ਤਾਂਘੀ ਮਿੱਠੇ ਫਲ ਦਾ ਸੀ।

ਗੋਰਾ:

ਯਯਾ ਯੋਗ ਹੈ ਨਾਲ ਤਲਵਾਰ ਦੇ ਮੈਂ,
ਰੱਖਾਂ ਬਾਗ਼ੀਆਂ ਤਾਈਂ ਦਬਾਏ ਉਸ ਨੂੰ।
ਜੇਹੜਾ ਕਹੇ ਨਾ 'ਜੀ ਹਜ਼ੂਰ' ਮੈਨੂੰ,
ਮਨ ਭਾਂਵਦੀ ਦਿਆਂ ਸਜ਼ਾਏ ਉਸ ਨੂੰ।
ਝੰਡੇ ਯੂਨੀਅਨ ਜੈਕ ਨੂੰ ਨਿਵੇਂ ਨਾ ਜੋ,
ਦਵਾਂ ਜ਼ੋਰ ਦੇ ਨਾਲ ਝੁਕਾਏ ਉਸ ਨੂੰ।
ਮੰਨੇ ਨਹੀਂ ਕਾਨੂੰਨ ਜੋ ਸਿਰ ਮੱਥੇ,
ਮਾਰ ਗੋਲੀਆਂ ਦਵਾਂ ਉਡਾਏ ਉਸ ਨੂੰ।

ਜੱਗ ਵਿੱਚ ਨਾ ਰਿਹਾ ਹੈ ਕੋਈ ਆਕੀ,
ਪਾਤਸ਼ਾਹਾਂ ਤੋਂ ਕਦੀ ਗ਼ੁਲਾਮ ਹੋ ਕੇ।
ਨਫਾ 'ਤਾਜਵਰ' ਕੱਖ ਨਹੀਂ ਖੱਟਣਾ ਤੂੰ,
ਮੇਰੇ ਰੂਬਰੂ ਅੱਜ ਮੁਜ਼ਾਹਮ ਹੋ ਕੇ।

ਕਾਲਾ:

ਰਾਰਾ ਰਖਿਆ ਕਿਸੇ ਹਮੇਸ਼ ਨਾਹੀਂ,
ਕਦੇ ਕਿਸੇ ਨੂੰ ਦਬ ਜਹਾਨ ਅੰਦਰ।
ਤੈਥੋਂ ਵਧ ਅਨੇਕ ਗਰੂਰ ਵਾਲੇ,
ਦਫਾ ਹੋਇ ਆ ਕੇ ਹਿੰਦੁਸਤਾਨ ਅੰਦਰ।
ਹਿੰਦੁਸਤਾਨ ਦੇ ਰਾਜ ਦੇ ਕਈ ਹਿਰਸੀ,
ਅਸਾਂ ਦਬ ਛੱਡੇ ਸ਼ਮਸ਼ਾਨ ਅੰਦਰ।
ਫਰਕ ਅਸਾਂ ਵੀ ਰਤਾ ਨਹੀਂ ਆਉਣ ਦੇਣਾ,
ਹਿੰਦੁਸਤਾਨ ਦੀ ਸ਼ਾਨ ਤੇ ਆਨ ਅੰਦਰ।

ਰੈਹਣ ਅਸਾਂ ਹਮੇਸ਼ ਨਾ ਹਿੰਦ ਅੰਦਰ,
ਦਿੱਤਾ ਪਾਂਬਰਾਂ ਦੈਂਤ ਪਤੰਦਰਾਂ ਨੂੰ।
ਕਿਵੇਂ 'ਤਾਜਵਰ' ਅੱਜ ਗ਼ੁਲਾਮ ਹੋ ਕੇ,
ਮੰਨੇ ਸ਼ਹਿਨਸ਼ਾਹ ਮਤੰਦਰਾਂ ਨੂੰ।

ਗੋਰਾ:

ਲੱਲਾ ਲੈ ਹੁਣ ਹੱਥ ਦਿਖਾਂਵਦਾ ਹਾਂ,
ਜ਼ਰਾ ਆਪਣਾ ਆਪ ਸੰਭਾਲ ਕਾਲੇ।
ਵੇਲਾ ਯਾਦ ਕਰਸੇਂ ਜਦੋਂ ਸਿਰ ਤੇਰੇ,
ਉੱਤੇ ਆਣ ਛੁਟੇ ਗੋਲੇ ਰਾਲ ਕਾਲੇ।

ਲੂਈਸ ਗੰਨ, ਮਸ਼ੀਨ ਤੇ ਰਾਈਫਲਾਂ ਨੇ,
ਜਦੋਂ ਗੋਲੀਆਂ ਦੀ ਬੰਨ੍ਹੀ ਪਾਲ ਕਾਲੇ।
ਨਾਲੇ ਆਏ ਹਵਾਈ ਜਹਾਜ਼ ਜਿਸ ਦਮ,
ਭੇਸ ਧਾਰ ਕੇ ਕਾਲ ਕਰਾਲ ਕਾਲੇ।

ਲੱਥ ਜਾਊ ਮਸਤੀ ਝਟਪਟ ਤੇਰੀ,
ਪਤਾ ਲੱਗ ਜਾਸੀ ਮੇਰੇ ਜ਼ੋਰ ਦਾ ਵੀ।
ਠੰਢੇ ਦੁਧ ਫੂਕਾਂ ਮਾਰੇਂ 'ਤਾਜਵਰ' ਜੋ,
ਤਦੋਂ ਮਿਲੂ ਰਸਤਾ ਇੱਕੋ ਗੋਰ ਦਾ ਈ।

ਕਾਲਾ: ਵਵਾ ਵੈਹਸ਼ੀਆ ਅਸਾਂ ਹੈ ਸਮਝ ਲੀਤਾ,
ਤੇਰੀ ਜਾਨ ਹੈ ਵਿੱਚ ਵਪਾਰ ਦੇ ਓਏ।
ਤੇਰਾ ਲਾਮ ਲਸ਼ਕਰ ਸਭੋ ਉਡ ਜਾਸੀ,
ਨਾਲ ਚਰਖੜੇ ਦੀ ਕਲਦਾਰ ਦੇ ਓਏ।
ਖੱਦਰ ਤੋਪ ਸਾਡੀ ਕਰੂ ਗਰਕ ਤੇਰੇ,
ਸਾਰੇ ਕਾਰਖਾਨੇ ਲੰਕਾ ਸ਼ਾਰ ਦੇ ਓਏ।
ਤੇਰੇ ਬੰਬ ਗੋਲੇ ਅਸਾਂ ਰੋਕ ਲੈਣੇ,
ਹੱਥ ਸ਼ਾਂਤਮਈ ਦੀ ਢਾਲ ਧਾਰ ਕੇ ਓਏ।

ਵਾਲ ਹੋਵਣਾ ਨਹੀਂ ਸਾਡਾ 'ਤਾਜ' ਵਿੰਗਾ,
ਰਹਿਸੀ ਕਖ ਨਾ ਤੇਰਾ ਚੰਡਾਲ ਬੰਦੇ।
ਨਰਕ ਟਾਪੂਆਂ ਨੂੰ ਭੱਜ ਜਾਏਂਗਾ ਓਏ,
ਕਰਕੇ ਬਿਸਤਰੇ ਤੂੰ ਗੋਲ ਮਾਲ ਬੰਦੇ।

# 3. ਸ਼ਹੀਦੀ ਜੀਵਨ

ਪੰਛੀ ਜੀ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5262-ਪੀ.ਬੀ., ਮਿਤੀ 10 ਮਾਰਚ 1930 ਦੁਆਰਾ ਜ਼ਬਤ)

## ਸ਼ਹੀਦ ਦਾ ਉਪਦੇਸ਼

ਸੂਲੀ ਚੜ੍ਹ ਮਨਸੂਰ ਵਾਂਗਰਾਂ ਧੁੰਮਾਂ ਇਸ਼ਕ ਮਚਾ ਦੇਈਏ।
ਓਸ ਕਿਹਾ ਸੀ ਮੈਂ ਹੀ ਮੈਂ ਹਾਂ ਅਸੀਂ ਗੀਤ ਆਜ਼ਾਦੀ ਗਾ ਦੇਈਏ।

## ਬੀਰ ਡਰਦੇ ਨਹੀਂ

ਜਾਨ ਉੱਤੇ ਖੇਲਦੇ ਤੇ ਝੇਲਦੇ ਨੇ ਲੱਖਾਂ ਦੁੱਖ,
ਕਾਇਰਤਾ ਦੇ ਭਾਵ ਰਿਦੇ ਭੁੱਲ ਭਰਦੇ ਨਹੀਂ।
ਔਕੜਾਂ ਦੇ ਸਾਗਰ ਦਲੇਰ ਹੋ ਕੇ ਲੰਘ ਜਾਂਦੇ,
ਵਧੀ ਜਾਣ ਅੱਗੇ, ਪਿੱਛੇ ਪੈਰ ਧਰਦੇ ਨਹੀਂ।
ਟਲਦੇ ਨਾ ਟਾਲਿਆਂ, ਇਰਾਦਿਆਂ ਦੇ ਪੱਕੇ ਸੂਰੇ,
ਮਾਸਾਹਾਰੀ ਸ਼ੇਰ ਕਦੇ ਘਾਸ ਚਰਦੇ ਨਹੀਂ।
ਕਰ ਕਰ ਦੇਸ਼ ਸੇਵਾ ਖਾਂਵਦੇ ਸ਼ਹੀਦੀ ਮੇਵਾ,
"ਪੰਛੀ" ਹੱਸ ਮਰਦੇ ਨੇ ਬੀਰ ਡਰਦੇ ਨਹੀਂ।

## ਹਿੰਦੁਸਤਾਨ ਸਾਡਾ

ਸਾਡਾ ਮਾਣ ਏਹੋ, ਸਾਡਾ ਤਾਣ ਏਹੋ,
ਪਿਆਰਾ ਜਾਨ ਨਾਲੋਂ ਹਿੰਦੁਸਤਾਨ ਸਾਡਾ।
ਏਹੋ ਮੱਕਾ, ਮਦੀਨਾ ਤੇ ਹਜ ਕਾਅਬਾ,
ਏਹੋ ਮਜ਼੍ਹਬ ਤੇ ਏਹੋ ਈਮਾਨ ਸਾਡਾ।

ਅਸੀਂ ਇਸੇ ਦੀ ਗੋਦ ਵਿੱਚ ਪਲੇ ਖੇਡੇ,
ਏਹੋ ਬਾਗ਼ ਤੇ ਏਹੋ ਮੈਦਾਨ ਸਾਡਾ।
ਖਾ ਖਾ ਅੰਨ ਜਲ ਪਲੇ ਹਾਂ ਅਸੀਂ ਇਸ ਦਾ,
ਦੇਨਦਾਰ ਹਰ ਇੱਕ ਨੌਜਵਾਨ ਸਾਡਾ।

ਜਾਂ ਤਾਂ ਇਸ ਦੀ ਗ਼ੁਲਾਮੀ ਦੇ ਸੰਗਲਾਂ ਨੂੰ,
ਤੋੜ ਤਾੜ ਕੇ ਅਸੀਂ ਦਿਖਾ ਦਿਆਂਗੇ।
ਨਹੀਂ ਤਾਂ ਸੀਸ ਦੀ ਭੇਟ ਚੜ੍ਹਾ ਦਿਆਂਗੇ,
ਕਰਜ਼ਾ ਦੇਸ਼ ਦਾ ਸਿਰੋਂ ਚੁਕਾ ਦਿਆਂਗੇ।

# 4. ਪੰਜਾਬੀ ਸ਼ੇ'ਰੋਂ ਕਾ ਪੋਥਾ ਤੇ ਨਾਲੇ ਬਿਸਮਿਲ ਕੀ ਤੜਪ

(ਪੰਜਾਬ ਸਰਕਾਰ ਅਧਿਆਦੇਸ਼ ਨੰਬਰ 5241.ਪੀ.ਬੀ., ਮਿਤੀ 26 ਮਾਰਚ 1930 ਦੁਆਰਾ ਜ਼ਬਤ)

## ਹੱਥ ਆਂਵਦਾ ਫਿਰ ਤਲਵਾਰ ਉੱਤੇ

ਸਤਧਾਰੀ

ਹੋਰ ਮੁਲਕ ਸਾਰੇ ਹੁਣ ਆਜ਼ਾਦ ਹੋ ਗਏ,
ਭਾਰਤ ਵਰਸ਼ ਕਿਉਂ ਸੁੱਤਾ ਹੈ ਖਾਰ ਉੱਤੇ।
ਚੀਨ ਭਾਈ ਭੀ ਸਾਡਾ ਆਜ਼ਾਦ ਹੋਇਆ,
ਹੱਥ ਰੱਖ ਕੇ ਨੰਗੀ ਤਲਵਾਰ ਉੱਤੇ।
ਪਿਆਰਾ ਮਾਰਿਆ ਲਾਜਪਤ ਰਾਏ ਸਾਡਾ,
ਪਹਿਲੇ ਮਾਰੇ ਕਈ ਜ਼ੁਲਮ ਦੀ ਧਾਰ ਉੱਤੇ।
ਐਡੇ ਜ਼ੁਲਮ ਹੁਣ ਭੰਗੜ ਤੋਂ ਨਾ ਸਹੇ ਜਾਂਦੇ,
ਹੱਥ ਆਂਵਦਾ ਫਿਰ ਤਲਵਾਰ ਉੱਤੇ।

ਐ ਇੰਡੀਆ ਸਾਂਭ ਤੂੰ ਰਾਜ ਅਪਨਾ,
ਪਾਪੀ ਜ਼ੁਲਮ ਤੇ ਜ਼ੁਲਮ ਕਮਾਈ ਜਾਂਦੇ।
ਨਾਲੇ ਸਾਂਭਿਆ ਏਹਨਾਂ ਨੇ ਦੇਸ਼ ਸਾਡਾ,
ਝੁੱਗਾ ਸਾਡਾ ਹੀ ਲੁੱਟ ਕੇ ਖਾਈ ਜਾਂਦੇ।
ਜੇਹੜਾ ਤੂਹੁਣ ਚੁੱਕੇ ਦੇਸ਼ ਆਪਣੇ ਲਈ,
ਮਾਰ ਡਾਂਗਾਂ ਦੇ ਨਾਲ ਮੁਕਾਈ ਜਾਂਦੇ।
ਕਿਸੇ ਗੱਲੋਂ ਕਸਰ ਪਾਪੀ ਛੱਡਦੇ ਨਾ,
ਤੋਪਾਂ ਬੰਬਾਂ ਦਾ ਡਰ ਦਿਖਾਈ ਜਾਂਦੇ।

ਅਰਬ, ਚੀਨ, ਇਰਾਨ, ਇੰਗਲਸਤਾਨ ਡਿਠੇ,
ਬੁਰੀ ਹਾਲਤ ਦੇਖੀ ਹਿੰਦੁਸਤਾਨੀਆਂ ਦੀ।

ਜਿੱਧਰ ਜਾਵੋ ਮਾਰ ਦੁਰਕਾਰ ਪੈਂਦੀ,
ਬੇੜੀ ਗਰਕ ਕੀਤੀ ਖਾਨਦਾਨੀਆਂ ਦੀ।
ਰੌਸ਼ਨ ਜੱਗ ਦੇ ਵਿੱਚ ਗ਼ੁਲਾਮ ਹੋ ਗਏ,
ਸਾਰੀ ਮੇਹਰ ਹੈ ਇਸ ਬਰਤਾਨੀਆ ਦੀ।
ਜੈਤੋ, ਘਾਟ ਬਜਬਜ, ਬਾਗ਼ ਜਲ੍ਹਿਆਂ ਦੇ,
ਇਹ ਕਰਤੂਤ ਜ਼ਾਲਮ ਇੰਗਲਿਸਤਾਨੀਆਂ ਦੀ।

ਘੋੜੇ, ਉਠ ਖਾਧੇ ਜੰਗ ਜਰਮਨੀ ਵਿੱਚ,
ਬੱਚਾ ਬੱਚਾ ਹੋਇਆ ਬਰਬਾਦ ਸਾਡਾ।
ਐਪਰ ਦੱਸੋ ਖਾਂ ਭਾਰਤ ਦੇ ਨੌਜੁਆਨੋਂ,
ਕਿਦਨ ਹੋਵਸੀ ਹਿੰਦ ਆਜ਼ਾਦ ਸਾਡਾ।

ਜੀਮ ਜੇ ਨਾ ਵਤਨ ਦੀ ਕਰਾਂ ਇੱਜ਼ਤ,
ਆਵੇ ਹਰਫ ਤਦ ਮੇਰੇ ਈਮਾਨ ਉੱਤੇ।
ਜਿਸ ਮੁਲਕ ਪਰ ਕਰੇਂ ਤੂੰ ਫਖਰ ਐਡਾ,
ਜੋ ਕੁਛ ਨਾਜ਼ ਮੈਨੂੰ ਹਿੰਦੁਸਤਾਨ ਉੱਤੇ।
ਹਸ਼ਰ ਤੱਕ ਏਹਦੇ ਭੁੱਲ ਸਕਦਾ ਨਹੀਂ,
ਜੋ ਅਹਿਸਾਨ ਮੇਰੇ ਖਾਨਦਾਨ ਉੱਤੇ।
ਇੱਜ਼ਤ ਵਤਨ ਦੀ ਕਰਾਂਗਾ 'ਸਤਧਾਰੀ',
ਭਾਵੇਂ ਕੁਝ ਵੀ ਬਣੇਗੀ ਜਾਨ ਉੱਤੇ।

ਦਾਲ ਦਰਦ ਨਾ ਦਿਲੇ ਦੇ ਵਿੱਚ ਜਿਸਦੇ,
ਦੁਨੀਆ ਵਿੱਚ ਉਹਦੀ ਕੋਈ ਸ਼ਾਨ ਹੀ ਨਹੀਂ।
ਭੁੱਖਾਂ ਨਾਲ ਪਏ ਮਰਨ ਭਰਾ ਜਿਸਦੇ,
ਦੁਨੀਆ ਵਿੱਚ ਉਹਦੀ ਕੋਈ ਸ਼ਾਨ ਹੀ ਨਹੀਂ।
ਜੇਹੜਾ ਨਾਲ ਗਵਾਂਢੀਆਂ ਵੈਰ ਪਾਵੇ,
ਉਹਦੇ ਜੇਹਾ ਕੋਈ ਹੋਰ ਨਾਦਾਨ ਹੀ ਨਹੀਂ।
ਮੰਗੇ ਬੁਰਾ ਜੋ ਵਤਨ ਦਾ 'ਸਤਧਾਰੀ',
ਉਹਦੇ ਨਾਲ ਦਾ ਕੋਈ ਸ਼ੈਤਾਨ ਹੀ ਨਹੀਂ।

ਰੇ ਰਾਮ ਉੱਤੇ ਤਕਵਾ ਰੱਖ ਕੇ ਤੇ,
ਜਣੇ ਖਣੇ ਬੰਦੇ ਐਸੇ ਰਾਮ ਬਣ ਗਏ।
ਸਿਖੇ ਆਪ ਨਾ ਆਪਣੀ ਮਦਦ ਕਰਨੀ,

ਐਸੇ ਆਲਸੀ ਹੋਗ ਹਰਾਮ ਬਣ ਗਏ।
ਲਿਆ ਲੁਟ ਸਾਨੂੰ ਸਾਡੀ ਗਫਲਤਾਂ ਨੇ,
ਲੋਕੀ ਆਪ ਹੀ ਆਪ ਬਦਨਾਮ ਬਣ ਗਏ।
ਤਕਦੇ ਰਾਹ ਤਕਦੀਰ ਦੀ 'ਸਤਧਾਰੀ',
ਗੈਰ ਬਾਦਸ਼ਾਹ ਅਸੀਂ ਗ਼ੁਲਾਮ ਬਣ ਗਏ।

ਜੋ ਜ਼ਰ ਦੀ ਨਾ ਗਾਫਲਾ ਲੋੜ ਮੈਨੂੰ,
ਵਾਕਫ ਹੋ ਗਿਆ ਤੇਰੀ ਦੁਕਾਨ ਦਾ ਮੈਂ।
ਰੱਖ ਠੱਪ ਐਡੇ ਬਹੁਤ ਮਸਲਿਆਂ ਨੂੰ,
ਸਿੱਧਾ ਰਾਹ ਲੱਭ ਲਿਆ ਈਮਾਨ ਦਾ ਮੈਂ।
ਸਨਦ ਹਿੰਦ ਹਰ ਵਕਤ ਹੈ ਦਰਦ ਮੇਰਾ,
ਹੋਰ ਸਬਕ ਨਹੀਂ ਦੂਜਾ ਜਾਨਦਾ ਮੈਂ।
ਦਿਲ ਤੇ ਨਕਸ਼ ਹੋ ਗਿਆ ਹੈ 'ਸਤਧਾਰੀ',
ਹਿੰਦੁਸਤਾਨ ਮੇਰਾ ਹਿੰਦੁਸਤਾਨ ਦਾ ਮੈਂ।

ਸੁਆਦ ਸਬਰ ਦੀ ਰਹੀ ਨਾ ਹੱਦ ਕੋਈ,
ਇਉਂ ਮਰ ਜਾਸਾਂ ਘੁਲ ਘੁਲ ਕੇ ਤੇ।
ਕਈ ਵਰ੍ਹੇ ਅੱਗੇ ਇੰਝੇ ਬੀਤ ਚੁੱਕੇ,
ਸੁੱਕ ਵਾਅਦੇ 'ਤੇ ਭੁੱਲ ਭੁੱਲ ਕੇ ਤੇ।
ਜੇਕਰ ਇਹੋ ਕਾਨੂੰਨ ਤੇ ਇਹੋ ਹਾਕਮ,
ਆਖਾਂ ਸਾਫ਼ ਹੁਣ ਮੈਂ ਖੁੱਲ੍ਹ ਖੁੱਲ੍ਹ ਕੇ ਤੇ।
ਭੁੱਖਾਂ ਨਾਲ ਮਰ ਜਾਣਗੇ 'ਸਤਧਾਰੀ',
ਬੱਚੇ ਹਿੰਦੀਆਂ ਦੇ ਰੁਲ ਰੁਲ ਕੇ ਤੇ।

ਗੈਨ ਗੌਰ ਕਰਕੇ ਜੇਕਰ ਤੱਕੀਏ ਤੇ,
ਸਭੇ ਅਸੀਂ ਮਖਲੂਕ ਖੁਦਾ ਦੀ ਹਾਂ।
ਆਪਸ ਵਿੱਚ ਲੜਾਈ ਤੇ ਵੈਰ ਪਾ ਕੇ,
ਕਰਦੇ ਬਦੀ ਇੱਕ ਦੂਜੇ ਭਰਾ ਦੀ ਹਾਂ।
ਕੋਈ ਭੇਦ ਹਿੰਦੂ, ਮੁਸਲਮਾਨ ਦਾ ਨਾ,
ਅਸਲੀ ਖਾਕ ਸਾਰੀ ਇੱਕ ਜਾ ਦੀ ਹਾਂ।
ਬਣ ਕੇ ਦੁਸ਼ਮਨ ਦੇ ਸਾਥੀ 'ਸਤਧਾਰੀ',

ਕਰਦੇ ਗਲਤ ਤਾਰੀਫ ਵਫਾ ਦੀ ਹਾਂ।

ਯੇ ਯਾ ਰੱਬਾ ਇੱਕ ਦੁਆ ਮੇਰੀ,
ਸੁਖੀ ਰੱਖ ਹਰ ਇੱਕ ਇਨਸਾਨ ਨੂੰ ਤੂੰ।
ਤਿਲ ਭਰ ਕਿਸੇ ਦੇ ਮਾਲ 'ਤੇ ਜਾਣ ਨਾਹੀਂ,
ਰੱਖ ਆਬਾਦ ਅਹਲ ਹਿੰਦੁਸਤਾਨ ਨੂੰ ਤੂੰ।
ਖੰਡ ਖੀਰ ਹੋ ਜਾਣ ਸਭ ਮੁਲਕ ਵਾਲੇ,
ਅਕਲ ਬਖਸ਼ ਹਿੰਦੂ ਮੁਸਲਮਾਨ ਨੂੰ ਤੂੰ।
ਕਰ ਦੇਖ ਇੱਕ ਪਲ ਤੇ 'ਸਤਧਾਰੀ',
ਹਿੰਦੁਸਤਾਨ ਅਤੇ ਫਰੰਗਸਤਾਨ ਨੂੰ ਤੂੰ।

# 5. ਦੁੱਖੀ ਦਿਲ ਕੀ ਪੁਕਾਰ ਯਾਨੀ ਪੰਛੀ ਕੀ ਫਰਿਆਦ

ਕਵੀ ਪੰਛੀ

(ਸੰਜੁਕਤ ਪ੍ਰਾਂਤ ਸਰਕਾਰ ਅਧਿਆਦੇਸ਼ ਨੰਬਰ 23182665, ਮਿਤੀ 24 ਨਵੰਬਰ 1930 ਦੁਆਰਾ ਜ਼ਬਤ)

## ਚੱਕ ਲੈ ਫਰੰਗੀਆ ਡੇਰਾ

ਏਥੋਂ ਚੱਕ ਲੈ ਫਰੰਗੀਆ ਡੇਰਾ
ਅਸਾਂ ਹੁਕਮ ਨਹੀਂ ਮੰਨਣਾ ਤੇਰਾ।

ਡੇਰਾ ਡੰਡਾ ਚੁੱਕ ਸ਼ਤਾਬ, ਨਹੀਂ ਤੇ ਹੋਵੇਂ ਬਹੁਤ ਖਰਾਬ,
ਇਸ ਗੱਲ ਦਾ ਦੇਹ ਜਬਾਬ ਕੀ ਰੱਖਿਆ ਏਥੇ ਹੁਣ ਤੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ,ਅਸਾਂ ਹੁਕਮ ਨਹੀਂ ਮੰਨਣਾ ਤੇਰਾ।

ਧਰਮੀਆਂ ਤਾਈਂ ਮਾਰ ਮੁਕਾਏਂ, ਜੇਲ੍ਹਾਂ ਦੇ ਵਿੱਚ ਖੂਬ ਰੁਲਾਏਂ,
ਸੁਤਿਆਂ ਸ਼ੇਰਾਂ 'ਤੇ ਹੱਥ ਉਠਾਏਂ, ਮੂੰਹ ਕਾਲਾ ਹੋ ਗਿਆ ਤੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ, ਅਸਾਂ ਹੁਕਮ ਨਹੀਂ ਮੰਨਣਾ ਤੇਰਾ।

ਜ਼ਾਲਮ ਡਾਢਾ ਜ਼ੁਲਮ ਕਮਾਂਦੇ, ਔਰਤਾਂ ਉੱਤੇ ਹੱਥ ਉਠਾਂਦੇ,
ਤੋਪ ਮਸ਼ੀਨ ਦਾ ਜ਼ੋਰ ਦਿਖਾਂਦੇ, ਨਹੀਂ ਰਾਜ ਰਹਿਣਾ ਹੁਣ ਤੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ, ਅਸਾਂ ਹੁਕਮ ਨਹੀਂ ਮੰਨਣਾ ਤੇਰਾ।
ਜ਼ਾਲਮ ਇਤਨਾ ਮਾਨ ਨਾ ਕਰੀਏ, ਡੁਬ ਹੰਕਾਰ ਦੇ ਵਿੱਚ ਨਾ ਮਰੀਏ,
ਰੱਬ ਦੇ ਕੰਮਾਂ ਕੋਲੋਂ ਡਰੀਏ, ਇੱਕ ਦਿਨ ਮਾਨ ਤੋੜੂਗਾ ਤੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ, ਅਸਾਂ ਹੁਕਮ ਨਹੀਂ ਮੰਨਣਾ ਤੇਰਾ।

ਸੀ. ਆਈ. ਡੀ. ਦੇ ਬਾਬੂ ਤੇਰੇ, ਫਿਰਦੇ ਸਾਡੇ ਚਾਰ ਚੁਫੇਰੇ,
ਵਕਤ ਆਇਆ ਹੁਣ ਤੇਰਾ ਨੇੜੇ, ਬੇੜਾ ਗਰਕ ਹੋ ਗਿਆ ਤੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ, ਅਸਾਂ ਹੁਕਮ ਨਹੀਂ ਮੰਨਣਾ ਤੇਰਾ।

ਆਖਰ 'ਪੰਛੀ' ਦਾ ਇਹ ਕਹਿਣਾ, ਨਾਮ ਨਿਸ਼ਾਨ ਤੇਰਾ ਨਹੀਂ ਰਹਿਣਾ,
ਜਦੋਂ ਪਾਇਆ ਕਾਲ ਨੇ ਫੇਰਾ, ਏਥੋਂ ਚੱਕ ਲੈ ਫਰੰਗੀਆ ਡੇਰਾ,
ਏਥੋਂ ਚੱਕ ਲੈ ਫਰੰਗੀਆ ਡੇਰਾ, ਅਸਾਂ ਹੁਕਮ ਨਹੀਂ ਮੰਨਣਾ ਤੇਰਾ।

# 6. ਵਤਨ ਕੇ ਆਸ਼ਿਕ ਕਾ ਬੇਗੁਨਾਹ ਖ਼ੂਨ

ਨੰਦ ਸ਼ੁਜਾਹਬਾਦੀ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 5683-ਪੀ.ਬੀ., ਮਿਤੀ 28 ਜਨਵਰੀ 1931
ਦੁਆਰਾ ਜ਼ਬਤ)

## ਰੋਟੀ

ਜਿੱਥੇ ਦੇਖੀਏ ਅੱਖ ਉਠਾ ਕੇ ਤੇ,
ਛੋਟੇ ਵੱਡੇ ਸਭ ਕੁਰਲਾਨ ਰੋਟੀ।
ਇੱਕ ਡੰਗ ਦੀ ਲੱਭਦੀ ਰੱਜ ਕੇ ਨਾ,
ਦੂਜੇ ਡੰਗ ਦੀ ਕਿਵੇਂ ਖਾਣ ਰੋਟੀ।
ਸੋਚ ਖਾਣ ਪਕਾਨ ਦੀ ਲੱਗੀ ਰਹਿੰਦੀ,
ਏ ਸੁਕਾਂਵਦੀ ਹੈ ਜਿੰਦ ਜਾਨ ਰੋਟੀ।
ਨਾ ਹਿੰਦੂਆਂ ਦਾ ਹੋਵੇ ਪੇਟ ਪੂਰਾ,
ਨਾ ਰੱਜ ਖਾਵਨ ਮੁਸਲਮਾਨ ਰੋਟੀ।
ਇੱਕ ਹਿੰਦ ਵਾਲੇ ਬੇਨਸੀਬ ਦੇਖੇ,
ਖਾਂਦਾ ਰੱਜ ਕੇ ਸਾਰਾ ਜਹਾਨ ਰੋਟੀ।
ਚੀਨ, ਰੂਸ, ਅਮਰੀਕਾ ਤੇ ਅਸਟ੍ਰੇਲੀਆ,
ਖਾਂਦਾ ਸੁੱਖਾਂ ਵਾਲੀ ਜਾਪਾਨ ਰੋਟੀ।
ਟੂਰਕੀ, ਨਾਰਵੇ ਤੇ ਅਸਪੈਨ, ਸਵੀਡਨ,
ਖਾਵੇ ਮਨਭਾਉਂਦੀ ਇੰਗਲਸਤਾਨ ਰੋਟੀ।
ਐਪਰ ਸਾਰੇ ਜੱਗ ਨੂੰ ਪਾਲਦਾ ਸੀ,
ਅੱਜ ਮੰਗਦਾ ਹੈ ਹਿੰਦੁਸਤਾਨ ਰੋਟੀ।

# 7. ਨਾਅਰਾ-ਏ-ਜੰਗ

(ਪੰਜਾਬ ਸਰਕਾਰ ਦੇ [illegible])

## ਵੇ ਸਰਕਾਰ ਫਰੰਗੀਆ

ਅਗਿਆਤ

(ਨੋਟ: ਯਹ ਨਜ਼ਮ ਜੋ ਜ਼ਮਾਨਾ ਅਸੀਰੀ ਮੇਂ ਮੇਰੀ ਆਲੀਆ [illegible]
ਜਲੂਸ ਮੇਂ ਪੜ੍ਹੀ।)

ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ,
ਤੇਰੇ ਜ਼ੁਲਮਾਂ ਬਹੁਤ ਸਤਾਇਆ ਵੇ ਸਰਕਾਰ ਫਰੰਗੀਆ।

ਤੈਨੂੰ ਸ਼ਰਮ ਜ਼ਰਾ ਨਾ ਆਈ,
ਸਾਡੀ ਹਿੰਦ ਤੂੰ ਲੁੱਟ ਗਵਾਈ,
ਘਰ ਘਰ ਰੋਵਣ ਭੈਣਾਂ ਭਾਈ, ਵੇ ਸਰਕਾਰ ਫਰੰਗੀਆ।
ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ।

ਪਹਿਲੇ ਸੌਦਾ ਵੇਚਣ ਆਇਆ,
ਫਿਰ ਤੂੰ ਪੱਕਾ ਡੇਰਾ ਲਾਇਆ,
ਹਾਇ ਹਾਇ ਕੇਹਾ ਵੈਰ ਕਮਾਇਆ, ਵੇ ਖੁਦਦਾਰ ਫਰੰਗੀਆ,
ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ।

ਸ਼ੇਰਾਂ ਡਰ ਕੇ ਜੇਲ੍ਹੀਂ ਪਾਵੇਂ,
ਖ਼ੌਫ ਖੁਦਾ ਦਾ ਜ਼ਰਾ ਨਾ ਖਾਵੇਂ,
ਤੂੰ ਭੀ ਆਪਣਾ ਕੀਤਾ ਪਾਵੇਂ, ਰਹਿ ਤਿਆਰ ਫਰੰਗੀਆ,
ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ।

ਅੱਗੇ ਸਾਡੇ 'ਤੇ ਜ਼ੁਲਮ ਕਮਾਇਆ,
ਹੁਣ ਲੈ ਤੇਰਾ ਵੇਲਾ ਆਇਆ,
ਟੁਰ ਜਾ ਸਾਥੋਂ ਲੈ ਕਰਾਇਆ, ਹੋ ਤਿਆਰ ਫਰੰਗੀਆ,
ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ।

ਮੱਥਾ ਜਿਹਨਾਂ ਨਾਲ ਤੂੰ ਲਾਉਣਾ,
ਇਹਨਾਂ ਬੂਟਾ ਪਟ ਦਿਖਾਉਣਾ,
ਤੇਰਾ ਤਖਤ ਅਸਾਂ ਉਲਟਾਉਣਾ ਵੇ ਜ਼ਰਦਾਰ ਫਰੰਗੀਆਂ,
ਤੈਨੂੰ ਕਿਸ ਨੇ ਦੱਸ ਬਣਾਇਆ ਵੇ ਸਰਕਾਰ ਫਰੰਗੀਆ।

# 8. ਸੰਤ ਖਾਲਸਾ ਅਰਥਾਤ ਤਵਾਰੀਖ ਨਾਮਧਾਰੀ

ਸੰਤ ਹਰਨਾਮ ਸਿੰਘ

(ਪੰਜਾਬ ਸਰਕਾਰ ਦੇ ਅਧਿਆਦੇਸ਼ ਨੰਬਰ 5138-ਪੀ.ਬੀ., ਮਿਤੀ 17 ਫਰਵਰੀ 1936 ਦੁਆਰਾ ਜ਼ਬਤ)

## ਖਾਲਸਾ ਰਾਜ ਦਾ ਜ਼ਿਕਰ

ਬਲੀ ਸ਼ੇਰ ਪੰਜਾਬ ਰਣਜੀਤ ਸਿੰਘ ਜੀ,
ਜਦੋਂ ਖਾਲਸੇ ਦੇ ਤਾਜਦਾਰ ਸੀ ਗੇ।
ਸਿੰਘ ਰਾਜ ਥਾ ਦੇਸ਼ ਪੰਜਾਬ ਉੱਤੇ,
ਗਊ ਸਕਦੇ ਕੋਈ ਨਾ ਮਾਰ ਸੀ ਗੇ।
ਭਾਰਾ ਤੇਜ ਇਕਬਾਲ ਥਾ ਖਾਲਸੇ ਦਾ,
ਝੰਡੇ ਝੂਲਦੇ ਖੈਬਰੋਂ ਪਾਰ ਸੀ ਗੇ।
ਗਊ ਮਾਰਦਾ ਕੌਣ ਹਰਨਾਮ ਸਿੰਘਾ,
ਕੰਬਦੇ ਸਿੰਘਾਂ ਤੋਂ ਕਾਬਲ ਕੰਧਾਰ ਸੀ ਗੇ।

## ਗਊਆਂ ਮਾਰਨ ਦਾ ਸਬੱਬ

ਰਾਜ ਭਾਗ ਇਕਬਾਲ ਪਰਤਾਪ ਸਾਡਾ,
ਖੁਸ ਗਿਆ ਸਾਰਾ ਬੇਈਮਾਨੀਆਂ ਸੇ।
ਮਾਲਕ ਰਾਜ ਦਰਬਾਰ ਦੇ ਕਤਲ ਹੋ ਗਏ,
ਸੰਧੇਵਾਲੀਆਂ ਦੀ ਮੇਹਰਬਾਨੀਆਂ ਸੇ।
ਰਾਜ ਖਾਲਸੇ ਦਾ ਬ੍ਰਿਟਿਸ਼ ਗੋਰਿਆਂ ਨੇ,
ਮਿਲ ਕੇ ਲੈ ਲਿਆ ਨਿਮਕ ਹਰਾਮੀਆਂ ਸੇ।
ਗਊਆਂ ਹੋਣਗੀਆਂ ਕਤਲ ਹਰਨਾਮ ਸਿੰਘਾ,
ਮੁਸਲਮਾਨ ਮਿਲਗੇ ਇੰਗਲਸਤਾਨੀਆਂ ਸੇ।

## ਗ਼ੈਰ ਕੌਮ ਦਾ ਰਾਜ ਹੋਣ ਕਰਕੇ ਬੁਚੜਖਾਨੇ ਖੁੱਲ੍ਹ ਜਾਣੇ

ਸ਼ੈਹਰ ਕਸਬਿਆਂ ਵਿੱਚ ਪੰਜਾਬ ਅੰਦਰ,
ਖੁੱਲ੍ਹ ਗਏ ਹਾੱਤੇ ਬੇਸ਼ੁਮਾਰ ਵੀਰੋ।
ਗਏ ਕੋਲ ਅੰਗਰੇਜ਼ ਦੇ ਅਰਜ਼ ਕਰਨੇ,
ਹਿੰਦੂ ਸਿੱਖ ਰਲ ਕੇ ਕਈ ਵਾਰ ਵੀਰੋ।
ਗਊ ਮਾਰਨੀ ਹੋ ਜਾਏ ਬੰਦ ਏਥੋਂ,
ਦਿੱਤੀ ਅਰਜ਼ੀਆਂ ਪਾਸ ਸਰਕਾਰ ਵੀਰੋ।
ਮੰਨੀ ਇੱਕ ਅੰਗਰੇਜ਼ ਨੇ ਕਿਸੇ ਦੀ ਨਾ,
ਦੇ ਦੇ ਅਰਜ਼ੀਆਂ ਗਏ ਸੀ ਹਾਰ ਵੀਰੋ।

## ਸਤਿਗੁਰਾਂ ਨੇ ਪ੍ਰਦੇਸ਼ ਜਾਣਾ

ਵਿਛੜ ਗਏ ਜਦ ਗੁਰੂ ਜੀ ਸੰਗਤਾਂ ਤੋਂ,
ਸੂਬੇ ਬਾਰ੍ਹਾਂ ਥੇ ਸਤਿਗੁਰੂ ਨਾਲ ਜਦੋਂ।
ਲੁਧਿਆਣੇ ਜਾ ਕੇ ਸਣੇ ਸੂਬਿਆ ਦੇ,
ਦਿੱਤੇ ਰੇਲ ਦੇ ਵਿੱਚ ਬਿਠਾਲ ਜਦੋਂ।
ਯੂ. ਪੀ. ਦੇਸ਼ ਪ੍ਰਯਾਗ ਦੇ ਕਿਲ੍ਹੇ ਅੰਦਰ,
ਦੇਸੋਂ ਦੂਰ ਲੈ ਗਏ ਤਤਕਾਲ ਜਦੋਂ।
ਸਾਰਾ ਦੱਸ ਪ੍ਰਸੰਗ ਹਰਨਾਮ ਸਿੰਘਾ,
ਗ੍ਰੰਥ ਵਧਨ ਦਾ ਨਾ ਕਰੀਂ ਖਯਾਲ ਜਦੋਂ।

## ਸਤਿਗੁਰਾਂ ਨੇ ਯੂ. ਪੀ. ਦੇ ਗਵਰਨਰ ਤੋਂ ਪੁੱਛਣਾ

ਕਿਸ ਵਾਸਤੇ ਲਿਆਏ ਪ੍ਰਯਾਗ ਸਾਨੂੰ,
ਤੁਸੀਂ ਅਸਾਂ ਦਾ ਉਹ ਕਸੂਰ ਦੱਸੋ?
ਜ਼ਿਲ੍ਹਾ ਵਤਨ ਕਰਕੇ ਸਣੇ ਸੂਬਿਆ ਦੇ,
ਸਾਨੂੰ ਕੀਤਾ ਕਿਉਂ ਦੇਸ਼ ਤੇ ਦੂਰ ਦੱਸੋ?

ਜਿਨ੍ਹਾਂ ਦੋਸ਼ ਤੇ ਹੀ ਸਾਨੂੰ ਪਕੜਿਆ ਕਿਉਂ,
ਜਿਨ੍ਹਾਂ ਕਰੀ ਸੀ ਭਰੀ ਜ਼ਰੂਰ ਦੱਸੋ?
ਕੇਹੜਾ ਹਲੀ ਕਸੂਰ ਹਰਨਾਮ ਸਿੰਘਾ,
ਜ਼ਰਾ ਸੋਚ ਕੇ ਨਾਲ ਸਹੂਰ ਦੱਸੋ?

## ਯੂ. ਪੀ. ਦੇ ਗਵਰਨਰ ਨੇ ਸਤਿਗੁਰਾਂ ਦੀ ਇੱਜ਼ਤ ਕਰਨੀ

ਲਾਟ ਸਾਹਿਬ ਨੇ ਗੁਰਾਂ ਨੂੰ ਦੇਖ ਪਹਿਲਾਂ,
ਟੋਪੀ ਲਾਹ ਕੀਤੀ ਨਿਮਸਕਾਰ ਓਥੇ।
ਫੇਰ ਸੱਦ ਅਮੀਰ ਵਜ਼ੀਰ ਸਾਰੇ,
ਲਾਯਾ ਰਾਜਸੀ ਇੱਕ ਦਰਬਾਰ ਓਥੇ।
ਯੂ. ਪੀ. ਦੇ ਸਤਿਗੁਰੂ ਰਾਮ ਸਿੰਘ ਨੂੰ,
ਨਿਮਸਕਾਰ ਕਰਦੇ ਐਹਲਕਾਰ ਓਥੇ।
ਸਾਰੇ ਸੂਬਿਆਂ ਸਣੇ ਹਰਨਾਮ ਸਿੰਘਾ,
ਕੀਤਾ ਗੁਰੂ ਦਾ ਬੜਾ ਸਤਕਾਰ ਓਥੇ।

## ਬਾਬਾ ਦਰਬਾਰਾ ਸਿੰਘ ਜੀ ਨੇ ਰੰਗੂਨ ਜਾ ਕੇ ਸਤਿਗੁਰਾਂ ਨੂੰ ਮਿਲਣਾ ਅਤੇ ਦਰਦ ਭਰੀ ਕਥਾ ਸੁਣਾਉਣੀ

ਤੇਰੇ ਨਾਲ ਵਿਛੋੜੇ ਦੇ ਸਿੰਘ ਸਿਦਕੀ,
ਦਿਨ ਰਾਤ ਰੋਂਦੇ ਭੁਬਾਂ ਮਾਰ ਦੂਲੋ।
ਕਈ ਹੋ ਬੌਰੇ ਭੱਜੇ ਜੰਗਲਾਂ ਨੂੰ,
ਦਿੱਤੇ ਛਡ ਵਸਦੇ ਘਰ ਬਾਰ ਦੂਲੋ।
ਭੈਣੀ ਸਾਹਿਬ ਨੂੰ ਲੁਟ ਲਯਾ ਜ਼ਾਲਮਾਂ ਨੇ,
ਚੀਜ਼ਾਂ ਲੈ ਗਏ ਬੇਸ਼ੁਮਾਰ ਦੂਲੋ।
ਧਰਤੀ ਪਾਣੀ ਹਾਂਡੇ ਪਟੀ ਫੌਜੀਆਂ ਨੇ,
ਨਿਕਲਯਾ ਨਹੀਂ ਥਾ ਕੋਈ ਹਥਯਾਰ ਦੂਲੋ।
ਚੌਕੀ ਪੁਲਿਸ ਦੀ ਇੱਕ ਬਿਠਾਲ ਦਿੱਤੀ,

ਹੋਈਆਂ ਸੰਗਤਾਂ ਬਹੁਤ ਲਾਚਾਰ ਦੂਲੋ।
ਬੇਕਸੂਰਾਂ ਨੂੰ ਪਕੜ ਕੇ ਕੈਦ ਕਰਦੇ,
ਕੂਕੇ ਪੰਥ ਨੂੰ ਕਰਨ ਖਵਾਰ ਦੂਲੋ।
ਬ੍ਰਿਟਿਸ਼ ਰਾਜ ਨੇ ਆਪਦੇ ਪੰਥ ਉੱਤੇ,
ਕੀਤੇ ਬੜੇ ਭਾਰੀ ਅਤਯਾਚਾਰ ਦੂਲੋ।
ਭੋਗ ਪਾਠ ਗਮੀਆਂ ਖੁਸ਼ੀਆਂ ਵਿੱਚ ਕਿਧਰੇ,
ਕੂਕੇ ਹੋਣ ਨਾ 'ਕਠੇ ਭੀ ਚਾਰ ਦੂਲੋ।
ਭੈਣੀ ਸਾਹਿਬ ਦੀਆਂ ਮਾਈਆਂ ਬੀਬੀਆਂ ਨੇ,
ਕੀਤੇ ਕਦੇ ਨਾ ਹਾਰ ਸ਼ਿੰਗਾਰ ਦੂਲੋ।
ਜਟਾਂ ਕਰ ਲਏ ਕੇਸ ਹਰਨਾਮ ਸਿੰਘਾ,
ਖੁਸ਼ੀਆਂ ਦਿੱਤੀਆਂ ਕੁਲ ਵਿਸਾਰ ਦੂਲੋ।

# 9. ਆਹੇ ਬੇਕਸ ਉਰਫ ਆਜ਼ਾਦੀ ਕੀ ਲਹਿਰ

ਅਮਰ ਅੰਮ੍ਰਿਤਸਰੀ

(ਇਸ ਪ੍ਰਕਾਸ਼ਨ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਪ੍ਰਾਪਤ ਨਹੀਂ ਹੋਇਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਆਸ਼ਕ ਅਜ਼ਾਦੀ ਦੇ ਹੱਸ ਹੱਸ ਫਾਂਸੀ ਚੜ੍ਹਦੇ

(ਯਹ ਵੋ ਹੰਗਾਮਾਖੇਜ਼ ਨਜ਼ਮ ਹੈ ਜੋ ਕਾਂਗਰਸ ਕੇ ਖੁੱਲ੍ਹੇ ਇਜਲਾਸ ਮੇਂ ਸਖਾਵਤ ਡਰਾਮੈਟਿਕ ਕਲੱਬ ਅੰਮ੍ਰਿਤਸਰ ਕੀ ਤਰਫ ਸੇ ਸੁਣਾਈ ਗਈ!)

ਜ਼ਰਾ ਭੀ ਲਗਨ ਆਜ਼ਾਦੀ ਦੀ ਲੱਗ ਗਈ ਜਿਹਨਾਂ ਦੇ ਮਨਾਂ ਦੇ ਵਿੱਚ,
ਉਹ ਮਜਨੂੰ ਵਾਂਗ ਫਿਰਦੇ ਨੇ ਹਰ ਸਹਿਰਾ ਹਰ ਬਣ ਦੇ ਵਿੱਚ।

ਦਿਨ ਨੂੰ ਚੈਨ ਕਰਾਰ ਕਦੇ ਨਾ ਰਾਤ ਨੂੰ ਭੀ ਹੌਕੇ ਲੈਂਦੇ ਨੇ,
ਅੱਬੜਵਾਹੇ ਨੀਂਦਰ ਦੇ ਵਿੱਚ ਉਠ ਉਠ ਕੇ ਉਹ ਬਹਿੰਦੇ ਨੇ।
ਜਿਸ ਵੇਲੇ ਵੀ ਦੇਖ ਲਵੋ ਇਹਨਾਂ ਸੋਚਾਂ ਦੇ ਵਿੱਚ ਵਹਿੰਦੇ ਨੇ,
ਹਾਸਲ ਕਿਵੇਂ ਆਜ਼ਾਦੀ ਨੂੰ ਕਰ ਲਈਏ ਇਸੇ ਸਨ ਦੇ ਵਿੱਚ।

ਜਿਉਂ ਪਰਵਾਨੇ ਸ਼ਮਾ ਦੇ ਉੱਤੇ ਤਿੜ ਤਿੜ ਕਰਕੇ ਸੜਦੇ ਨੇ,
ਆਸ਼ਕ ਇਵੇਂ ਆਜ਼ਾਦੀ ਦੇ ਹੱਸ ਹੱਸ ਫਾਂਸੀ ਚੜ੍ਹਦੇ ਨੇ।
ਕਿਸੇ ਵੇਲੇ ਵੀ ਦੇਖ ਲਵੋ ਨਾ ਮੌਤ ਕੋਲੋਂ ਉਹ ਡਰਦੇ ਨੇ,
ਰੱਖ ਦਿੰਦੇ ਨੇ ਸਿਰ ਅਪਨੇ ਨੂੰ ਜਾ ਮਸ਼ੀਨ ਗੰਨ ਦੇ ਵਿੱਚ।

ਮੁਲਕ ਪਿੱਛੇ ਜਿਸ ਜਿੰਦ ਦਿੱਤੀ ਉਹ ਮੋਇਆ ਨਹੀਂ ਜਿੰਦਾ ਐ,
ਉਸ ਦੀ ਉਸ ਕੁਰਬਾਨੀ ਕੋਲੋਂ ਯੂਰਪ ਭੀ ਸ਼ਰਮਿੰਦਾ ਐ,
ਓਸਦੀ ਯਾਦ ਕੋਲੋਂ ਨਹੀਂ ਗਾਫਲ ਕੋਈ ਹਿੰਦੀ ਬਾਸ਼ਿੰਦਾ ਹੈ,
ਘਰ ਕੀਤਾ ਉਹਦੀ ਉਲਫਤ ਨੇ ਹਰ ਇੱਕ ਤਨ ਬਦਨ ਦੇ ਵਿੱਚ।

ਦਾਸ ਨੇ ਦਾਸ ਮੁਲਕ ਦਾ ਬਨਣਾ ਦੱਸਿਆ ਸਭ ਨੂੰ ਖੋਲ ਕੇ,
ਮੁਲਕ ਪਿੱਛੇ ਹੀ ਹੈ ਜਿੰਦ ਦਿੱਤੀ ਕਿਵੇਂ ਅਪਨੀ ਰੋਲ ਕੇ,
ਓਹ ਸਰਦਾਰ ਸ਼ਹੀਦਾਂ ਹੋਇਆ ਦੇਖੋ ਵਰਕੇ ਫੋਲ ਕੇ,
ਨਾਮ ਉਹਦੇ 'ਤੇ ਰਹਿਮਤ ਵਰਸੇ ਜਿਉਂ ਬਾਰਸ਼ ਸਾਵਨ ਦੇ ਵਿੱਚ।

# 10. ਤਰਾਨਾ ਮਜ਼ਲੂਮ

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਨਹੀਂ ਮਿਲਿਆ ਪਰ ਇਸ ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾਹਿਤ ਭਾਗ" ਵਿੱਚ ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।)

## ਭਾਰਤ ਮਾਤਾ ਪਈ ਕੁਰਲਾਂਦੀ

ਅਗਿਆਤ

ਭਾਰਤ ਮਾਤਾ ਪਈ ਕੁਰਲਾਂਦੀ ਸੁਣ ਫਰਿਆਦ ਹਿੰਦੀਆ।
ਕਸਕੇ ਸੁਟੀ ਨਾਲ ਜੰਜੀਰਾਂ ਕਰ ਆਜ਼ਾਦ ਹਿੰਦੀਆ।

ਆਇਆ ਵਕਤ ਵਤਨ 'ਤੇ, ਖਿਜ਼ਾਂ ਆਈ ਚਮਨ 'ਤੇ,
ਵਾਰੋ ਆਪਣੀ ਉਲਾਦ, ਸੁਣ ਫਰਿਆਦ ਹਿੰਦੀਆ।

ਰਾਜਾ ਪਰਜਾ ਨੂੰ ਸਤਾਵੇ, ਸੁੱਖ ਕਦੇ ਵੀ ਨਾ ਪਾਵੇ,
ਟੁੱਟੇ ਰਾਜ ਦੀ ਬੁਨਿਆਦ, ਸੁਣ ਫਰਿਆਦ ਹਿੰਦੀਆ।

ਦੇਸ਼ ਸੇਵਾ ਨੂੰ ਲੋਗ, ਝੰਡਾ ਲੈ ਅਸਹਿਯੋਗ,
ਨਿਕਲਣ ਹੋਸਨ ਆਜ਼ਾਦ, ਸੁਣ ਫਰਿਆਦ ਹਿੰਦੀਆ।

ਕਰਨਾ ਕਾਇਮ ਸਵਰਾਜ, ਨਿਆਏ ਧਰਮ ਦਾ ਰਾਜ,
'ਕਮਰ' ਹੋਸੀ ਤਾਂ ਆਜ਼ਾਦ, ਸੁਣ ਫਰਿਆਦ ਹਿੰਦੀਆ।

ਭਾਰਤ ਮਾਤਾ ਪਈ ਕੁਰਲਾਂਦੀ ਸੁਣ ਫਰਿਆਦ ਹਿੰਦੀਆ।
ਕੱਸ ਕੇ ਸੁੱਟੀ ਨਾਲ ਜੰਜੀਰਾਂ ਕਰ ਆਜ਼ਾਦ ਹਿੰਦੀਆ।



## 11. ਸਵਰਾਜ ਕੀ ਗੂੰਜ

(ਭਾਵੇਂ ਇਸ ਪੁਸਤਕ ਦੀ ਜ਼ਬਤੀ ਸੰਬੰਧੀ ਜਾਰੀ ਅਧਿਆਦੇਸ਼ ਨਹੀਂ
ਦਾ ਰਾਸ਼ਟਰੀ ਅਭਿਲੇਖਾਗਾਰ, ਨਵੀਂ ਦਿੱਲੀ ਦੇ "ਜ਼ਬਤ ਸ਼ੁਦਾ ਸਾ
ਸ਼ਾਮਲ ਹੋਣਾ ਇਸ ਦੀ ਜ਼ਬਤੀ ਦਾ ਪ੍ਰਮਾਣ ਹੈ।

### ਕੌਮ ਦੇਂਦੀ ਏ ਵਧਾਈਆਂ

ਆਜ਼ਿਜ਼

ਕੌਮ ਦੇਂਦੀ ਏ ਵਧਾਈਆਂ ਜੇਲ੍ਹੀਂ ਜਾਣ ਵਾਲਿਓ
ਖਾਤਰ ਦੇਸ਼ ਦੀ ਮੁਸੀਬਤਾਂ ਉਠਾਣ ਵਾਲਿਓ

ਕਰਦੀ ਰਸ਼ਕ ਹੈ ਦੁਨੀਆ ਤੁਹਾਡੇ ਹੌਸਲੇ ਉੱਤੇ
ਘਰ ਬਾਰ ਤੇ ਉਲਾਦ ਨੂੰ ਰੁਲਾਣ ਵਾਲਿਓ

ਤੁਹਾਡਾ ਕੀ ਮੁਕਾਬਲਾ ਮੈਂ ਕਿਸੇ ਨਾਲ ਕਰਾਂ
ਬਾਂਕੇ ਸੂਰਮੇ ਜਵਾਨੋ ਉੱਚੀ ਸ਼ਾਨ ਵਾਲਿਓ।

ਹਸਤੀ ਕੈਦ ਤੇ ਜੁਰਮਾਨੇ ਦੀ ਕੀ ਤੁਹਾਡੇ ਸਾਹਮਣੇ,
ਹੱਸ ਹੱਸ ਕੇ ਤੇ ਫਾਂਸੀ ਉੱਤੇ ਚੜ੍ਹ ਜਾਣ ਵਾਲਿਓ।

ਤੁਸੀਂ ਖੌਫੋ ਖੁਦਾ ਤੋਂ ਜ਼ਰਾ ਡਰੋ ਤਾਂ ਸਹੀ,
ਡੰਡੇ ਨਿਹੱਥੇ ਭਾਈਆਂ 'ਤੇ ਵਰਸਾਨ ਵਾਲਿਓ।

ਤੁਸੀ ਚੈਨ ਕਦੇ ਭੀ ਨਹੀਂ ਪਾ ਸਕਦੇ,
ਸਾਡੇ ਦੁਖੀਆਂ ਦਿਲਾਂ ਨੂੰ ਓ ਦੁਖਾਣ ਵਾਲਿਓ।

ਖੁਸ਼ ਹੋਵੋ ਨਾ ਹੁਕਾਮੋ ਏਹਨਾਂ ਤਾਈਂ ਫੜ ਕੇ,
ਤੁਸੀਂ ਸੁੱਤੀਆਂ ਕਲਾਂ ਨੂੰ ਮੁੜ ਜਗਾਣ ਵਾਲਿਓ।

ਤੁਹਾਡਾ ਅੱਲ੍ਹਾ ਨਿਗਾਹਬਾਨ ਵਿੱਚ ਜੇਲ੍ਹਾਂ ਦੇ ਯਾਰੋ,
"ਆਜ਼ਿਜ਼" ਕੌਮ ਦੇ ਬੇੜੇ ਨੂੰ ਬੰਨੇ ਲਾਣ ਵਾਲਿਓ।

ਕੌਮ ਦੇਂਦੀ ਏ ਵਧਾਈਆਂ ਜੇਲ੍ਹੀਂ ਜਾਣ ਵਾਲਿਓ।
ਖਾਤਰ ਦੇਸ਼ ਦੀ ਮੁਸੀਬਤਾਂ ਉਠਾਣ ਵਾਲਿਓ।

# ਅੰਤਿਕਾ

## ਪੂਰਕ ਜਾਣਕਾਰੀ

ਜ਼ਬਤ-ਸ਼ੁਦਾ ਪੰਜਾਬੀ ਕਵਿਤਾ ਦੀਆਂ ਹੋਰ ਵੰਨਗੀਆਂ ਲਈ ਦੇਖੋ:

ਸੰਪਾਦਕ

**ਗਦਰ ਲਹਿਰ ਦੀ ਕਵਿਤਾ** (ਸੰਗ੍ਰਹਿਕਾਰ : ਗਿਆਨੀ ਕੇਸਰ ਸਿੰਘ); ਪੰਜਾਬੀ ਯੂਨੀਵਰਸਿਟੀ, ਪਟਿਆਲਾ 1995,

**ਆਵਾਜ਼-ਏ-ਗਾਂਧੀ** ਗੁਰਦੇਵ ਸਿੰਘ ਸਿੱਧੂ, ਡਾ. (ਸੰਪਾਦਕ); (ਮਹਾਤਮਾ ਗਾਂਧੀ ਬਾਰੇ ਰਚੀ ਗਈ ਤਤਕਾਲੀਨ ਪੰਜਾਬੀ ਕਵਿਤਾ, ਜਿਸ ਵਿੱਚ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਕੁਝ ਰਚਨਾਵਾਂ ਵੀ ਸ਼ਾਮਲ ਹਨ।) ਗਾਂਧੀ ਵਿਚਾਰ ਮੰਚ, ਚੰਡੀਗੜ੍ਹ, 1995

**ਸਰਹੱਦੀ ਸ਼ੇਰ** (ਸ਼ਹੀਦ ਹਰੀ ਕਿਸ਼ਨ ਸਬੰਧੀ ਤਤਕਾਲੀਨ ਰਚੀ ਗਈ ਅਤੇ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ।)ਪੰਜਾਬੀ ਯੂਨੀਵਰਸਿਟੀ, ਪਟਿਆਲਾ, 1998

**ਸਾਕਾ ਬਾਗ਼-ਏ-ਜਲ੍ਹਿਆਂ** (ਜਲ੍ਹਿਆਂਵਾਲੇ ਬਾਗ਼ ਦੇ ਹੱਤਿਆ ਕਾਂਡ ਬਾਰੇ ਰਚੀ ਗਈ ਤਤਕਾਲੀਨ ਪੰਜਾਬੀ ਕਵਿਤਾ, ਜਿਸ ਵਿੱਚ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਕੁਝ ਰਚਨਾਵਾਂ ਵੀ ਸ਼ਾਮਲ ਹਨ।) ਪੰਜਾਬੀ ਯੂਨੀਵਰਸਿਟੀ, ਪਟਿਆਲਾ, 1995

**ਸਿੰਘ ਗਰਜਨਾ** (ਸਰਦਾਰ ਭਗਤ ਸਿੰਘ ਦੀ ਸ਼ਹੀਦੀ ਬਾਰੇ ਰਚੀ ਗਈ ਤਤਕਾਲੀਨ ਪੰਜਾਬੀ ਕਵਿਤਾ, ਜਿਸ ਵਿੱਚ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਕੁਝ ਰਚਨਾਵਾਂ ਵੀ ਸ਼ਾਮਲ ਹਨ।) ਪੰਜਾਬੀ ਯੂਨੀਵਰਸਿਟੀ, ਪਟਿਆਲਾ, 1992

**ਗੁਰੂ-ਕੇ-ਬਾਗ਼ ਵਿੱਚ ਗੋਰੇਸ਼ਾਹੀ ਤੂਫਾਨ** (1922 ਈਸਵੀ) ਕ੍ਰਿਤ ਗਿਆਨੀ ਨਿਰੰਜਣ ਸਿੰਘ 'ਸਰਲ', ਨਵਦੀਪ ਪ੍ਰਕਾਸ਼ਨ, ਮੋਗਾ, 1997

**ਜਾਗ੍ਰਿਤ ਖਾਲਸਾ** (1923 ਈਸਵੀ), ਕ੍ਰਿਤ ਭਾਈ ਸੂਰਜ ਸਿੰਘ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ, 1999

ਨਾਮਾਲੂਮ

**ਦੇਸ਼ ਭਗਤਾਂ ਦੀ ਬਾਣੀ: ਗਦਰ ਦੀ ਗੂੰਜ** ('ਗਦਰ ਦੀ ਗੂੰਜ' ਲੜੀ ਦੀਆਂ ਪਹਿਲੀਆਂ ਤਿੰਨ ਕਿਤਾਬਾਂ ਵਿਚਲੀ ਕਵਿਤਾ ਦਾ ਸੰਗ੍ਰਹਿ); ਬਾਬਾ ਭਗਤ ਸਿੰਘ ਬਿਲਗਾ, ਦੇਸ਼ ਭਗਤ ਯਾਦਗਾਰ ਹਾਲ, ਜਲੰਧਰ, ਅਪ੍ਰੈਲ 1943

ਦੇਸ਼ ਦੀ ਆਜ਼ਾਦੀ ਲਈ ਲੜੇ ਗਏ ਸੁਤੰਤਰਤਾ ਅੰਦੋਲਨ ਦੌਰਾਨ ਅੰਗਰੇਜ਼ ਸਰਕਾਰ ਵਿਰੁੱਧ ਲਿਖੀ ਗਈ ਅਤੇ ਅੰਗਰੇਜ਼ ਸਰਕਾਰ ਦੁਆਰਾ ਜ਼ਬਤ ਪੰਜਾਬੀ ਕਵਿਤਾ ਆਪਣੇ ਸਮੇਂ ਦੇ ਇਤਿਹਾਸਿਕ ਜੀਵਨ ਦਾ ਚਿੱਤਰਣ ਕਰਨ ਸਦਕਾ ਤਤਕਾਲੀਨ ਰਾਜਨੀਤਿਕ ਅਤੇ ਸਮਾਜਿਕ ਸਥਿਤੀਆਂ ਦੀ ਜਾਣਕਾਰੀ ਪ੍ਰਦਾਨ ਕਰਨ ਲਈ ਮਹੱਤਵਪੂਰਨ ਸ੍ਰੋਤ ਤਾਂ ਹੈ ਹੀ, ਨਾਲ ਦੀ ਨਾਲ ਇਹ ਆਪਣੇ ਸਾਹਿਤਕ ਗੁਣਾਂ ਕਾਰਨ ਪੰਜਾਬੀ ਸਾਹਿਤ ਦਾ ਮਾਣ ਕਰਨ ਯੋਗ ਭਾਗ ਵੀ ਹੈ। ਪਰ ਦੁੱਖ ਦੀ ਗੱਲ ਹੈ ਕਿ ਇਸ ਸਾਹਿਤ ਨਿਧੀ ਨੂੰ ਸਾਂਭਣ-ਸੰਭਾਲਣ ਦਾ ਯੋਗ ਉਪਰਾਲਾ ਨਹੀਂ ਕੀਤਾ ਗਿਆ। ਸੁਤੰਤਰਤਾ ਪ੍ਰਾਪਤੀ ਦੇ ਪੂਰੇ ਛੇ ਦਹਾਕੇ ਬੀਤਣ ਬਾਅਦ ਵੀ ਨਿਰੋਲ ਜ਼ਬਤ-ਸ਼ੁਦਾ ਪੰਜਾਬੀ ਕਵਿਤਾ ਦਾ ਕੋਈ ਸੰਗ੍ਰਹਿ ਉਪਲਬਧ ਨਹੀਂ। ਇਸ ਵਿਸ਼ੇ ਬਾਰੇ ਲਿਖਣ ਵਾਲੇ ਵਿਦਵਾਨ ਵੀ ਵਾਰ ਵਾਰ ਕੁਝ ਗਿਣਵੀਆਂ ਚੋਣਵੀਆਂ ਰਚਨਾਵਾਂ ਦੀ ਚਰਚਾ ਹੀ ਕਰਦੇ ਰਹੇ ਹਨ। ਇਸ ਦਾ ਹੀ ਨਤੀਜਾ ਹੈ ਕਿ ਪੰਜਾਬੀ ਪਾਠਕ ਵਰਗ ਅੱਜ ਤੱਕ ਇਸ ਵਿਸ਼ਾਲ ਕਾਵਿ-ਭੰਡਾਰ ਤੋਂ ਅਪ੍ਰੀਚਿਤ ਹੈ। ਹੱਥਲਾ ਸੰਗ੍ਰਹਿ ਇਸੇ ਘਾਟ ਨੂੰ ਦੂਰ ਕਰਨ ਦਾ ਇੱਕ ਉਪਰਾਲਾ ਹੈ।

ਡਾ. ਗੁਰਦੇਵ ਸਿੰਘ ਸਿੱਧੂ ਦੁਆਰਾ ਤਿਆਰ ਕੀਤੀ 'ਬੰਦੀ ਬੋਲ' ਪੁਸਤਕ ਪਾਠਕਾਂ ਨੂੰ ਪੰਜਾਬੀ ਕਾਵਿ-ਨਿਧੀ ਦੇ ਹੁਣ ਤੱਕ ਅਣਗੌਲੇ ਭਾਗ ਪ੍ਰੀਚਿਤ ਕਰਵਾਉਣ ਦੇ ਮਨੋਰਥ ਵਿੱਚ ਸਫ਼ਲ ਹੋਵੇਗੀ।



ਮੁੱਲ : 100.00 ISBN 978-81-237-5086-6

ਨੈਸ਼ਨਲ ਬੁਕ ਟਰੱਸਟ, ਇੰਡੀਆ